# ਧੁੱਪਾਂ ਅਤੇ ਵਾ-ਵਰੋਲਿਆਂ ਦਾ ਘੋਸ਼ਣਾ-ਪੱਤਰ

*(ਨਾਵਲ)*



**ਦਲੀਪ ਸਿੰਘ**



**ਸਿੰਘ ਬ੍ਰਦਰਜ਼**
ਅੰਮ੍ਰਿਤਸਰ

*Dhuppan ate Va-Varolian da Ghoshna-Pattar*
A Novel by Dalip Singh



ISBN 81-7205-169-7

ਪਹਿਲੀ ਵਾਰ: ਜਨਵਰੀ 1996



*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

*ਟਾਈਪ-ਸੈੱਟਰ :*

ਕੇ.ਜੀ. ਗ੍ਰਾਫ਼ਿਕਸ, 98, ਸਿਟੀ ਸੈਂਟਰ, ਅੰਮ੍ਰਿਤਸਰ

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

**ਮੁੱਲ : 100 ਰੁਪਏ**

# ਦੇਲ੍ਹੀ ਉੱਪਰ ਲਟਕਦੇ ਸ਼ਬਦ

ਮੇਰੇ ਕਈ ਜਾਣ-ਪਛਾਣਾਂ ਨੂੰ ਜਦੋਂ ਇਹ ਪਤਾ ਲਗਾ ਕਿ ਮੈਂ ਇਕ ਨਾਵਲ ਲਿਖਣ ਦਾ ਯਤਨ ਕਰ ਰਿਹਾ ਸਾਂ, ਤਦ ਉਨ੍ਹਾਂ ਨੇ ਸੰਜੀਦਾ ਹੋ ਕੇ ਪੁੱਛਿਆ ਸੀ ਕਿ ਇਸਦਾ ਵਿਸ਼ਾ ਕੀ ਸੀ (ਅਤੇ ਹੈ)! ਮੈਂ ਇਹ ਪ੍ਰਸ਼ਨ ਸੁਣ ਕੇ ਸ਼ਸ਼ੋ-ਪੰਜ ਵਿਚ ਪੈ ਗਿਆ ਸਾਂ ਅਤੇ ਮੇਰੀ ਦੁਬਿਧਾ ਅਜੇ ਭੀ ਜਿਉਂ ਦੀ ਤਿਉਂ ਹੈ।

ਮੇਰੀ ਇਹ ਧਾਰਣਾ ਹੈ ਕਿ ਸਾਹਿਤਕ ਕਿਰਤ ਦੀ ਰਚਨਾ ਸ਼ੁਰੂ ਕਰਨ ਤੋਂ ਪਹਿਲਾਂ ਅਤੇ ਰਚਨਾ ਕਰਦੇ ਸਮੇਂ ਭੀ ਕੋਈ ਮਨੋਰਥ ਚਿਤਵਿਆ ਨਹੀਂ ਜਾ ਸਕਦਾ, ਅਜਿਹੇ ਕਿਸੇ ਭੀ ਮਨੋਰਥ ਦੀ ਪੂਰਤੀ ਦੀ ਲੋਚਾ ਅਤੇ ਯਤਨ ਗ਼ੈਰ-ਸਾਹਿਤਕ ਇੱਛਾ ਹੀ ਹੋ ਸਕਦੀ ਹੈ।

ਮੈਂ ਅਠਾਰ੍ਹਵੀਂ-ਉਨ੍ਹੀਵੀਂ ਸਦੀ ਦੇ ਅੰਗਰੇਜ਼ ਕਵੀ ਪੀ.ਬੀ. ਸ਼ੈਲੇ (P.B. Shelley) ਦੇ ਇਸ ਵਿਚਾਰ ਨਾਲ ਕਿ ਅਜਿਹੀ ਕਵਿਤਾ ਜਾਂ ਕਲਾ ਦੀ ਕੋਈ ਹੋਰ ਵੰਨਗੀ ਜੋ ਕਿਸੇ ਮਨੋਰਥ ਨੂੰ ਸਿੱਧ ਕਰਨ ਲਈ ਅਤੇ ਪਾਠਕ ਨੂੰ ਬਹੁਤ ਸਪਸ਼ਟ ਤੌਰ 'ਤੇ ਅਤੇ ਵਿਸ਼ੇਸ਼ ਤਰੀਕੇ ਨਾਲ ਪ੍ਰਭਾਵਿਤ ਕਰਨ ਲਈ ਰਚੀ ਗਈ ਹੋ, ਉਹ ਕੋਈ ਚੰਗੀ ਕਲਾ-ਕਿਰਤ ਨਹੀਂ ਕਹੀ ਜਾ ਸਕਦੀ, ਨਾਲ ਸਹਿਮਤ ਹਾਂ।

ਇਸ ਲਈ ਮੈਂ ਇਸ ਨਾਵਲ ਰਾਹੀਂ ਕਿਸੇ ਤਰ੍ਹਾਂ ਦੀ ਭੀ ਧਾਰਨਾ ਨੂੰ ਨਾ ਸਿੱਧ ਕਰਨ ਦਾ ਅਤੇ ਨਾ ਹੀ ਝੁਠਲਾਉਣ ਦਾ ਯਤਨ ਕੀਤਾ ਹੈ।

ਮੈਂ ਤਾਂ ਆਪਣੇ ਆਸ-ਪਾਸ ਵਹਿੰਦੀਆਂ ਜੀਵਨ ਧਾਰਾਵਾਂ ਦੀਆਂ ਰੂਹਾਂ ਦੇ ਰੰਗਾਂ ਅਤੇ ਉਨ੍ਹਾਂ ਦੀਆਂ ਤਰੰਗਾਂ ਨੂੰ ਚਿਤਰਣ ਦੀ ਹੀ ਕੋਸ਼ਿਸ਼ ਕੀਤੀ ਹੈ।

27-7-1995

**ਦਲੀਪ ਸਿੰਘ**

# ਧੰਨਵਾਦ

ਮੈਂ ਡਾ. ਸ਼ਿਆਮ ਸੁੰਦਰ ਦੀਪਤੀ, ਡਾ. ਸੁਖਬੀਰ ਸਿੰਘ ਅਤੇ ਸ. ਤਲਵਿੰਦਰ ਸਿੰਘ ਦਾ ਧੰਨਵਾਦੀ ਹਾਂ, ਕਿਉਂਕਿ ਇਨ੍ਹਾਂ ਦੀ ਮਿੱਤਰਤਾ ਅਤੇ ਸਾਥ ਕਾਰਨ ਹੀ ਮੈਨੂੰ ਅੰਮ੍ਰਿਤਸਰ ਦੀਆਂ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਵਿਚ ਸ਼ਾਮਲ ਹੋਣ ਦਾ ਅਨੇਕ ਵਾਰ ਅਵਸਰ ਮਿਲਦਾ ਰਿਹਾ ਹੈ। ਰੰਗਕਰਮੀਆਂ ਸ੍ਰੀ (ਜਸਪਾਲ) ਸੇਠੀ ਅਤੇ ਰਛਪਾਲ ਰੰਧਾਵਾ (ਆਮਦਨ-ਕਰ ਵਿਭਾਗ, ਅੰਮ੍ਰਿਤਸਰ) ਦਾ ਭੀ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਅੰਮ੍ਰਿਤਸਰ ਦੇ ਗੁਰੂ ਨਾਨਕ ਸਟੇਡੀਅਮ ਦੇ ਹਾਲ ਵਿਚ ਕਈ ਬਹੁਤ ਵਧੀਆ ਪੰਜਾਬੀ ਅਤੇ ਹਿੰਦੀ ਦੇ ਨਾਟਕ ਵਿਖਾਉਣ ਦਾ ਉਚੇਚਾ ਪ੍ਰਬੰਧ ਕੀਤਾ। 'ਸਿੰਘ ਬ੍ਰਦਰਜ਼' ਵੀ ਮੇਰੇ ਧੰਨਵਾਦ ਦੇ ਪਾਤਰ ਹਨ, ਜਿਨ੍ਹਾਂ ਨੇ ਮੇਰੀ ਇਸ ਪਹਿਲੀ ਰਚਨਾ ਨੂੰ ਬਿਨਾ ਹਿਚਕਚਾਹਟ ਦੇ ਪ੍ਰਕਾਸ਼ਤ ਕੀਤਾ ਹੈ।

ਇਸ ਨਾਵਲ ਵਿਚ ਮੈਂ ਬਹੁਤ ਸਾਰੇ ਅੰਗ੍ਰੇਜ਼ੀ ਕਵੀਆਂ ਤੇ ਨਾਟਕਕਾਰਾਂ ਦੀਆਂ ਰਚਨਾਵਾਂ ਵਿਚੋਂ ਟੂਕਾਂ ਵਰਤੀਆਂ ਹਨ। ਮੈਂ ਇਨ੍ਹਾਂ ਮਹਾਨ ਸਾਹਿਤਕਾਰਾਂ ਪ੍ਰਤਿ ਵੀ ਆਪਣੀ ਕ੍ਰਿਤੱਗਤਾ ਪ੍ਰਗਟ ਕਰਦਾ ਹਾਂ।



**ਦਲੀਪ ਸਿੰਘ**

# ਲੇਖਕ ਬਾਰੇ ਜਾਣਕਾਰੀ

ਦਲੀਪ ਸਿੰਘ ਨੂੰ ਪੇਂਡੂ ਜੀਵਨ ਅਤੇ ਪੇਂਡੂ ਸਭਿਆਚਾਰ ਦਾ ਚਿਤੇਰਾ ਕਿਹਾ ਜਾ ਸਕਦਾ ਹੈ। ਉਸਦਾ ਪੇਂਡੂ ਸਭਿਆਚਾਰ ਲਈ ਮੋਹ ਉਸ ਦੀਆਂ ਲਿਖਤਾਂ ਵਿਚ ਭਾਵੇਂ ਕਾਫ਼ੀ ਉਜਾਗਰ ਹੈ ਫਿਰ ਭੀ ਉਹ ਇਸ ਸਭਿਆਚਾਰ ਦੇ ਸਕਾਰਾਤਮਿਕ ਅਤੇ ਨਕਾਰਾਤਮਿਕ ਪੱਖਾਂ ਨੂੰ ਬਰਾਬਰ ਰੁਸ਼ਨਾਂਦਾ ਹੈ। ਸੁਭਾਅ ਵਜੋਂ ਉਹ ਇਕ ਆਲੋਚਕ ਹੈ ਜਿਸਦਾ ਪ੍ਰਮਾਣ ਉਸਨੇ ਆਪਣੇ ਕੁਝ ਲੇਖਾਂ ਵਿਚ ਦਿੱਤਾ ਹੈ ਜੋ ਉਸਨੇ ਪਿਛਲੇ ਕਈ ਵਰ੍ਹਿਆਂ ਵਿਚ *ਸਿਰਜਣਾ* (ਤ੍ਰੈਮਾਸਕ) ਅਤੇ *ਅਜੀਤ* (ਦੈਨਿਕ) ਵਿਚ ਛਪਵਾਏ। "ਅ-ਕਵਿਤਾ", "ਬੋਲੀ : ਇਤਿਹਾਸ ਅਤੇ ਸਭਿਆਚਾਰ ਦਾ ਸ਼ੀਸ਼ਾ", *ਸਿਰਜਣਾ* 'ਚ ਛਪੇ; "ਪ੍ਰਮਾਤਮਾ, ਮਨੁੱਖ ਅਤੇ ਕਲਾ", "ਸੰਤ ਸਿੰਘ ਸੇਖੋਂ : ਇਕ ਪ੍ਰਤਿਭਾਸ਼ਾਲੀ ਵਿਅਕਤਿਤਵ" ਅਤੇ "ਸ਼ੈਕਸਪੀਅਰ ਅਤੇ ਟਾਲਸਟਾਇ ਅਜੇ ਭੀ ਪ੍ਰਸੰਗਿਕ ਕਿਉਂ ਹਨ ?" *ਅਜੀਤ* ਵਿਚ ਛਪੇ ਸਨ। ਉਹ ਕਦੀ-ਕਦਾਈਂ ਸਾਹਿਤ ਅਤੇ ਸਭਿਆਚਾਰ ਤੇ ਲੇਖ ਅੰਗਰੇਜ਼ੀ ਵਿਚ ਭੀ ਲਿਖਦਾ ਰਿਹਾ ਹੈ; ਜਿਵੇਂ "Post-Independence Era in Punjabi Writing" ਸਰਕਾਰੀ ਕਾਲਜ, ਰੋਪੜ ਦੇ ਰਸਾਲੇ *ਸ਼ਿਵਾਲਕ* 'ਚ ਉਸਨੇ ਆਪਣੀ ਪੜ੍ਹਾਈ ਦੇ ਅਖ਼ੀਰਲੇ ਸਾਲ 1966 ਵਿਚ ਛਪਵਾਇਆ। "What Ails Modern Literature", *The Hitvada Daily* ਵਿਚੋਂ ਉਸਨੇ ਆਮਦਨ-ਕਰ ਦੀ ਟ੍ਰੇਨਿੰਗ, ਨਾਗਪੁਰ ਲੈਂਦੇ ਸਮੇਂ 1974 ਵਿਚ ਛਪਵਾਇਆ। *ਹਿਤਵਾੜਾ ਦੈਨਿਕ*, ਨਾਗਪੁਰ ਅਤੇ ਮੱਧ-ਭਾਰਤ ਦੇ ਕਈ ਹੋਰ ਸ਼ਹਿਰਾਂ ਵਿਚ ਛਪਦਾ ਹੈ। "Modernisation Drive", *The Tribune Daily*, Chandigarh ਵਿਚ; "The Medium Dilemma", *The Indian Express*, Chandigarh ਵਿਚ ਉਸਨੇ 1987 ਵਿਚ ਇਹ ਲੇਖ ਲਿਖੇ। ਹੁਣ ਸੱਤ-ਅੱਠ ਸਾਲ ਦੀ ਚੁੱਪ ਧਾਰਨ ਪਿਛੋਂ, ਫਿਰ ਸਾਹਿਤਕ ਅਤੇ ਸਭਿਆਚਾਰਕ ਖੇਤਰ ਵਿਚ ਉਸਨੇ ਆਪਣਾ ਕਦਮ ਰੱਖਿਆ ਹੈ ਅਤੇ ਆਪਣੀ ਪਹਿਲੀ ਕਿਤਾਬ ਦੀ ਸ਼ਕਲ ਵਿਚ ਇਹ ਨਾਵਲ ਪੰਜਾਬੀ ਜਗਤ ਨੂੰ ਦਿੱਤਾ ਹੈ।

ਉਸਨੇ ਪੰਜਾਬੀ, ਅੰਗਰੇਜ਼ੀ ਅਤੇ ਹੋਰ ਯੂਰਪੀ ਸਾਹਿਤ ਦੀਆਂ ਪੁਰਾਤਨ ਅਤੇ ਆਧੁਨਿਕ ਧਾਰਾਵਾਂ ਦਾ ਵਿਸ਼ਾਲ ਅਤੇ ਗਹਿਰਾ ਅਧਿਐਨ ਕੀਤਾ ਹੈ, ਜਿਸਦੀ ਝਲਕ ਇਸ ਹੱਥਲੇ ਨਾਵਲ ਦੇ ਅਧਿਐਨ ਕਰਦੇ ਮਿਲੇਗੀ।

ਉਸਨੇ ਬੀ.ਐਸ-ਸੀ. (ਭੌਤਿਕ, ਰਸਾਇਣਕ ਵਿਗਿਆਨ ਅਤੇ ਗਣਿਤ) ਸਰਕਾਰੀ ਕਾਲਜ ਰੋਪੜ ਤੋਂ ਪਾਸ ਕੀਤੀ। ਅੰਗਰੇਜ਼ੀ ਸਾਹਿਤ ਵਿਚ ਐਮ.ਏ. ਪੰਜਾਬ ਯੂਨੀਵਰਸਿਟੀ ਈਵਨਿੰਗ ਕਾਲਜ, ਚੰਡੀਗੜ੍ਹੋਂ, ਭਾਰਤੀ ਖਾਦ ਨਿਗਮ ਦੀ ਸੇਵਾ ਕਰਦੇ ਦੌਰਾਨ, ਕੀਤੀ। ਉਸਨੇ 1973 ਵਿਚ ਇੰਡੀਅਨ ਰੈਵਨਿਊ ਸਰਵਿਸ (ਆਮਦਨ-ਕਰ) ਵਿਚ ਪ੍ਰਵੇਸ਼ ਹਾਸਲ ਕੀਤਾ; ਅੱਜ-ਕੱਲ੍ਹ ਬੰਬਈ ਵਿਖੇ ਆਮਦਨ-ਕਰ ਵਿਭਾਗ ਦੇ ਅਡੀਸ਼ਨਲ ਕਮਿਸ਼ਨਰ ਦੇ ਤੌਰ 'ਤੇ ਨਿਯੁਕਤ ਹੈ।

*ਨੋਟ :* ਇਸ ਨਾਵਲ ਦੇ ਸਭ ਪਾਤਰ, ਘਟਨਾਵਾਂ ਅਤੇ ਪ੍ਰਸਥਿੱਤੀਆਂ ਕਲਪਿਤ ਹਨ। ਕਿਸੇ ਭੀ ਪਾਤਰ ਦਾ ਕਿਸੇ ਭੀ ਜੀਂਦੇ ਜਾਂ ਮ੍ਰਿਤਿਕ ਆਦਮੀ ਜਾਂ ਤੀਵੀਂ ਨਾਲ ਭੋਰਾ ਸੰਬੰਧ ਨਹੀਂ।

**ਲੇਖਕ**

## ਪਹਿਲਾ

ਇਹ ਕੋਈ ਸੱਠਵਿਆਂ ਦੇ ਅਖ਼ੀਰਲੇ ਵਰ੍ਹੇ ਸਨ। ਦੇਸ਼ ਵਿਚ ਬੇਰੁਜ਼ਗਾਰੀ ਦੀ ਸਮੱਸਿਆ ਕਾਫ਼ੀ ਗੰਭੀਰ ਸੀ। ਅਸੀਂ ਗੱਲਾਂ ਤਾਂ ਆਮ ਤੌਰ 'ਤੇ ਕ੍ਰਾਂਤੀ ਜਾਂ ਇਨਕਲਾਬ ਤੋਂ ਸ਼ੁਰੂ ਕਰਦੇ ਸਾਂ, ਪਰ ਥੋੜ੍ਹੀ ਦੇਰ ਬਾਅਦ ਹੀ ਔਰਤਾਂ ਬਾਰੇ ਚਰਚਾ ਹੀ ਮੁੱਖ ਵਿਸ਼ਾ ਬਣ ਜਾਂਦੀ। ਸਾਨੂੰ ਪਤਾ ਭੀ ਨਾ ਲੱਗਦਾ ਕਿ ਕ੍ਰਾਂਤੀ ਵਰਗੇ ਗੰਭੀਰ ਵਿਸ਼ੇ ਨੂੰ ਛੱਡ ਕੇ ਅਸੀਂ ਕਿਸ ਪਲ ਔਰਤ-ਨੁਮਾ ਦਰਿਆ ਦੇ ਵੇਗ 'ਚ ਵਹਿ ਜਾਂਦੇ ਅਤੇ ਗੜੂੰਦ ਹੋਏ ਚਾਹ ਵਾਂਗੂੰ ਇਸ ਵਿਸ਼ੇ 'ਤੇ ਚੁਸਕੀਆਂ ਭਰਦੇ ਰਹਿੰਦੇ। ਸਾਡੇ ਵਿਚਾਰ ਆਮ ਕਰਕੇ ਸਾਹਿਤ, ਸਮਾਜ, ਸੰਸਕ੍ਰਿਤੀ ਅਤੇ ਸਭਿਆਚਾਰ ਦੀਆਂ ਮੁੱਖ ਮੁੱਖ ਵਿਚਾਰ-ਧਾਰਾਵਾਂ 'ਤੇ ਸਾਂਝੇ ਹੀ ਸਨ ਪਰੰਤੂ ਔਰਤਾਂ ਬਾਰੇ ਅਸੀਂ ਇਕ ਦੂਜੇ ਤੋਂ ਕਾਫ਼ੀ ਦੂਰ ਵਿਖਾਈ ਦਿੰਦੇ ਸਾਂ। ਹੁੰਦਾ ਇਉਂ ਸੀ ਕਿ ਜਦੋਂ ਉਹ ਕਹਿੰਦਾ ਕਿ ਫਲਾਣੀ ਔਰਤ ਬਹੁਤ ਸੋਹਣੀ ਹੈ, ਉਹਦਾ ਰੰਗ ਗੋਰਾ ਅਤੇ ਨੈਣ-ਨਕਸ਼ ਤਿੱਖੇ ਹਨ ਅਤੇ ਲੰਮੀ-ਝੰਮੀ ਹੈ, ਤਦ ਮੈਂ ਉਸਦਾ ਦਿਲ ਰੱਖਣ ਲਈ 'ਹਾਂ' ਤਾਂ ਕਹਿ ਦਿੰਦਾ,ਪਰ ਸੋਚਦਾ ਰਹਿੰਦਾ ਸਾਂ ਕਿ ਆਖ਼ਰ ਉਸ ਵਿਚ ਇਸ ਨੂੰ ਕੀ ਦਿਲ-ਕਸ਼ ਵਿਖਾਈ ਦਿੰਦਾ ਸੀ ? ਫਿਰ ਭੀ ਮੇਰੇ ਇਹ ਕਹਿਣ 'ਤੇ ਕਿ 'ਲੱਗਦੀ ਹੈ', ਉਹ ਭਾਂਪ ਜਾਂਦਾ ਕਿ ਮੈਂ ਉਸ ਦੇ ਔਰਤ ਦੇ ਸੁਹੱਪਣ ਦੇ ਮਿਆਰ ਨੂੰ ਹੈਰਾਨੀ ਵਾਲਾ ਨਹੀਂ, ਬਲਕਿ ਹਸਾਉਣਾ ਸਮਝਦਾ ਸਾਂ। ਇਸ ਤਰ੍ਹਾਂ ਜਦੋਂ ਗੱਲਾਂ-ਗੱਲਾਂ 'ਚ ਮੈਂ ਕਿਸੇ ਔਰਤ ਬਾਰੇ ਕਹਿੰਦਾ ਕਿ ਫਲਾਣੀ ਤਾਂ ਭਰਵੇਂ ਬਦਨ ਵਾਲੀ, ਗੁਲਾਈ-ਨੁਮਾ ਅੰਗਾਂ ਅਤੇ ਦਿਲ-ਕਸ਼ ਕਲਾਈਆਂ ਵਾਲੀ ਹੋਣ ਕਰਕੇ ਜਾਦੂ-ਮਈ ਪ੍ਰਭਾਵ ਪਾਉਂਦੀ ਹੈ, ਉਹ ਫੱਟ ਕਹਿ ਮਾਰਦਾ, 'ਬੱਸ, ਤੂੰ ਤਾਂ ...!' ਮੈਨੂੰ ਪਤਾ ਸੀ ਕਿ ਉਹ ਮੇਰੇ ਸੁਹੱਪਣ ਦੇ ਗਜ-ਮਾਪ ਨੂੰ ਭੀ ਹਾਸੋ-ਹੀਣਾ ਹੀ ਸਮਝਦਾ ਸੀ। ਪਰ ਪਤਾ ਨਹੀਂ ਕਿਉਂ ਉਨ੍ਹੀਂ ਦਿਨੀਂ ਸਾਨੂੰ ਆਪਣੀ ਆਪਣੀ ਅੱਖ ਰਾਹੀਂ ਔਰਤ ਵੇਖੀ ਸੋਹਣੀ, ਘੱਟ ਸੋਹਣੀ ਜਾਂ ਸਾਧਾਰਨ ਤੋਂ ਭੀ ਘਟੀਆ ਜਾਪਦੀ। ਜਦੋਂ ਕਾਫ਼ੀ ਬਹਿਸ ਕਰਨ ਤੋਂ ਬਾਅਦ ਭੀ ਅਸੀਂ ਇਕ ਦੂਸਰੇ ਨੂੰ ਆਪਣੀ ਗੱਲ ਮਨਵਾਉਣ ਤੋਂ ਅਸਮਰੱਥ ਰਹਿੰਦੇ, ਤਦ ਉਹ ਅੰਗਰੇਜ਼ੀ ਦੀ ਇਹ ਸਤਰ ਦੁਹਰਾ ਦਿੰਦਾ ਕਿ ਸੁੰਦਰਤਾ ਤਾਂ ਵੇਖਣ ਵਾਲੇ ਦੀ ਅੱਖ ਵਿਚ ਹੁੰਦੀ ਹੈ। ਉਨ੍ਹੀਂ ਦਿਨੀਂ ਸਾਨੂੰ ਇਸ ਦੀ ਬਹੁਤੀ ਖ਼ਬਰ ਨਹੀਂ ਸੀ ਕਿ ਔਰਤ ਦੀ ਸ਼ਖ਼ਸੀਅਤ ਦੇ ਭੀ ਆਦਮੀ ਵਾਂਗੂੰ ਹੋਰ ਭੀ ਪਹਿਲੂ ਹੁੰਦੇ ਹਨ ਅਤੇ ਉਨ੍ਹਾਂ ਦੀ ਗਿਣਤੀ ਭੀ ਇਨਸਾਨ ਨੂੰ ਖਰਾ-ਖੋਟਾ ਪਰਖਣ ਲਈ ਜ਼ਰੂਰੀ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਸਾਡੀ ਸੋਚ ਦੇ ਪੱਧਰ ਦਾ ਅਜਿਹਾ ਹੋਣਾ ਸਾਡਾ ਆਲਾ-ਦੁਆਲਾ, ਸਾਡੀ ਜ਼ਿੰਦਗੀ ਦੀਆਂ ਸਮਾਜਿਕ ਅਤੇ ਸੰਸਕ੍ਰਿਤਿਕ ਪ੍ਰਸਥਿਤੀਆਂ ਹੀ ਸਨ। ਜਿਉਂ ਜਿਉਂ ਅਸੀਂ ਔਖੀਆਂ-ਸੌਖੀਆਂ ਪ੍ਰਸਥਿਤੀਆਂ ਵਿਚੋਂ ਗੁਜ਼ਰਦੇ ਹਾਂ, ਤਰ੍ਹਾਂ ਤਰ੍ਹਾਂ ਦੇ ਲੋਕਾਂ ਦੇ ਸੰਪਰਕ 'ਚ ਆਉਂਦੇ ਹਾਂ, ਤਰ੍ਹਾਂ ਤਰ੍ਹਾਂ ਦੇ ਵਿਸ਼ਿਆਂ 'ਤੇ ਗਹਿਰੀ ਪੜ੍ਹਾਈ ਕਰਦੇ ਅਤੇ ਵਿਚਾਰਦੇ ਰਹਿੰਦੇ ਹਾਂ, ਸਾਡੇ ਦ੍ਰਿਸ਼ਟੀਕੋਣ ਭੀ ਬਣਦੇ, ਬਦਲਦੇ ਰਹਿੰਦੇ ਹਨ।



 

ਪੰਜ-ਸੱਤ ਦਿਨ ਪਹਿਲਾਂ ਭੀ ਅਜਿਹਾ ਹੀ ਕੁਝ ਵਾਪਰਿਆ ਸੀ। ਮੈਂ ਬੱਸ ਤੋਂ ਉਤਰ ਕੇ ਪਿੰਡ ਵਾਲੀ ਕੱਚੀ ਪਗਡੰਡੀ ਪਕੜੀ ਹੀ ਸੀ ਕਿ ਉਹ ਪਿੱਛੋਂ ਵਾਹੋ-ਦਾਹੀ ਸਾਈਕਲ ਚਲਾਉਂਦਾ ਮੇਰੇ ਅੱਗੇ ਆ ਖੜਾ ਹੋਇਆ। ਉਸ ਦਾ ਸਾਈਕਲ ਨਵਾਂ-ਨਕੋਰ ਹੁੰਦਾ ਸੀ। ਸਕੂਲ-ਪੱਧਰ ਪੜ੍ਹਦਿਆਂ ਉਸ ਦਾ ਸਾਈਕਲ ਕਾਫ਼ੀ ਪੁਰਾਣਾ ਹੁੰਦਾ ਸੀ ਅਤੇ ਆਮ ਤੌਰ 'ਤੇ ਜਲਦੀ ਖ਼ਰਾਬ ਹੋ ਜਾਂਦਾ ਸੀ। ਸਾਈਕਲ ਨੂੰ ਵਧੀਆ ਹਾਲਤ 'ਚ ਰੱਖਣਾ ਮੈਨੂੰ ਉਸ ਦੀ ਬਚਪਨ ਦੀ ਅਤ੍ਰਿਪਤ ਰੀਝ ਨੂੰ ਪੂਰਾ ਕਰਨ ਦੀ ਕੋਸ਼ਿਸ਼ ਹੀ ਜਾਪਦੀ ਸੀ। ਉਸ ਦੇ ਹੱਥ 'ਚ ਨਵੇਂ ਉੱਭਰ ਰਹੇ ਪੰਜਾਬੀ ਦੇ ਜੁਝਾਰੂ ਕਵੀਆਂ ਦੀ ਕਿਤਾਬ ਸੀ। ਮੇਰਾ ਹਾਲ-ਚਾਲ ਪੁੱਛਣ ਤੋਂ ਬਾਅਦ ਉਸ ਨੇ ਕਿਤਾਬ ਵਿਚੋਂ ਇਕ ਕਵਿਤਾ ਛੋਹੀ। ਮੇਰੇ ਪਾਸ ਹੋਰ ਆ ਕੇ ਉੱਚੀ ਗੀਤ-ਮਈ ਕਵਿਤਾ ਨੂੰ ਗੁਣ-ਗੁਣਾਣ ਲੱਗ ਪਿਆ :

ਬੱਸ, ਬੱਸ! ਹੁਣ ਹੋਰ ਨਾ ਕਹਿ,
ਐਨਾ ਫ਼ਰੇਬ ਹੁਣ ਹੋਰ ਨਹੀਂ ਹੁੰਦਾ ਸਹਿ ...

ਮੈਨੂੰ ਭੀ ਪਤਾ ਸੀ ਕਿ ਅਜਿਹੀ ਕਵਿਤਾ ਪੰਜਾਬੀ ਕਾਵਿ-ਜਗਤ ਦੀ ਪਹਿਲੀ ਕਤਾਰ 'ਚ ਖੜ੍ਹਨੀ ਸ਼ੁਰੂ ਹੋ ਗਈ ਸੀ, ਉਨ੍ਹੀਂ ਦਿਨੀਂ। ਫਿਰ ਭੀ ਮੈਂ ਹੈਰਾਨੀ ਭਰੇ ਲਹਿਜ਼ੇ 'ਚ ਸੁਰ ਮਿਲਾ ਕੇ ਕਿਹਾ, "ਹੈਂ! ਇਹ ਤਾਂ ਧਰਤੀ ਆਕਾਸ਼ ਨੂੰ ਹੇਠ ਉੱਪਰ ਕਰ ਕੇ ਰੱਖ ਦੇਣਗੇ।" ਪਰੰਤੂ ਉਹ ਆਪਣੇ ਵੇਗ 'ਚ ਕਵਿਤਾ ਪੜ੍ਹਦਾ ਗਿਆ। ਥੋੜ੍ਹੀ ਦੇਰ ਬਾਅਦ ਇਕ ਤੀਵੀਂ ਆਪਣੀ ਸੱਤ-ਅੱਠ ਸਾਲਾਂ ਦੀ ਕੁੜੀ ਨਾਲ ਸਾਡੇ ਕੋਲੋਂ ਲੰਘੀ। ਉਹ ਡੀਲ-ਡੋਲ ਤੋਂ ਕਾਫ਼ੀ ਸੋਹਣੀ ਲੱਗਦੀ ਸੀ, ਰੰਗ ਕਣਕ-ਵੰਨਾ ਅਤੇ ਚਿਹਰੇ 'ਤੇ ਜਲੌ ਸੀ। ਕੁੜੀ ਭੁਸ-ਭੁਸ ਕਰਦੀ ਜਾ ਰਹੀ ਸੀ ਅਤੇ ਸਾਨੂੰ ਉਸ ਦੀ ਇਤਨੀ ਕੁ ਆਵਾਜ਼ ਹੀ ਸੁਣਾਈ ਦਿੱਤੀ, "ਤੇਰੇ ਪਿਓ ਨੂੰ ਤਾਂ ਨਾ ਮੇਰਾ ਕੁਝ ਫ਼ਿਕਰ ਹੈ, ਨਾ ਘਰ ਦਾ; ਉਹ ਤਾਂ ਆਪਣੇ ਮਿੱਤਰਾਂ ਨਾਲ ਬੱਸ ਹਿੜ-ਹਿੜ ਕਰਨੀ ਹੀ ਜਾਣਦਾ ਹੈ। ਘਰ ਜਾ ਕੇ ਮੈਂ ਤੈਨੂੰ ਉਸ ਦੀ ਗੋਦੀ 'ਚ ਬਿਠਾ ਦੇਣਾ ਏ।" ਇਹ ਸੁਣ ਕੇ ਜਿਵੇਂ ਸਾਡੇ ਦੋਨਾਂ ਦੇ ਕੰਨ ਖੜੇ ਹੋ ਗਏ ਹੋਣ, "ਇਹ ਤਾਂ ਓਏ ਬੱਲੀ ਦੀ ਬਹੂ ਹੈ! ਪਰ ਉਹ ਤਾਂ ਇਹਦੇ ਤੋਂ ਜਾਨ ਛਿੜਕਦਾ ਐ, ਇਹ ਉਹਨੂੰ ਕੀ ਕੀ ਕਹਿੰਦੀ ਜਾਂਦੀ ਸੀ!"

"ਪਰ ਹੈ ਯਾਰ ਸੋਹਣੀ! ਆਦਮੀ ਜ਼ਿਆਦਾ ਕਰਕੇ ਅਜਿਹੀਆਂ ਔਰਤਾਂ ਦੇ ਜਾਦੂ-ਮਈ ਅਸਰ ਤੋਂ ਬਚਦੇ ਨਹੀਂ ਹੁੰਦੇ।" ਮੇਰੇ ਕਹਿਣ ਦੀ ਦੇਰ ਸੀ, ਉਸ ਨੂੰ ਜਿਵੇਂ ਕਿਸੇ ਨੇ ਸੂਈ ਚੁਭੋ ਦਿੱਤੀ ਹੋਵੇ, "ਕੀ ਹੈ ਇਹਦੇ 'ਚ, ਥੋਗੀ ਜਿਹੀ 'ਚ; ਮੈਨੂੰ ਦੱਸੀਂ ਜ਼ਰਾ ?" ਮੈਂ ਥੋੜ੍ਹਾ ਮੁਸਕਰਾਇਆ ਅਤੇ ਉਸ ਨੂੰ ਕਿਹਾ, "ਅੱਛਾ, ਚੱਲ ਹੁਣ ਘਰ ਚੱਲੀਏ। ਇਸ ਦਾ ਫ਼ੈਸਲਾ ਫਿਰ ਕਰਾਂਗੇ।"

## ਦੂਜਾ

ਗਿੰਦੀ ਬੁੜ੍ਹਾ ਜੇਠ-ਹਾੜ ਦੇ ਮਹੀਨੇ ਸੁਵੱਖਤੇ ਹੀ ਆਪਣੀ ਕੱਲੀ-ਕਾਰੀ ਮੱਝ ਲਈ ਕੱਖ ਖੋਤਣ ਲਈ ਘਰੋਂ ਨਿਕਲ ਪੈਂਦਾ। ਉਸ ਦੀ ਉਮਰ ਸੱਠਾਂ ਦੇ ਆਸ-ਪਾਸ ਸੀ, ਪਰੰਤੂ ਲੋਕ ਉਸ

ਨੂੰ ਕੋਈ ਪਿਛਲੇ ਵੀਹ ਕੁ ਸਾਲਾਂ ਤੋਂ 'ਬੁੜ੍ਹਾ' ਹੀ ਕਹਿੰਦੇ ਸਨ। ਇਸ ਦਾ ਇਕ ਕਾਰਣ ਤਾਂ ਉਸ ਦੀਆਂ ਗੂੜ੍ਹ ਗਿਆਨ ਦੀਆਂ ਗੱਲਾਂ ਸਨ, ਜੋ ਪਤਾ ਨਹੀਂ ਉਸ ਨੇ ਕਿਥੋਂ ਸਿਖੀਆਂ ਸਨ। ਪਰ ਦੂਜਾ ਕਾਰਣ, ਜੋ ਅਧਿਕ ਠੀਕ ਜਾਪਦਾ ਸੀ, ਉਸ ਦੀ ਘਰ ਵਾਲੀ ਦੀ ਅਚਾਨਕ ਮੌਤ ਸੀ, ਜੋ 18-20 ਸਾਲ ਪਹਿਲਾਂ ਹੋ ਚੁੱਕੀ ਸੀ। ਉਹ 'ਭਲੀ-ਲੋਕ' (ਗਿੰਦੀ ਉਸ ਨੂੰ ਆਪਣੀ ਗੱਲ-ਬਾਤ 'ਚ ਇਉਂ ਹੀ ਕਹਿੰਦਾ ਸੀ) ਥੋੜ੍ਹਾ ਜਿਹਾ ਢਿੱਡ 'ਚ ਮਰੋੜ ਉੱਠਣ 'ਤੇ ਇਕ ਰਾਤ ਨੂੰ ਰੋ ਕੁਰਲਾ ਕੇ ਰੱਬ ਨੂੰ ਪਿਆਰੀ ਹੋ ਗਈ ਸੀ। ਆਪਣੀ ਘਰ ਵਾਲੀ ਦੀ ਇਸ ਤਰ੍ਹਾਂ ਅਚਾਨਕ ਮੌਤ ਨੂੰ ਉਹ ਅੱਜ ਤਕ ਨਹੀਂ ਸੀ ਸਹਾਰ ਸਕਿਆ ਅਤੇ ਇਹ ਗ਼ਮ ਉਸ ਦੇ ਅੰਦਰ ਘਰ ਕਰ ਚੁੱਕਿਆ ਸੀ। ਉਹ ਪਿੱਛੇ ਗਿੰਦੀ ਦੇ ਸਾਂਭਣ ਲਈ ਤਿੰਨ ਕੁੜੀਆਂ ਅਤੇ ਇਕ ਮੁੰਡਾ ਛੱਡ ਗਈ ਸੀ। ਕੁੜੀਆਂ ਤਿੰਨੇ ਉਸ ਨੇ ਵਿਆਹ ਦਿੱਤੀਆਂ ਸਨ, ਪਰ ਮੁੰਡਾ ਵੀਹ-ਇਕੀ ਸਾਲਾਂ ਦਾ ਹੀ ਸੀ ਅਤੇ ਕਾਲਜ ਦੀ ਪੜ੍ਹਾਈ ਉਸ ਨੇ ਅਜੇ ਮਸੀਂ ਹੀ ਮੁਕੰਮਲ ਕੀਤੀ ਸੀ। ਅੱਜ-ਕੱਲ੍ਹ ਉਸ ਦਾ ਰੋਟੀ-ਟੁੱਕਰ ਕਰਨ ਲਈ ਵੱਡੀ ਕੁੜੀ ਨੇ ਆਪਣੀ 12-13 ਸਾਲ ਦੀ ਕੁੜੀ ਗਿੰਦੀ ਕੋਲ ਛੱਡ ਰੱਖੀ ਸੀ। ਗਿੰਦੀ ਦਾ ਕੱਦ ਦਰਮਿਆਨਾ, ਰੰਗ ਪੱਕਾ ਅਤੇ ਅੱਖਾਂ ਗਹਿਰੀਆਂ ਸਨ। ਉਹ ਤੇੜ ਧੋਤੀ ਹੀ ਬੰਨ੍ਹਦਾ ਸੀ, ਜੋ ਪਿੰਨੀਆਂ ਤਕ ਮਸੀਂ ਪਹੁੰਚਦੀ ਸੀ; ਕੁੜਤਾ ਕਦੀ ਅੱਧੀਆਂ, ਕਦੀ ਪੂਰੀਆਂ ਬਾਹਾਂ ਦਾ ਹੁੰਦਾ ਪਰ ਬਟਨ ਇਕ-ਅੱਧ ਹੀ ਹੁੰਦਾ। ਸਿਰ 'ਤੇ ਪੱਗ ਕਾਫ਼ੀ ਛੋਟੀ ਹੁੰਦੀ ਸੀ ਅਤੇ ਮਸੀਂ ਮਸੀਂ ਹੀ ਸਾਰਾ ਸਿਰ ਢੱਕਦੀ ਸੀ। ਪੈਰਾਂ 'ਚ ਜੁੱਤੀ ਉਹ ਘੱਟ-ਵੱਧ ਹੀ ਪਾਉਂਦਾ ਸੀ। ਇਸ ਨੂੰ ਉਹ ਸ਼ਹਿਰ ਜਾਣ ਲਈ ਸਾਕ-ਸੰਬੰਧੀਆਂ ਦੇ ਘਰ ਜਾਣ ਵਾਸਤੇ ਜਾਂ ਮਹੀਨੇ 'ਚ ਪੰਜ-ਸੱਤ ਵਾਰ ਆਪਣੇ ਬਾਕੀ ਦੇ ਕੰਮਾਂ-ਕਾਜਾਂ ਲਈ ਹੀ ਵਰਤਦਾ। ਪਰੰਤੂ ਉਸ ਦੇ ਕੱਪੜਿਆਂ ਅਤੇ ਜੁੱਤੀ 'ਚੋਂ ਸਫ਼ਾਈ ਪਸੰਦਗੀ ਦੀ ਚਾਹ ਬਿਲਕੁਲ ਝਲਕਦੀ ਸੀ। ਮੀਂਹ ਆਏ, ਹਨੇਰੀ ਆਏ, ਉਹ ਤੜਕੇ ਨਹਾਉਣ ਦਾ ਨਿਤਨੇਮੀ ਸੀ।

ਪਹਿਲਾਂ ਵਾਂਗੂੰ ਹੀ ਉਹ ਅੱਜ ਭੀ ਸਵੇਰੇ ਹੀ ਪਿੰਡ ਤੋਂ ਕੋਈ ਮੀਲ ਕੁ ਵਿੱਥ ਵਾਲੀ ਸ਼ਾਮਲਾਟ ਪਹੁੰਚ ਗਿਆ। ਇਸ ਦੇ ਨਾਲ ਹੀ ਪਿੰਡ ਦੇ ਵੱਗ ਖੁੱਲ੍ਹਣ ਦੀ ਥਾਂ ਸੀ, ਜੋ ਅੱਜ-ਕੱਲ੍ਹ ਨਾ ਹੋਣ ਦੇ ਬਰਾਬਰ ਹੀ ਸੀ। ਉਸ ਨੇ ਕੱਖਾਂ ਵਾਲੀ ਚਾਦਰ ਨੂੰ ਸੰਵਾਰ ਕੇ ਇਕ ਪਾਸੇ ਰੱਖ ਦਿੱਤਾ ਅਤੇ ਫਿਰ ਕੱਖ ਖੋਤਣੇ ਸ਼ੁਰੂ ਕਰ ਦਿੱਤੇ। ਸੂਰਜ ਨਿਕਲੇ ਨੂੰ ਥੋੜ੍ਹੀ ਹੀ ਦੇਰ ਹੋਈ ਸੀ, ਪਰ ਗਰਮੀ ਵਧਣੀ ਸ਼ੁਰੂ ਹੋ ਗਈ ਸੀ। ਜਿਉਂ ਹੀ ਉਹ ਕੱਖਾਂ ਨੂੰ ਹੱਥ ਪਾਉਂਦਾ, ਉਸ ਨੂੰ ਠੰਢਕ ਮਹਿਸੂਸ ਹੁੰਦੀ ਅਤੇ ਉਸ ਨੂੰ ਕਾਫ਼ੀ ਸਕੂਨ ਮਿਲਦਾ। ਜਦੋਂ ਉਹ ਅੱਧਾ ਕੁ ਘੰਟਾ ਕੱਖ ਖੋਤਦਾ ਰਿਹਾ ਤਾਂ ਨਿਰੰਜਣ ਮੋਢੇ 'ਤੇ ਕਹੀ ਚੁੱਕੀ ਓਧਰ ਨੂੰ ਆ ਨਿਕਲਿਆ। ਉਸ ਨੂੰ ਪੰਦਰਾਂ-ਵੀਹ ਦਿਨ ਜੁੱਤੀਆਂ ਘਸਾ ਕੇ ਅੱਜ ਰਾਤ ਦੇ ਪਾਣੀ ਦੀ ਵਾਰੀ ਸਰਕਾਰੀ ਟਿਊਬਵੈੱਲ ਤੋਂ ਮਿਲੀ ਸੀ। ਉਹ ਆਪਣੇ ਖੇਤ 'ਚ ਨੱਕੇ ਛੱਡ ਰਿਹਾ ਸੀ ਅਤੇ ਗਿੰਦੀ ਦੀਆਂ ਗੱਲਾਂ ਦਾ ਉਸ ਨੂੰ ਭੀ ਚਸਕਾ ਸੀ।

ਜਿਥੇ ਇਹ ਸ਼ਾਮਲਾਟ ਸਥਿਤ ਸੀ, ਉਸ ਦੇ ਦੋ ਪਾਸੇ ਦੇ ਖੇਤ ਥੋੜ੍ਹੀ ਉਚਾਈ 'ਤੇ ਸਨ। ਇਸ ਕਰਕੇ ਜਦੋਂ ਭੀ ਇਨ੍ਹਾਂ ਨੂੰ ਪਾਣੀ ਦਿੱਤਾ ਜਾਂਦਾ ਤਦ ਪਾਣੀ ਰਿਸ ਰਿਸ ਕੇ ਇਸ ਸ਼ਾਮਲਾਟ ਵਾਲੀ ਖੁੱਲ੍ਹੀ ਥਾਂ 'ਚ ਆਉਂਦਾ ਰਹਿੰਦਾ ਅਤੇ ਇਥੇ ਗਰਮੀਆਂ 'ਚ ਭੀ ਘਾਹ ਅਤੇ ਅਜਿਹਾ ਕੁਝ ਹੋਰ ਕੱਖ-ਕੰਡਾ ਉੱਗਦਾ ਰਹਿੰਦਾ।

ਨਿਰੰਜਣ ਨੇ ਪਹੇ 'ਚ ਖੜੇ ਨੇ ਹੀ ਕਹੀ ਨੂੰ ਮੋਢੇ ਤੋਂ ਲਾਹ ਕੇ ਨੀਚੇ ਰੱਖਿਆ ਅਤੇ ਪੈਰ ਨੂੰ ਥੋੜ੍ਹਾ ਉੱਪਰ ਚੁੱਕ ਕੇ ਜੁੱਤੀ 'ਚੋਂ ਖੜਾ ਖੜਾ ਹੀ ਮਿੱਟੀ ਝਾੜਦਾ ਗਿੰਦੀ ਨੂੰ ਮੁਖ਼ਾਤਿਬ ਹੋਇਆ, "ਸੁਣਾ ਬਈ ਗਿੰਦੀ, ਤੂੰ ਤਾਂ ਤੜਕੇ ਹੀ ਘਰੋਂ ਨਿਕਲ ਆਉਂਦਾ ਏਂ। ਨਾਲੇ ਅੱਜ ਤਾਂ ਸੰਗਰਾਂਦ

ਸੀ, ਥੋੜ੍ਹਾ ਬਹੁਤ ਸੁੱਖ ਤਾਂ ਦੇਹ ਅਤੇ ਮਨ ਨੂੰ ਅੱਜ ਦੇਣਾ ਸੀ। ਨਾਲੇ ਤੇਰਾ ਮਨ ਤਾਂ ਭਜਨ-ਬੰਦਗੀ 'ਚ ਭੀ ਰਹਿੰਦਾ ਏ।"

"ਹਾਂ, ਚੌਧਰੀ," ਗਿੰਦੀ ਪੈਰਾਂ ਭਾਰ ਬੈਠ ਕੇ ਬਾਹਾਂ ਨੂੰ ਗੋਡਿਆਂ ਉੱਤੋਂ ਅੱਗੇ ਨੂੰ ਸੁੱਟ ਕੇ ਬੋਲਣ ਲੱਗ ਪਿਆ, "ਮੈਂ ਹਰ ਰੋਜ਼ ਜਲਦੀ ਹੀ ਉੱਠਦਾ ਆਂ। ਕੰਮ-ਕਾਜ ਨੂੰ ਛੇਤੀ ਹੀ ਹੱਥ 'ਚ ਲੈਂਦਾ ਹਾਂ। ਇਸ ਤਰ੍ਹਾਂ ਹਰ ਕੰਮ ਜਲਦੀ ਨੇਪਰੇ ਚੜ੍ਹਦੈ ਅਤੇ ਹੁੰਦਾ ਭੀ ਵਧੀਐ। ਗੁਰਦੁਆਰੇ ਦਾ ਭਾਈ ਭੀ ਸੰਗਰਾਂਦ ਵਾਲੇ ਦਿਨ ਜ਼ਿਆਦਾ ਦੇਰ ਤਕ ਪਾਠ ਕਰਦਾ ਏ। ਮੈਂ ਭੀ ਨ੍ਹਾ-ਧੋ ਕੇ ਆਪਣੇ ਮੰਜੇ 'ਤੇ ਬੈਠ ਜਾਂਦਾ ਹਾਂ ਅਤੇ ਕੰਨ ਭਾਈ ਦੀ ਆਵਾਜ਼ ਵੱਲ ਲਾ ਦੇਂਦਾ ਹਾਂ। ਕਦੀ ਕਦੀ ਤਾਂ ਮੇਰਾ ਅੰਦਰਲਾ ਭਾਈ ਦੇ ਬੋਲਾਂ ਨਾਲ ਐਨ ਇਕ-ਮਿੱਕ ਹੋ ਜਾਂਦੈ। ਅੱਜ ਜਦੋਂ ਉਸ ਨੇ ਕਬੀਰ ਸਾਹਿਬ ਦੇ ਕੁਝ ਬੋਲ ਉੱਚੀ ਸੁਰ 'ਚ ਪੜ੍ਹਨੇ ਸ਼ੁਰੂ ਕੀਤੇ ਤਾਂ ਮੇਰਾ ਅੰਦਰਲਾ ਪਾਣੀ ਵਾਂਗੂ ਵਹਿ ਤੁਰਿਆ :

"ਕਾਹੇ ਰੇ ਨਰ ਗਰਬੁ ਕਰਤ ਹਹੁ ...

... ... ...

ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥"

"ਬਿਲਕੁਲ ਸੋਲਾਂ ਆਨੇ ਸੱਚ ਐ," ਨਿਰੰਜਣ ਖੜਾ ਹੋ ਕੇ ਬੋਲਣ ਲੱਗ ਪਿਆ, "ਦੇਖਦਾ ਹੀ ਐਂ, ਕਿਵੇਂ ਲੋਕ ਅੱਜ-ਕੱਲ੍ਹ ਮਰਨ-ਵਰਤ ਤਕ ਰੱਖ ਲੈਂਦੇ ਨੇ, ਘਰ-ਬਾਰ ਛੱਡ ਦਿੰਦੇ ਨੇ ਤੇ ਵਿਆਹ ਤਕ ਨਹੀਂ ਕਰਾਉਂਦੇ। ਪਰ ਲਾਲਚ ਰਹਿੰਦਾ ਏ ਕਿ ਇਸ ਜਨਮ 'ਚ ਅਤੇ ਅਗਲੇ 'ਚ ਭੀ ਦੁਨੀਆਂ ਉਨ੍ਹਾਂ ਦੀ ਪੂਜਾ ਕਰੇ ਅਤੇ ਰੱਬ ਤੋਂ ਭੀ ਉੱਚਾ ਸਮਝੇ। ਨਾਲੇ ਲੀਡਰੀ ਅਤੇ ਵਜ਼ੀਰੀ 'ਤੇ ਭੀ ਅੱਖ ਰੱਖੀ ਰੱਖਦੇ ਐ।" ਨਿਰੰਜਣ ਦਾ ਗ਼ੁੱਸਾ ਕਿਹੜੇ ਲੋਕਾਂ 'ਤੇ ਟੁੱਟ ਰਿਹਾ ਸੀ, ਸਾਫ਼ ਦਿੱਸਦਾ ਸੀ ਪਰੰਤੂ ਗਿੰਦੀ ਨੇ ਕੇਵਲ ਇਤਨਾ ਹੀ ਉੱਤਰ ਦਿੱਤਾ, "ਹੰਕਾਰ ਦਾ ਅੰਤ ਤਾਂ ਭਾਈ ਮਾੜਾ ਹੀ ਹੁੰਦਾ ਐ। ਰੌਣ (ਰਾਵਣ) ਨੂੰ ਦੇਖ ਲੈ, ਹੋਰ ਨੂੰ ਛੱਡ।" ਇਹ ਕਹਿੰਦਾ ਹੋਇਆ ਉਹ ਆਪਣੀ ਕੱਖਾਂ ਦੀ ਪੰਡ ਨੂੰ ਗੰਢ ਮਾਰਨ ਲੱਗ ਪਿਆ। ਨਿਰੰਜਣ ਨੇ ਜ਼ਰਾ ਹੱਥ ਦਾ ਸਹਾਰਾ ਦੇ ਕੇ ਪੰਡ ਨੂੰ ਗਿੰਦੀ ਦੇ ਸਿਰ 'ਤੇ ਚੁਕਾ ਦਿੱਤਾ ਅਤੇ ਗਿੰਦੀ 'ਸਤਿਨਾਮ, ਰਾਮ ਰਾਮ' ਕਹਿੰਦਾ ਹੋਇਆ ਪਿੰਡ ਵੱਲ ਨੂੰ ਤੁਰ ਪਿਆ।

## ਤੀਜਾ

ਮੈਂ ਉਸ ਨੂੰ ਭਾਵੇਂ ਮਿੱਤਰਤਾ ਦੇ ਨਿੱਘ ਵਜੋਂ 'ਕਲਪੀ' ਕਹਿ ਕੇ ਹੀ ਬੁਲਾਉਂਦਾ ਸਾਂ, ਪਰ ਉਸ ਦਾ ਅਸਲੀ ਨਾਂ ਕੁਲਦੀਪ ਸੀ। ਉਸ ਦੇ ਪਿੰਡ ਦਾ ਨਾਂ ਹੁਸੈਨੀਬਾਦ ਸੀ ਅਤੇ ਮੇਰੀ ਮਾਸੀ ਭੀ ਉੱਥੇ ਵਿਆਹੀ ਹੋਈ ਸੀ। ਮੇਰਾ ਪਿੰਡ ਸਿੰਘਦੀਪਪੁਰ ਸੀ ਅਤੇ ਦੋਨੋਂ ਪਿੰਡ ਇਕ ਦੂਸਰੇ ਤੋਂ ਕੋਈ ਦਸ-ਬਾਰਾਂ ਕਿਲੋਮੀਟਰ ਦੀ ਵਿੱਥ 'ਤੇ ਸਨ। ਇਕ ਹਾਈ ਸਕੂਲ ਚੰਦਰਪੁਰ ਚੱਲਦਾ

ਸੀ। ਇਹ ਕੋਈ ਪਿਛਲੇ ਪੈਂਤੀ ਸਾਲਾਂ ਤੋਂ ਹਾਈ ਸਕੂਲ ਦੇ ਤੌਰ 'ਤੇ ਹੀ ਚੱਲਦਾ ਸੀ ਪਰੰਤੂ ਤਿੰਨ-ਚਾਰ ਸਾਲ ਇਹ ਹਾਇਰ ਸੈਕੰਡਰੀ ਬਣਿਆ ਰਿਹਾ ਅਤੇ ਅੱਜ-ਕੱਲ੍ਹ ਫਿਰ ਹਾਈ ਸਕੂਲ ਹੀ ਸੀ। ਇਹ ਮੇਰੇ ਤੇ ਉਸ ਦੇ ਪਿੰਡ ਤੋਂ ਪੰਜ ਕੁ ਕਿਲੋਮੀਟਰ ਦੀ ਦੂਰੀ 'ਤੇ ਹੀ ਸੀ। ਇਸ ਸਕੂਲ 'ਚ ਕੋਈ ਦਸ ਕੁ ਪਿੰਡਾਂ ਤੋਂ ਮੁੰਡੇ ਕੁੜੀਆਂ ਪੜ੍ਹਨ ਆਉਂਦੇ ਸਨ। ਮੈਨੂੰ ਉਹ ਮੇਰੇ ਪੂਰੇ ਨਾਂ ਸਤਜੀਤ ਨਾਲ ਹੀ ਪੁਕਾਰਦਾ ਸੀ। ਮੇਰੀ ਮਾਂ ਭਾਵੇਂ ਮੈਨੂੰ ਲਾਡ-ਪਿਆਰ ਨਾਲ 'ਸੱਤੀ ਪੁੱਤ' ਕਹਿ ਕੇ ਹੀ ਖ਼ੁਸ਼ ਹੁੰਦੀ ਸੀ।

ਮੇਰੀ ਕਲਪੀ ਨਾਲ ਮਾਮੂਲੀ ਜਿਹੀ ਜਾਣ-ਪਛਾਣ ਸਬੱਬੀਂ ਹੀ ਹੋਈ ਸੀ। ਪਰੰਤੂ ਇਹ ਭੀ ਸੱਚ ਹੈ ਕਿ ਸਾਡੇ ਭਾਰਤੀ ਸਮਾਜ 'ਚ ਅਜਿਹੇ ਸਬੱਬ ਹੋਣੇ ਕੋਈ ਅਚੰਭਾ ਨਹੀਂ ਹਨ। ਮੈਂ ਬਚਪਨ 'ਚ ਜਦੋਂ ਅੱਠ-ਨੌਂ ਸਾਲਾਂ ਦਾ ਸਾਂ, ਤਦ ਗਰਮੀ ਦੀਆਂ ਛੁੱਟੀਆਂ 'ਚ ਮਾਸੀ ਦੇ ਪਿੰਡ ਗਿਆ ਹੋਇਆ ਸਾਂ। ਮਾਸੀ ਦੇ ਕੋਲ ਇਕ ਸਵੇਰ ਇਕ ਤੀਵੀਂ ਆਈ ਅਤੇ ਮਾਸੀ ਦੀ ਗੱਲ-ਬਾਤ ਤੋਂ ਮੈਂ ਸਮਝ ਗਿਆ ਕਿ ਉਹ ਮਾਸੀ ਦੇ ਘਰ ਕੰਮ ਕਰਦੀ ਸੀ। ਪਰ ਜਿਸ ਨਿੱਘ ਨਾਲ ਮਾਸੀ ਉਸ ਨਾਲ ਗੱਲਾਂ ਕਰ ਰਹੀ ਸੀ, ਉਸ ਤੋਂ ਮੈਨੂੰ ਉਹ ਤੀਵੀਂ ਮਾਸੀ ਦੀ ਕਾਮੀ ਘੱਟ ਅਤੇ ਸਾਥਣ ਜ਼ਿਆਦਾ ਲੱਗਦੀ ਸੀ। ਉਸ ਔਰਤ ਨਾਲ ਹੀ ਉਹਦਾ ਨੌਂ-ਦਸ ਸਾਲਾਂ ਦਾ ਮੁੰਡਾ ਸੀ, ਜੋ ਪੈਰੋਂ ਅਤੇ ਸਿਰੋਂ ਨੰਗਾ ਸੀ। ਉਹ ਮੂੰਹ ਵੀਟੀ ਆਪਣਾ ਇਕ ਪੈਰ ਪਿੱਛੇ ਨੂੰ ਕਰ ਕੇ ਕੰਧ ਨਾਲ ਲਗਾ ਕੇ ਇਕ ਪੈਰ ਦੇ ਭਾਰ ਹੀ ਚੁੱਪ-ਚਾਪ ਖੜ੍ਹਾ ਸੀ।

"ਕਈ ਦਿਨਾਂ ਦਾ ਇਕ ਰੁਪਈਆ ਮੰਗਦਾ ਹੈ, ਕਹਿੰਦੈ ਦੋ ਕਾਪੀਆਂ ਲੈਣੀਆਂ ਐ, ਛੁੱਟੀਆਂ ਦਾ ਕੰਮ ਕਰਨ ਵਾਸਤੇ। ਰਾਤ ਰੋਟੀ ਭੀ ਨਹੀਂ ਖਾਧੀ ... ਕਹਿੰਦੇ ਜਦ ਤਕ ਕਾਪੀਆਂ ਵਾਸਤੇ ਪੈਸੇ ਨਹੀਂ ਦਿੰਦੇ, ਮੈਂ ਕੁਸ਼ ਨ੍ਹੀਂ ਕਰਨਾ ... ਤੈਨੂੰ ਬੀਬੀ ਪਤੈ, ਸਾਡੇ ਘਰ ਤਾਂ ਧੇਲਾ ਵੀ ਨਹੀਂ ਬਚਦਾ ... ?" ਇਉਂ ਬੋਲਦੀ ਦਾ ਉਸ ਦਾ ਜਿਵੇਂ ਸਾਹ ਰੁਕ ਗਿਆ ਹੋਵੇ, "ਇਸ ਭੀੜ ਪਈ 'ਤੇ ਪਹਿਲਾਂ ਦੀ ਤਰ੍ਹਾਂ ਤੂੰ ਹੀ ਮੇਰੀ ਮਦਦ ਕਰ .... ਇਸ ਤਰ੍ਹਾਂ ਦੇ ਅੰਨ੍ਹੇ ਖਰਚ ਨੂੰ ਪੜ੍ਹਾਈਆਂ ਕਹਿੰਦੇ ਲੋਕ !!"

ਮਾਸੀ ਮੇਰੀ ਸ੍ਵੈ-ਵਿਸ਼ਵਾਸ ਨਾਲ ਭਰਪੂਰ ਜ਼ਨਾਨੀ ਸੀ। ਉਹ ਦਰਮਿਆਨੇ ਕੱਦ ਦੀ, ਵੇਖਣ ਨੂੰ ਸੋਹਣੀ ਅਤੇ ਰੋਹਬ-ਦਾਅਬ ਵਾਲੀ ਔਰਤ ਸੀ। "ਤੂੰ ਚਿੰਤਾ ਨਾ ਕਰ ..... ਮੈਂ ਰੁਪਈਆ ਜ਼ਰੂਰ ਪੈਦਾ ਕਰ ਦੂੰ, ਇਕ ਦੋ ਦਿਨ ਹੋਰ ਠਹਿਰ ਜਾ। ਸੱਤੀ ਦਾ ਮਾਸੜ ਜ਼ਰਾ ਵਾਂਢੇ ਗਿਆ ਹੋਇਆ ਹੈ, ਕੱਲ੍ਹ ਤਕ ਜ਼ਰੂਰ ਮੁੜ ਆਊ। ਇਕ ਰੁਪਈਆ ਤਾਂ ਮੈਂ ਉਹਦੇ 'ਨਾ ਨਾ' ਕਹਿੰਦੇ ਹੀ ਉਸ ਦੀ ਜੇਬ ਵਿਚੋਂ ਉਡਾ ਲੂੰ .....," ਇਉਂ ਕਹਿੰਦੀ ਕਹਿੰਦੀ ਮਾਸੀ ਮਿੰਨ੍ਹਾ ਮਿੰਨ੍ਹਾ ਜਿਹਾ ਹੱਸਣ ਲੱਗ ਪਈ।

"ਤੇਰੇ ਬੱਚੇ ਜੀਣ, ਭੈਣ ! ..... ਰੱਬ, ਤੈਨੂੰ ਦੁੱਗਣਾ-ਚੌਗੁਣਾ ਫਲ ਦੇਵੇ ....." ਇਹ ਕਹਿ ਕੇ ਕਲਪੀ ਦੀ ਮਾਂ ਜ਼ਮੀਨ ਦਾ ਸਹਾਰਾ ਲੈ ਕੇ ਉੱਠ ਖੜ੍ਹੀ ਹੋਈ। ਇਸ ਤਰ੍ਹਾਂ ਮੈਂ ਕਲਪੀ ਨੂੰ ਪਹਿਲੀ ਵਾਰ ਵੇਖਿਆ-ਮਿਲਿਆ ਸਾਂ।

ਮੈਨੂੰ ਬਾਪੂ ਜੀ ਨੇ ਪੰਜਵੀਂ ਜਮਾਤ ਪਾਸ ਕਰਨ ਤੋਂ ਬਾਅਦ ਚੰਦਰਪੁਰ ਵਾਲੇ ਹਾਈ ਸਕੂਲ 'ਚ ਦਾਖ਼ਲ ਕਰਵਾ ਦਿੱਤਾ ਸੀ। ਬਾਪੂ ਜੀ ਭਾਵੇਂ ਅੱਜ-ਕੱਲ੍ਹ ਵਾਹੀ ਦਾ ਕੰਮ-ਕਾਜ ਹੀ ਕਰਦੇ ਸਨ, ਪਰੰਤੂ ਉਹ ਦਸ-ਬਾਰਾਂ ਸਾਲ ਭਾਰਤੀ ਫ਼ੌਜ 'ਚ ਨੌਕਰੀ ਕਰ ਕੇ ਘਰ ਆਏ ਸਨ। ਉਹ ਦੁਨੀਆਂ ਦੇ ਦੂਜੇ ਮਹਾਂ-ਯੁੱਧ 'ਚ ਅੰਗਰੇਜ਼ ਸਿਪਾਹੀ ਦੇ ਤੌਰ 'ਤੇ ਵਿਦੇਸ਼ਾਂ 'ਚ ਭੀ ਜਾ ਕੇ ਲੜੇ ਸਨ। ਉਂਜ ਛੇਵੀਂ ਜਮਾਤ ਤਕ ਉਰਦੂ ਪੜ੍ਹੇ ਸਨ ਅਤੇ ਅੰਗਰੇਜ਼ੀ ਉਨ੍ਹਾਂ ਆਪਣੀ ਮਿਹਨਤ

ਸਦਕਾ ਕਾਫ਼ੀ ਸਿੱਖੀ ਹੋਈ ਸੀ। ਸਾਡੇ ਪਾਸ ਜੱਦੀ ਜ਼ਮੀਨ ਵੀਹ-ਪੰਝੀ ਵਿਘੇ ਸੀ, ਪਰ ਬਾਪੂ ਜੀ ਕਾਫ਼ੀ ਹਿੰਮਤੀ ਅਤੇ ਮਿਹਨਤੀ ਸਨ ਅਤੇ ਉਹ ਹਰ ਸਾਲ ਕਿਸੇ ਹੋਰ ਜੱਟ ਪਾਸੋਂ ਅਤੇ ਗੁਰਦੁਆਰੇ ਦੀ ਜ਼ਮੀਨ ਦਾ ਕੁਝ ਭਾਗ ਚਕੋਤੇ (lease) 'ਤੇ ਲੈ ਲੈਂਦੇ ਸਨ। ਇਸ ਤਰ੍ਹਾਂ ਸਾਡਾ ਪਰਵਾਰ ਭਾਵੇਂ ਅਮੀਰ ਨਹੀਂ ਸੀ ਕਿਹਾ ਜਾ ਸਕਦਾ, ਪਰ ਆਰਥਿਕ ਪੱਖੋਂ ਕਿਸੇ ਦਾ ਮੁਥਾਜ ਨਹੀਂ ਸੀ। ਬਾਪੂ ਜੀ ਨੂੰ ਪੜ੍ਹਾਈ ਦੀ ਬਹੁਤ ਕਦਰ ਸੀ ਅਤੇ ਵਾਰ ਵਾਰ ਇਸ ਦੀ ਮਹੱਤਤਾ 'ਤੇ ਜ਼ੋਰ ਦਿੰਦੇ ਸਨ। ਇਸ ਲਈ ਜਿਉਂ ਹੀ ਸਾਡਾ ਪੰਜਵੀਂ ਜਮਾਤ ਦਾ ਨਤੀਜਾ ਨਿਕਲਿਆ, ਬਾਪੂ ਜੀ ਨੇ ਮੈਨੂੰ ਚਾਰ-ਪੰਜ ਦਿਨਾਂ ਦੇ ਅੰਦਰ ਹੀ ਚੰਦਰਪੁਰ ਜਾ ਕੇ ਦਾਖ਼ਲ ਕਰਵਾ ਦਿੱਤਾ ਤਾਂ ਜੋ ਪੜ੍ਹਾਈ ਦਾ ਨੁਕਸਾਨ ਨਾ ਹੋਵੇ। ਉਹ ਸਕੂਲ 'ਚ ਉਨ੍ਹੀਂ ਦਿਨੀਂ ਲਗਪਗ 900 ਵਿਦਿਆਰਥੀ ਸਨ। ਛੇਵੀਂ ਦੇ ਚਾਰ ਸੈਕਸ਼ਨ ਸਨ। ਸੈਕਸ਼ਨ-ਏ 'ਚ ਸਕੂਲ ਦੇ ਉਹ ਬੱਚੇ ਸਨ, ਜਿਨ੍ਹਾਂ ਨੇ ਚੰਦਰਪੁਰ ਤੋਂ ਪੰਜਵੀਂ ਜਮਾਤ ਪਾਸ ਕੀਤੀ ਸੀ। ਬਾਕੀ ਤਿੰਨਾਂ ਸੈਕਸ਼ਨਾਂ 'ਚ ਬਾਹਰ ਦੇ ਸਕੂਲਾਂ 'ਚੋਂ ਆਏ ਵਿਦਿਆਰਥੀ ਰੱਖੇ ਜਾਂਦੇ ਸਨ। ਇਹ ਭੀ ਇਕ ਹੋਰ ਸਬੱਬ ਸੀ ਕਿ ਮੈਂ ਅਤੇ ਕਲਪੀ ਛੇਵੀਂ ਦੇ ਇਕ ਹੀ ਸੈਕਸ਼ਨ-ਸੀ 'ਚ ਦਾਖ਼ਲ ਕੀਤੇ ਗਏ ਸਾਂ। ਪੰਦਰਾਂ ਕੁ ਦਿਨਾਂ ਬਾਅਦ ਜਦੋਂ ਅਸੀਂ ਅੱਧੀ ਛੁੱਟੀ ਵੇਲੇ ਪਾਣੀ ਪੀਣ ਲਈ ਪਾਣੀ ਦੇ ਨਲ 'ਤੇ ਇਕੱਠੇ ਹੋਏ ਤਾਂ ਮੈਂ ਉਸ ਨੂੰ ਪਛਾਣ ਲਿਆ। "ਤੂੰ ਹੁਸੈਨੀਬਾਦ ਦਾ ਹੈਂ ਨਾ, ਉਥੇ ਮੇਰੀ ਮਾਸੀ ਰਹਿੰਦੀ ਏ? ਮੈਂ ਤੈਨੂੰ ਦੋ-ਤਿੰਨ ਸਾਲ ਪਹਿਲਾਂ ਤੇਰੀ ਮਾਂ ਨਾਲ ਆਪਣੀ ਮਾਸੀ ਦੇ ਘਰ ਵੇਖਿਆ ਸੀ।" ਇਹ ਕਹਿ ਕੇ ਮੈਂ ਉਸ ਦੇ ਪ੍ਰਤੀਕਰਮ ਦਾ ਇੰਤਜ਼ਾਰ ਕਰਨ ਲੱਗਾ।

"ਹਾਂ, ਮੈਂ ਉਥੋਂ ਦਾ ਹਾਂ।" ਬੱਸ ਇੰਨਾ ਕੁ ਕਹਿ ਕੇ ਉਹ ਚੁੱਪ ਕਰ ਗਿਆ, ਜਿਵੇਂ ਉਸ ਨੂੰ ਰੁਪਏ ਵਾਲੀ ਘਟਨਾ ਯਾਦ ਆ ਗਈ ਹੋਵੇ। "ਚੰਗਾ ਹੀ ਹੋਇਆ, ਆਪਾਂ ਪਹਿਲਾਂ ਹੀ ਇਕ ਦੂਜੇ ਨੂੰ ਜਾਣਦੇ ਹਾਂ।" ਪਾਣੀ ਪੀ ਕੇ ਅਸੀਂ ਆਪਣੀ ਜਮਾਤ ਵਾਲੇ ਕਮਰੇ 'ਚ ਪਰਤ ਆਏ। ਅੱਧੀ ਛੁੱਟੀ ਬੰਦ ਹੋਣ ਦੀ ਘੰਟੀ ਵੱਜ ਗਈ ਸੀ। ਸਾਡਾ ਜਮਾਤ-ਇੰਚਾਰਜ ਅਧਿਆਪਕ, ਜੋ ਸਾਨੂੰ ਪੰਜਾਬੀ ਪੜ੍ਹਾਉਂਦਾ ਸੀ, ਥੋੜ੍ਹੀ ਦੇਰ ਬਾਅਦ ਹੀ ਜਮਾਤ 'ਚ ਆ ਗਿਆ। ਜਿਉਂ ਹੀ ਉਹ ਆਪਣੀ ਕੁਰਸੀ 'ਤੇ ਬੈਠਾ, ਸਭ ਬੱਚੇ ਡੱਡੂਆਂ ਦੀ ਤਰ੍ਹਾਂ ਸ਼ਾਂਤ ਹੋ ਕੇ ਬੈਠ ਗਏ। ਅਧਿਆਪਕ ਨੇ ਬੋਲਣਾ ਸ਼ੁਰੂ ਕੀਤਾ, "ਦੇਖੋ ਬਈ, ਸਰਕਾਰ ਗ਼ਰੀਬ ਵਿਦਿਆਰਥੀਆਂ ਨੂੰ ਮਦਦ ਦੇ ਤੌਰ 'ਤੇ ਮੁਫ਼ਤ ਕਿਤਾਬਾਂ, ਕਾਪੀਆਂ ਖ਼ਰੀਦ ਕੇ ਦੇਣਾ ਚਾਹੁੰਦੀ ਹੈ। ਤੁਹਾਡੇ 'ਚੋਂ ਜੋ ਅਜਿਹੇ ਵਿਦਿਆਰਥੀ ਹਨ ਅਤੇ ਸਰਕਾਰ ਤੋਂ ਮਦਦ ਚਾਹੁੰਦੇ ਹਨ, ਹੱਥ ਖੜ੍ਹੇ ਕਰ ਲਵੋ।" ਕਿਸੇ ਭੀ ਮੁੰਡੇ ਨੇ ਹੱਥ ਖੜ੍ਹਾ ਨਾ ਕੀਤਾ ਅਤੇ ਅਧਿਆਪਕ ਨੇ ਫਿਰ ਦੁਹਰਾਣਾ ਸ਼ੁਰੂ ਕੀਤਾ, "ਬਈ ਕਿਤਾਬਾਂ ਕਾਪੀਆਂ ਬਿਲਕੁਲ ਮੁਫ਼ਤ ਮਿਲਣਗੀਆਂ। ਤੁਸੀਂ ਕਿਉਂ ਇਹਦਾ ਫ਼ਾਇਦਾ ਨਹੀਂ ਉਠਾਉਣਾ ਚਾਹੁੰਦੇ। ਹਾਂ, ਪਰੰਤੂ ਇਹ ਸ਼ਰਤ ਭੀ ਹੈ ਕਿ ਬੱਚਾ ਪੜ੍ਹਨ 'ਚ ਹੁਸ਼ਿਆਰ ਹੋਣਾ ਚਾਹੀਦਾ ਹੈ।" ਦੋ-ਚਾਰ ਮਿੰਟ ਲਈ ਜਮਾਤ 'ਚ ਬੱਚਿਆਂ 'ਚ ਆਪਸ 'ਚ ਘੁਸਰ-ਮੁਸਰ ਜਿਹੀ ਹੋਈ ਪਰ ਹੱਥ ਅਜੇ ਭੀ ਕਿਸੇ ਨੇ ਖੜ੍ਹਾ ਨਾ ਕੀਤਾ।

"ਮਾਸਟਰ ਜੀ, ਮੈਨੂੰ ਕਿਤਾਬਾਂ ਕਾਪੀਆਂ ਚਾਹੀਦੀਆਂ ਹਨ। ਅਸੀਂ .....!" ਕਲਪੀ ਨੇ ਹੱਥ ਖੜ੍ਹਾ ਕਰਨ ਦੀ ਬਜਾਇ ਉੱਠ ਕੇ ਇਹ ਸ਼ਬਦ ਇਕ ਹੀ ਸਾਹ 'ਚ ਕਹਿ ਦਿੱਤੇ ਅਤੇ ਫਿਰ ਬੋਲਦਾ ਹੋਇਆ ਧੀਮੀ ਜਿਹੀ ਆਵਾਜ਼ 'ਚ ਕਹਿਣ ਲੱਗਾ, "ਮੈਂ ਆਪਣੇ ਪਿੰਡ ਦੇ ਸਕੂਲ 'ਚੋਂ ਪੰਜਵੀਂ ਜਮਾਤ 'ਚੋਂ ਅੱਵਲ ਆਇਆ ਹਾਂ।" ਅੱਵਲ ਸ਼ਬਦ 'ਚੋਂ ਉਸ ਨੂੰ ਕਾਫ਼ੀ ਖ਼ੁਸ਼ੀ ਮਹਿਸੂਸ ਹੋਈ ਸੀ, ਪਰ ਉਸ ਦੇ ਸ਼ਬਦਾਂ 'ਚੋਂ ਇਹ ਭੀ ਸਪੱਸ਼ਟ ਸੀ ਕਿ ਉਸ ਦੇ ਮੂੰਹੋਂ 'ਗ਼ਰੀਬ' ਸ਼ਬਦ



 

ਨਹੀਂ ਸੀ ਨਿਕਲ ਰਿਹਾ। ਅਧਿਆਪਕ ਨੇ ਉਸ ਦਾ ਨਾਂ, ਉਸ ਦੇ ਪਿਓ ਦਾ ਨਾਂ, ਪੰਜਵੀਂ ਦੇ ਨੰਬਰਾਂ ਦਾ ਵੇਰਵਾ, ਪਿੰਡ ਅਤੇ ਸਕੂਲ ਦਾ ਨਾਂ ਆਦਿ ਨੋਟ ਕਰ ਕੇ ਉਸ ਨੂੰ ਬੈਠਣ ਲਈ ਕਹਿ ਦਿੱਤਾ। ਇਸ ਤੋਂ ਮਿੰਟ ਕੁ ਪਿੱਛੋਂ ਹੀ ਅੱਠ-ਨੌਂ ਹੋਰ ਮੁੰਡਿਆਂ ਨੇ ਭੀ ਹੱਥ ਖੜੇ ਕਰ ਲਏ ਅਤੇ ਅਧਿਆਪਕ ਨੇ ਉਨ੍ਹਾਂ ਸਾਰਿਆਂ ਦੇ ਨਾਂ, ਪਤੇ, ਪਹਿਲੇ ਸਕੂਲਾਂ ਦੇ ਨਾਂ ਆਦਿ ਆਪਣੇ ਰਜਿਸਟਰ 'ਚ ਲਿਖ ਲਏ। "ਅੱਛਾ, ਹਫ਼ਤੇ ਕੁ ਦੇ ਅੰਦਰ ਇਸ ਬਾਰੇ ਫ਼ੈਸਲਾ ਲੈ ਲਿਆ ਜਾਵੇਗਾ।" ਇਸ ਤੋਂ ਬਾਅਦ ਉਸ ਨੇ ਪੰਜਾਬੀ ਦੀ ਪੁਸਤਕ ਖੋਲ੍ਹੀ ਅਤੇ 'ਢਾਈ ਢਾਈ ਦਰਿਆਵਾਂ ਵਾਲੀਆਂ ਧਰਤੀਆਂ' ਵਾਲਾ ਪਾਠ ਪੜ੍ਹਾਉਣਾ ਸ਼ੁਰੂ ਕਰ ਦਿੱਤਾ।

## ਚੌਥਾ

ਸ਼ਹਿਰੀ ਜੀਵਨ ਦੀ ਤੋਰ ਕੁਝ ਇਸ ਤਰ੍ਹਾਂ ਦੀ ਹੈ ਕਿ ਉਥੇ ਮਨੁੱਖ ਦੀ ਰੰਗਾਂ, ਸੁਗੰਧਾਂ ਦੀ ਪਰਖ ਕਰਨ ਅਤੇ ਇਨ੍ਹਾਂ ਨੂੰ ਮਾਣਨ ਵਾਲੀ ਗਿਆਨ-ਇੰਦਰੀ ਬਹੁਤੀ ਪ੍ਰਫੁਲਤ ਨਹੀਂ ਹੁੰਦੀ। ਆਵਾਜ਼ਾਂ ਅਤੇ ਧੁਨੀਆਂ ਦੇ ਅਰਥ ਭੀ ਕੰਨ ਉਥੇ (ਸ਼ਹਿਰਾਂ ਵਿਚ) ਇਨ੍ਹਾਂ ਦੀ ਸੰਪੂਰਨਤਾ ਵਿਚ ਨਹੀਂ ਗ੍ਰਹਿਣ ਕਰਦੇ। ਸ਼ਹਿਰੀ ਜੀਵਨ 'ਚ ਜ਼ਿਆਦਾ ਅਰਥਹੀਣ ਸ਼ੋਰ, ਚੁੰਧਿਆਣੇ ਰੰਗ, ਭੜਕੀਲਾਪਣ ਅਤੇ ਬਣਾਵਟੀਪਨ ਜੀਵਨ ਦੇ ਸਾਵੇਂਪਣ ਨੂੰ ਤਹਿਸ-ਨਹਿਸ ਕਰਦਾ ਰਹਿੰਦਾ ਹੈ। ਪਰੰਤੂ ਇਹ ਭੀ ਸੱਚ ਹੈ ਕਿ ਸ਼ਹਿਰੀ ਜੀਵਨ ਦੇ ਭੀ ਕਾਫ਼ੀ ਸਾਰਥਿਕ ਪੱਖ ਹਨ ਜੋ ਪੇਂਡੂ ਜੀਵਨ ਵਿਚੋਂ ਸਦੀਆਂ ਤਕ ਮਨਫ਼ੀ ਰਹੇ ਹਨ। ਪਰ ਕੀ ਸਾਨੂੰ ਗਿਆਨ ਹੈ ਕਿ ਹਨੇਰੇ ਅਤੇ ਚਾਨਣੀ ਰਾਤ ਦੇ ਭੀ ਰੰਗ ਅਤੇ ਅਰਥ ਹੁੰਦੇ ਹਨ, ਧੁੱਪਾਂ ਅਤੇ ਹਵਾਵਾਂ ਦੀ ਸਰਸਰਾਹਟ ਆਦਮੀ ਦੀ ਰੂਹ ਨੂੰ ਖ਼ੁਸ਼ੀ ਨਾਲ ਭਰਦੀ ਹੈ। ਹਨੇਰੇ ਦਾ ਭੀ ਕੋਈ ਵਜੂਦ ਹੁੰਦਾ ਹੈ!

ਮੇਰੀ ਵੱਡੀ ਭੈਣ ਹਰਜੀਤ, ਜਿਸ ਨੂੰ ਘਰ ਵਿਚ ਅਸੀਂ 'ਹੀਰਾ' ਕਹਿੰਦੇ ਸਾਂ, ਇਸੇ ਸਕੂਲ ਵਿਚ ਮੈਥੋਂ ਦੋ ਜਮਾਤਾਂ ਅੱਗੇ ਪੜ੍ਹਦੀ ਸੀ। ਛੇ ਕੁ ਮਹੀਨੇ ਪਹਿਲਾਂ ਬਾਪੂ ਜੀ ਨੇ ਉਸ ਨੂੰ ਸਾਈਕਲ ਲੈ ਦਿੱਤਾ ਸੀ। ਉਹ ਪਿੰਡ ਦੀਆਂ ਦੋ ਹੋਰ ਕੁੜੀਆਂ ਨਾਲ, ਜੋ ਉਸ ਦੀਆਂ ਸਹਿ-ਜਮਾਤਣਾਂ ਸਨ, ਸਕੂਲ ਸਾਈਕਲ 'ਤੇ ਹੀ ਆਉਂਦੀ ਜਾਂਦੀ ਸੀ। ਬਾਪੂ ਜੀ ਦੇ ਕਹਿਣ ਮੁਤਾਬਕ ਉਹ ਮੈਨੂੰ ਸਾਈਕਲ ਦੇ ਪਿੱਛੇ ਬਿਠਾ ਕੇ ਸਕੂਲ ਲਿਜਾਂਦੀ ਸੀ। ਪਰ ਮੇਰਾ ਮਨ ਸਦਾ ਹੀ ਆਪਣੇ ਬੇਲੀਆਂ ਨਾਲ ਰਲ ਕੇ ਪੈਦਲ ਸਕੂਲ ਜਾਣ ਲਈ ਉਤਾਵਲਾ ਰਹਿੰਦਾ ਸੀ।

ਸਵੇਰ ਦੇ ਸਮੇਂ ਸਕੂਲ ਨੂੰ ਜਾਂਦੇ ਹੋਏ ਅਸੀਂ ਦੌੜਦੇ-ਭੱਜਦੇ ਹੀ ਸਾਰਾ ਪੈਂਡਾ ਤਹਿ ਕਰਦੇ। ਬਹੁਤ ਸਾਰੇ ਮੁੰਡਿਆਂ ਦੇ ਮਨ 'ਤੇ ਕਿਸੇ ਕਿਸੇ ਵਿਸ਼ੇ ਦਾ ਘਰ-ਕੰਮ ਅਧੂਰਾ ਰਹਿਣ ਦਾ ਡਰ ਬੈਠਿਆ ਰਹਿੰਦਾ, ਇਸ ਕਰਕੇ ਆਪਸ 'ਚ ਸਵੇਰੇ ਉਹ ਘੱਟ-ਵੱਧ ਹੀ ਬੋਲਦੇ। ਭਾਵੇਂ ਇਸ ਵਕਤ ਮੌਸਮ ਤਾਜ਼ਾ, ਠੰਢਾ ਅਤੇ ਸੁਗੰਧਿਤ ਹੁੰਦਾ, ਪਰ ਮਨ 'ਤੇ ਹੋਰ ਗੱਲਾਂ ਦਾ ਬੋਝ ਹੋਣ ਕਰਕੇ, ਕੁਦਰਤ ਦੇ ਇਨ੍ਹਾਂ ਨਜ਼ਾਰਿਆਂ ਦੀ ਕਿਸੇ ਨੂੰ ਸੁੱਧ-ਬੁੱਧ ਨਹੀਂ ਸੀ ਹੁੰਦੀ।

ਸਕੂਲ ਤੋਂ ਗਰਮੀਆਂ ਵਿਚ ਦੋ ਵਜੇ ਅਤੇ ਸਰਦੀਆਂ ਵਿਚ ਚਾਰ ਵਜੇ ਛੁੱਟੀ ਹੁੰਦੀ ਸੀ।



 

ਗਰਮੀਆਂ ਵਿਚ ਖੇਤਾਂ ਦੇ ਖੇਤ, ਕਣਕ ਦੀ ਵਢਾਈ ਤੋਂ ਬਾਅਦ, ਖ਼ਾਲੀ ਪਏ ਹੁੰਦੇ। ਕਿਤੇ ਕਿਤੇ ਕਮਾਦ ਦੀ ਮੂਢੀ ਦੇ ਖੇਤ ਭੀ ਹੁੰਦੇ ਸਨ ਜਾਂ ਫਿਰ ਕਿਧਰੇ ਦੂਰ ਹਲਟਾਂ ਦੇ ਨਾਲ ਬਰਸੀਮ-ਚਾਰੇ ਭੀ ਅੱਖਾਂ ਨੂੰ ਤਰੋ-ਤਾਜ਼ਾ ਕਰਦੇ। ਦੁਪਹਿਰ ਦੀ ਧੁੱਪ 'ਚ ਇਨ੍ਹਾਂ ਦਾ ਹਰਾਪਣ ਹੋਰ ਭੀ ਉੱਘੜ ਆਉਂਦਾ। ਇਨ੍ਹਾਂ ਦਿਨਾਂ ਵਿਚ ਹੀ ਅੰਬਾਂ 'ਤੇ ਕਾਫ਼ੀ ਬੂਰ ਪਿਆ ਹੁੰਦਾ ਅਤੇ ਕੱਚੀ ਗਿਟਕ ਵਾਲੀਆਂ ਅੰਬੀਆਂ ਖਾਣ ਜੋਗੀਆਂ ਹੋ ਜਾਂਦੀਆਂ। ਕਦੀ ਕਦਾਈਂ ਕੋਇਲ ਦੀ ਤਿੱਖੀ ਪਰ ਕਾਹਲ-ਕਾਹਲ ਨਿਕਲਦੀ ਆਵਾਜ਼ 'ਤੂੰ ਹੋ ..... ਤੂੰ ਹੋ' ਸਾਰੇ ਵਾਤਾਵਰਣ ਨੂੰ ਗੂੰਜਾ ਰਹੀ ਹੁੰਦੀ। ਕੋਈ ਮੁੰਡਾ ਸ਼ਰਾਰਤੀ ਸੁਰ ਵਿਚ 'ਕਾਂ ਮਰ ਜੇ ਤੂੰ ਰੰਡੀ ਹੋ' ਦੁਹਰਾ ਦੁਹਰਾ ਕੇ ਕੋਇਲ ਨੂੰ ਭੀ ਵਾਰ ਵਾਰ 'ਤੂੰ ਹੋ ..... ਤੂੰ ਹੋ' ਕੂਕਣ ਲਈ ਮਜਬੂਰ ਕਰ ਦਿੰਦਾ। ਸਕੂਲ ਪਹੁੰਚਣ ਤਕ ਰਸਤਾ ਕਦੀ ਪਗਡੰਡੀ ਬਣ ਜਾਂਦਾ, ਕਦੀ ਧੂੜ-ਭਰਿਆ ਪਹਿਆ ਅਤੇ ਕਦੀ ਗੋਡੇ ਗੋਡੇ ਰੇਤ ਭਰਿਆ ਪੁਲ ਦੀ ਤਰ੍ਹਾਂ ਉੱਚਾ ਅਤੇ ਸਮੁੰਦਰ ਦੀ ਲਹਿਰ ਦੀ ਤਰ੍ਹਾਂ ਉੱਚਾ-ਨੀਵਾਂ ਹੋ ਜਾਂਦਾ। ਕਦੀ ਇਹ ਕਿੱਕਰਾਂ ਦੇ ਝੁੰਡਾਂ ਵਿਚੋਂ ਗੁਜ਼ਰਦਾ, ਕਿਧਰੇ ਵੱਡੇ ਵੱਡੇ ਅੰਬਾਂ ਦੇ ਪੇੜਾਂ ਕੋਲੋਂ ਅਤੇ ਕਿਧਰੇ ਜਾਮਣਾਂ, ਜਮੋਏ ਇਸ ਨੂੰ ਆਪਣੀ ਛਾਂ ਨਾਲ ਢੱਕਦੇ। ਰੁੱਤਾਂ ਦੇ ਬਦਲਣ ਦੇ ਨਾਲ ਨਾਲ ਇਨ੍ਹਾਂ ਦੇ ਰੰਗਾਂ, ਫਲਾਂ ਅਤੇ ਫੁੱਲ-ਪੱਤਿਆਂ 'ਚ ਅੰਤਰ ਉਭਰਦਾ।

ਗਰਮੀਆਂ 'ਚ ਪੂਰੀ ਛੁੱਟੀ ਲਗਪਗ ਦੁਪਹਿਰ ਦੇ ਆਸ-ਪਾਸ ਹੀ ਹੋ ਜਾਂਦੀ ਸੀ। ਸਾਰੇ ਜਣੇ ਮੋਢਿਆਂ 'ਤੇ ਬਸਤੇ ਲਟਕਾ ਸਕੂਲ ਦੇ ਮੈਦਾਨ 'ਚੋਂ ਹੀ ਘਰ ਵੱਲ ਨੂੰ ਦੌੜਨਾ ਸ਼ੁਰੂ ਕਰ ਦਿੰਦੇ। ਜਿਸ ਦਿਨ ਕਿਸੇ ਅਧਿਆਪਕ ਨੇ ਧੁੱਪ ਕਾਰਨ ਜਾਂ ਕਿਸੇ ਹੋਰ ਕਾਰਨ-ਵੱਸ ਕਿਸੇ ਜਮਾਤ ਨੂੰ ਰੋਕ ਲਿਆ ਹੁੰਦਾ ਤਾਂ ਇਉਂ ਲੱਗਦਾ ਜਿਉਂ ਮੂੰਹ 'ਚ ਤੱਤਾ ਰੇਤਾ ਪੈ ਗਿਆ ਹੋਵੇ। ਸਨਿਚਰਵਾਰ ਜਿਸ ਨੂੰ ਅਸੀਂ 'ਥਾਰ' ਹੀ ਕਿਹਾ ਕਰਦੇ ਸਾਂ, ਛੁੱਟੀ ਗਿਆਰਾਂ ਵਜੇ ਦੇ ਆਸ-ਪਾਸ ਹੀ ਹੋ ਜਾਂਦੀ ਅਤੇ ਘੰਟੀਆਂ ਭੀ ਚਾਰ ਹੁੰਦੀਆਂ ਸਨ। ਉਸ ਦਿਨ ਦਾ ਸਕੂਲੋਂ ਘਰ ਪਰਤਣ ਦਾ ਅਨੰਦ ਅਨੋਖਾ ਹੀ ਹੁੰਦਾ ਸੀ, ਕਿਉਂਕਿ ਰਾਹ ਵਿਚ ਹੀ ਦੋ ਘੰਟੇ ਬਿਤਾ ਸਕਦੇ ਸਾਂ। ਦੁਪਹਿਰ ਨੂੰ ਰੇਤਾ ਪੂਰਾ ਤਪ ਰਿਹਾ ਹੁੰਦਾ। ਕਈ ਮੁੰਡਿਆਂ ਦੇ ਪੈਰੀਂ ਜੁੱਤੀ ਨਾ ਹੋਣ ਕਰਕੇ ਉਹ ਰੇਤ ਵਾਲੇ ਰਾਹ ਦੇ ਹਿੱਸੇ ਨੂੰ ਦੌੜ ਦੌੜ ਕੇ ਪਾਰ ਕਰਦੇ। ਦੂਰ ਕਿਧਰੇ ਵਾ-ਵਰੋਲਾ ਉੱਠ ਰਿਹਾ ਹੁੰਦਾ ਅਤੇ ਧੁੱਪ ਲਹਿਰਾਂ ਬਣ ਬਣ ਉਪਰ ਨੂੰ ਚੜ੍ਹ ਰਹੀ ਹੁੰਦੀ ਜਿਵੇਂ ਕੁਝ ਪਿਘਲ ਰਿਹਾ ਹੋਵੇ।

ਸਰਦੀਆਂ ਦਾ ਤਾਂ ਕੀ ਕਹਿਣਾ। ਸਵੇਰੇ ਇਤਨੀ ਕੜਾਕੇ ਦੀ ਸਰਦੀ ਹੁੰਦੀ, ਆਸ-ਪਾਸ ਤੱਕਣ ਨੂੰ 'ਠੁਰ-ਠੁਰ' ਹੀ ਵਿਹਲ ਨਾ ਲੈਣ ਦਿੰਦੀ। ਪਰੰਤੂ ਸਾਰੇ ਦੇ ਸਾਰੇ ਖੇਤ ਫ਼ਸਲਾਂ ਨਾਲ ਭਰੇ ਪਏ ਹੁੰਦੇ। ਰੰਗਾਂ ਦੀ ਤਾਂ ਕੁਦਰਤ ਨੇ ਜਿਸ ਤਰ੍ਹਾਂ ਨੁਮਾਇਸ਼ ਹੀ ਲਗਾ ਦਿੱਤੀ ਹੋਵੇ। ਸਰ੍ਹੋਂ, ਇੱਖ, ਕਣਕਾਂ, ਕਿਧਰੇ ਕਿਧਰੇ ਗਾਜਰਾਂ, ਮੂਲੀਆਂ ਕੁਦਰਤ ਦੇ ਭਰਪੂਰ ਹੋਣ ਦਾ ਅਹਿਸਾਸ ਕਰਾਉਂਦੇ। ਜੇਕਰ ਸ਼ਾਮ ਨੂੰ ਵਾਪਸ ਪਰਤਦਿਆਂ ਦੇਰ ਹੋ ਜਾਂਦੀ ਤਾਂ ਬੀਂਡਿਆਂ ਦੀਆਂ ਆਵਾਜ਼ਾਂ ਇਕ-ਸੁਰ ਬੰਨ੍ਹ ਦਿੰਦੀਆਂ, ਹਨੇਰੇ ਦੀ ਸਾਂ-ਸਾਂ, ਜੋ ਕਮਾਦਾਂ ਦੇ ਖੇਤਾਂ 'ਚੋਂ ਜ਼ਿਆਦਾ ਮਾਲੂਮ ਹੁੰਦੀ, ਪਲ ਪਲ ਬਦਲਦੀ ਕੁਦਰਤ ਦਾ ਅਚੰਭਾ ਹੀ ਹੁੰਦਾ ਸੀ।

ਅਜਿਹੇ ਵੇਲਿਆਂ 'ਚ ਅਸੀਂ ਬਚਪਨ ਤੋਂ ਜਵਾਨੀ ਵੱਲ ਵਧ ਰਹੇ ਸਾਂ।

## ਪੰਜਵਾਂ

ਮੈਂ, ਕਲਪੀ ਅਤੇ ਤਿੰਨ-ਚਾਰ ਹੋਰ ਮੁੰਡੇ ਪੜ੍ਹਾਈ 'ਚ ਮੋਹਰੀ ਰਹਿੰਦੇ ਸਾਂ। ਮੈਂ ਗਣਿਤ ਅਤੇ ਡਰਾਇੰਗ ਵਿਚ ਇਨ੍ਹਾਂ ਸਾਰਿਆਂ ਨਾਲੋਂ ਕੋਈ ਦਸ-ਦਸ ਨੰਬਰ ਵਧ ਪ੍ਰਾਪਤ ਕਰਦਾ। ਕਲਪੀ ਅੰਗਰੇਜ਼ੀ, ਪੰਜਾਬੀ, ਵਿਗਿਆਨ ਅਤੇ ਸਮਾਜਿਕ ਅਧਿਐਨ ਦੇ ਵਿਸ਼ਿਆਂ ਵਿਚ ਸਾਡੇ ਸਾਰਿਆਂ ਤੋਂ ਕਾਫ਼ੀ ਅੱਗੇ ਰਹਿੰਦਾ। ਮੈਂ ਇਨ੍ਹਾਂ ਦੋ-ਤਿੰਨ ਸਾਲਾਂ 'ਚ ਨੰਬਰਾਂ ਦੇ ਕੁੱਲ-ਜੋੜ ਦੇ ਹਿਸਾਬ ਨਾਲ ਦੋ-ਤਿੰਨ ਵਾਰ ਹੀ ਅੱਵਲ ਰਿਹਾ, ਕਲਪੀ ਜ਼ਿਆਦਾ ਕਰਕੇ ਕੁੱਲ-ਜੋੜ ਨੰਬਰਾਂ 'ਚ ਸਾਥੋਂ ਸਾਰਿਆਂ ਤੋਂ ਕਾਫ਼ੀ ਨੰਬਰਾਂ ਨਾਲ ਉੱਪਰ ਜਾਂਦਾ। ਸਾਡੀ ਜਮਾਤ ਦੀ ਲਗਭਗ ਸਾਰੇ ਅਧਿਆਪਕ ਹੀ ਸਿਫ਼ਤ ਕਰਦੇ ਕਿਉਂਕਿ ਕੇਵਲ ਦੋ-ਤਿੰਨ ਮੁੰਡਿਆਂ ਨੂੰ ਛੱਡ ਕੇ ਸਭ ਮੁੰਡੇ ਪਾਸ ਹੋਣ ਵਾਲੇ ਹੀ ਹੁੰਦੇ ਸਨ। ਕਲਪੀ ਤੋਂ ਮੁੱਖ-ਅਧਿਆਪਕ ਨੂੰ ਬਹੁਤ ਉਮੀਦ ਸੀ। ਉਹ ਚਾਹੁੰਦੇ ਸਨ ਕਿ ਕਲਪੀ ਪਹਿਲੇ ਸਾਲਾਂ ਦੇ ਸਭ ਰਿਕਾਰਡ ਮਾਤ ਪਾ ਦੇਵੇ ਅਤੇ ਸਕੂਲ ਦਾ ਨਾਂ ਇਲਾਕੇ ਭਰ 'ਚ ਰੌਸ਼ਨ ਕਰੇ।

ਕਲਪੀ ਛੇਵੀਂ ਅਤੇ ਸਤਵੀਂ ਜਮਾਤ ਦੀਆਂ ਸਾਲਾਨਾ ਪ੍ਰੀਖਿਆਵਾਂ 'ਚ ਅੱਵਲ ਰਿਹਾ। ਉਹ ਕਈ ਵਿਸ਼ਿਆਂ 'ਚ ਅੱਵਲ ਅਤੇ ਦੋ-ਤਿੰਨ ਵਿਸ਼ਿਆਂ ਵਿਚ ਦੂਜੇ ਨੰਬਰ 'ਤੇ ਰਿਹਾ। ਸਾਡੀ ਤਿੰਨ-ਚਾਰ ਮੁੰਡਿਆਂ ਦੀ ਦੂਜੀ ਤੀਜੀ ਆਦਿ ਪੁਜ਼ੀਸ਼ਨ ਆਈ। ਅਸੀਂ ਸਭ ਬਹੁਤ ਖ਼ੁਸ਼ ਸਾਂ ਆਪਣੀ ਸਫਲਤਾ ਉਪਰ। ਹੁਣ ਅਸੀਂ ਅਠਵੀਂ 'ਚ ਪੜ੍ਹਦੇ ਸਾਂ। ਕਲਪੀ ਨੂੰ ਆਪਣਾ ਆਪ ਕਾਫ਼ੀ ਅੱਛਾ ਲੱਗਦਾ। ਇਹ ਤੱਥ ਉਸ ਦੀਆਂ ਗੱਲਾਂ 'ਚੋਂ ਭਲੀ-ਭਾਂਤ ਉਭਰਦਾ ਸੀ। ਬਹੁਤ ਦੇਰ ਬਾਅਦ—ਚਾਰ-ਪੰਜ ਸਾਲਾਂ ਤੋਂ ਬਾਅਦ—ਸਕੂਲ ਵਿਚ ਇਨਾਮ-ਵੰਡ ਸਮਾਰੋਹ ਹੋਣ ਵਾਲਾ ਸੀ। ਇਸ ਵਿਚ ਹੋਣਹਾਰ ਵਿਦਿਆਰਥੀਆਂ, ਖਿਡਾਰੀਆਂ, ਗੀਤ-ਸੰਗੀਤ 'ਚ ਚੰਗੇ ਕੁਝ ਅਧਿਆਪਕਾਂ ਨੂੰ ਭੀ ਇਨਾਮ ਮਿਲਣੇ ਸਨ। ਅਸੀਂ ਇਸ ਸਮਾਰੋਹ ਦੀ ਉਤਸੁਕਤਾ ਨਾਲ ਉਡੀਕ ਕਰ ਰਹੇ ਸਾਂ।

## ਛੇਵਾਂ

ਆਖ਼ਰ ਇਨਾਮ-ਵੰਡ ਸਮਾਰੋਹ ਦਾ ਦਿਨ ਪੰਜੀ ਅਪ੍ਰੈਲ ਆ ਗਿਆ। ਸਕੂਲ ਦੇ ਸਾਰਿਆਂ ਕਮਰਿਆਂ 'ਚ ਸਫ਼ੈਦੀ ਹੋਈ ਹੋਈ ਸੀ; ਦਰਵਾਜ਼ਿਆਂ, ਖਿੜਕੀਆਂ ਭੀ ਰੰਗ-ਰੋਗਨ ਨਾਲ ਚਮਕ ਉੱਠੀਆਂ ਸਨ। ਗਮਲੇ ਫੁੱਲਾਂ ਦੇ ਪੌਦਿਆਂ ਨਾਲ ਭਰੇ ਪਏ ਸਨ ਅਤੇ ਇਨ੍ਹਾਂ ਨੂੰ ਭੀ ਰੰਗਾਂ ਨਾਲ ਚਮਕਾਇਆ ਗਿਆ ਸੀ। ਮੈਦਾਨਾਂ ਦਾ ਘਾਹ ਭੀ ਕੱਟ ਕੇ ਬਰਾਬਰ ਕੀਤਾ ਹੋਇਆ ਸੀ। ਇਨਾਮ-ਵੰਡ ਦੀ ਰਸਮ ਨਿਭਾਉਣ ਲਈ ਇਲਾਕੇ ਦੇ ਐਮ.ਐਲ.ਏ. ਸਰਦਾਰ ਬਹਾਦਰ ਕਰਮ ਸਿੰਘ ਨੂੰ ਬੁਲਾਇਆ ਗਿਆ ਸੀ। ਉਹ ਪਿਛਲੇ ਪੰਦਰਾਂ ਸਾਲਾਂ ਤੋਂ ਐਮ.ਐਲ.ਏ. ਬਣਿਆ ਆ ਰਿਹਾ ਸੀ।

ਇਨਾਮ-ਵੰਡ ਸਮਾਰੋਹ ਸ਼ੁਰੂ ਹੋਇਆ। ਸਭ ਵਿਦਿਆਰਥੀ ਵਧੀਆ ਪੁਸ਼ਾਕਾਂ 'ਚ ਸਕੂਲ ਆਏ ਸਨ ਅਤੇ ਵਧੀਆ ਕਤਾਰਾਂ ਬਣਾ ਕੇ ਬੈਠੇ ਸਨ। ਸਾਰੇ ਅਧਿਆਪਕ ਸਟੇਜ 'ਤੇ ਬੈਠੇ



 

ਸਨ। ਮੁੱਖ-ਅਧਿਆਪਕ ਨੇ ਬੋਲਣਾ ਸ਼ੁਰੂ ਕੀਤਾ, "ਬੱਚਿਓ! ਅੱਜ ਦਾ ਦਿਨ ਬਹੁਤ ਸੁਭਾਗਾ ਹੈ। ਕਿਤਨੇ ਸਾਲਾਂ ਮਗਰੋਂ ਅੱਜ ਇਹ ਦਿਨ ਮਨਾ ਰਹੇ ਹਾਂ। ਅਜਿਹੇ ਸਮਾਰੋਹ ਕਰ ਕੇ ਹੀ ਅਸੀਂ ਹੋਣਹਾਰ ਵਿਦਿਆਥੀਆਂ, ਖਿਡਾਰੀਆਂ, ਸਭਿਆਚਾਰਕ ਰੁਚੀਆਂ ਵਾਲੇ ਬੱਚਿਆਂ ਦਾ ਹੌਸਲਾ ਵਧਾ ਸਕਦੇ ਹਾਂ। ਤੁਹਾਡੇ ਵਿਚੋਂ ਹੀ ਕਈਆਂ ਨੇ ਨੇੜਲੇ ਭਵਿੱਖ ਵਿਚ ਵੱਖ ਵੱਖ ਖੇਤਰਾਂ ਵਿਚ ਅੱਗੇ ਆ ਕੇ ਵਾਗ-ਡੋਰ ਸੰਭਾਲਣੀ ਹੈ। ਮੈਂ ਹੋਣਹਾਰ ਵਿਦਿਆਰਥੀਆਂ ਨੂੰ ਤਾਂ ਅੱਜ ਦੇ ਦਿਨ ਵਧਾਈ ਦਿੰਦਾ ਹਾਂ ਪਰ ਬਾਕੀਆਂ ਨੂੰ ਭੀ ਸੁਝਾਅ ਦਿੰਦਾ ਹਾਂ ਕਿ ਉਹ ਕੋਈ ਇਨਾਮ ਨਾ ਮਿਲਣ 'ਤੇ ਨਿਰਾਸ਼ ਨਾ ਹੋਣ, ਸਗੋਂ ਅੱਜ ਪੱਕਾ ਨਿਸਚਾ ਅਤੇ ਪ੍ਰਣ ਕਰਨ ਕਿ ਉਹ ਭੀ ਆਉਣ ਵਾਲੇ ਦਿਨਾਂ 'ਚ ਮਿਹਨਤ ਅਤੇ ਲਗਨ ਨਾਲ ਪੜ੍ਹਾਈ ਕਰਨਗੇ ਅਤੇ ਚੰਗੇ ਨਤੀਜੇ ਵਿਖਾਉਣਗੇ। ..... ਮੁੱਖ-ਮਹਿਮਾਨ ਸਰਦਾਰ ਬਹਾਦਰ ਚੰਦ ਮਿੰਟਾਂ 'ਚ ਪਹੁੰਚਣ ਵਾਲੇ ਹਨ। ਤੁਸੀਂ ਸਾਰਿਆਂ ਨੇ ਖੜੇ ਹੋ ਕੇ ਉਨ੍ਹਾਂ ਦਾ ਸੁਆਗਤ ਕਰਨਾ ਹੈ।" ਇਤਨਾ ਕੁ ਕਹਿ ਕੇ ਮੁੱਖ-ਅਧਿਆਪਕ ਬੈਠ ਗਿਆ। ਕੁਝ ਬੱਚਿਆਂ ਨੇ ਕਵਿਤਾਵਾਂ ਪੜ੍ਹੀਆਂ, ਕਈਆਂ ਨੇ ਚੁਟਕਲੇ ਸੁਣਾਏ ਅਤੇ ਗੀਤ ਭੀ ਗਾਏ। ਇਤਨੇ 'ਚ ਤਿੰਨ-ਚਾਰ ਕਾਰਾਂ ਸਕੂਲ ਦੇ ਗੇਟ 'ਤੇ ਆ ਕੇ ਖੜੀਆਂ ਹੋਈਆਂ। ਪੁਲਿਸ ਵਾਲਿਆਂ ਨੇ ਐਮ.ਐਲ.ਏ. ਨੂੰ ਸਭ ਪਾਸਿਓਂ ਸੁਰੱਖਿਆ ਪ੍ਰਦਾਨ ਕਰ ਕੇ ਸਕੂਲ ਦੇ ਅੰਦਰ ਪਹੁੰਚਾਇਆ। ਉਹ ਸਾਰਿਆਂ ਅਧਿਆਪਕਾਂ ਅਤੇ ਬੱਚਿਆਂ ਵੱਲ ਹੱਥ ਜੋੜਦਾ ਹੋਇਆ ਮੁੱਖ-ਮਹਿਮਾਨ ਦੀ ਕੁਰਸੀ ਉੱਤੇ ਬੈਠ ਗਿਆ। ਮੁੱਖ-ਅਧਿਆਪਕ ਉਸ ਦੀ ਨਾਲ ਵਾਲੀ ਕੁਰਸੀ 'ਤੇ ਹੀ ਬੈਠਾ ਸੀ। ਪੰਜ ਕੁ ਮਿੰਟ ਬਾਅਦ ਮੁੱਖ-ਅਧਿਆਪਕ ਨੇ ਐਮ.ਐਲ.ਏ. ਦੀਆਂ ਇਲਾਕੇ ਲਈ ਕੀਤੀਆਂ ਜਾ ਰਹੀਆਂ ਸੇਵਾਵਾਂ ਦੀ ਭਰਪੂਰ ਸ਼ਲਾਘਾ ਕੀਤੀ। ਉਸ ਨੇ ਇਹ ਭੀ ਕਿਹਾ ਕਿ ਸਕੂਲ ਦੀ ਹੋਰ ਸਹਾਇਤਾ ਹੋਣੀ ਚਾਹੀਦੀ ਹੈ। ਇਨਾਮ ਵੰਡਣ ਦੀ ਰਸਮ ਨਿਭਾਉਣ ਲਈ ਐਮ.ਐਲ.ਏ. ਨੂੰ ਬੇਨਤੀ ਕੀਤੀ ਗਈ। ਉਹ ਆਪਣੀ ਕੁਰਸੀ ਤੋਂ ਉੱਠ ਕੇ ਸਟੇਜ ਦੀ ਖ਼ਾਲੀ ਪਈ ਥਾਂ 'ਤੇ ਖੜਾ ਹੋ ਗਿਆ। ਇਕ ਇਕ ਕਰ ਕੇ ਵਿਦਿਆਰਥੀਆਂ, ਖਿਡਾਰੀਆਂ ਦੇ ਨਾਂ ਬੋਲੇ ਗਏ, ਇਨਾਮ ਪ੍ਰਾਪਤ ਕਰਨ ਸਭ ਮੁੰਡੇ ਕੁੜੀਆਂ ਸਟੇਜ 'ਤੇ ਆਉਂਦੇ ਜਾਂਦੇ ਰਹੇ। ਮੈਨੂੰ, ਕਲਪੀ ਨੂੰ ਕਾਫ਼ੀ ਇਨਾਮ ਕਿਤਾਬਾਂ, ਸਰਟੀਫ਼ਿਕੇਟਾਂ ਤੇ ਚਾਂਦੀ ਦੇ ਮੈਡਲਾਂ ਦੇ ਰੂਪ 'ਚ ਮਿਲੇ। ਖਿਡਾਰੀਆਂ ਨੂੰ ਨਿੱਕਰਾਂ, ਬਨੈਣਾਂ ਅਤੇ ਜਰਾਬਾਂ ਆਦਿ ਦਿੱਤੀਆਂ ਗਈਆਂ। ਮੇਰੀ ਭੈਣ ਹੀਰਾ ਅਤੇ ਉਸ ਦੀਆਂ ਦੋ ਸਾਥਣਾਂ ਨੂੰ ਗੀਤ-ਸੰਗੀਤ ਦੀ ਵਧੀਆ ਕਾਰ-ਗੁਜ਼ਾਰੀ ਲਈ ਇਕ ਹਾਰਮੋਨੀਅਮ ਇਨਾਮ 'ਚ ਦਿੱਤਾ ਗਿਆ। ਇਨਾਮ-ਵੰਡਣ ਦੀ ਰਸਮ ਤੋਂ ਪਿੱਛੋਂ ਮੁੱਖ-ਮਹਿਮਾਨ ਨੇ ਭੀ ਛੋਟਾ ਜਿਹਾ ਭਾਸ਼ਣ ਦਿੱਤਾ। ਵੱਡਿਆਂ ਦੀ ਸਿਖਿਆ ਵਾਂਗੂੰ ਉਸ ਨੇ ਭੀ ਬੱਚਿਆਂ ਨੂੰ ਮਨ ਲਗਾ ਕੇ ਪੜ੍ਹਾਈ ਕਰਨ ਲਈ ਕਿਹਾ। ਦੇਸ਼ ਨੂੰ ਖ਼ੁਸ਼ਹਾਲ ਬਣਾਉਣ ਲਈ ਕਰੜੀ ਮਿਹਨਤ ਕਰਨ ਅਤੇ ਪ੍ਰੇਮ ਨਾਲ ਰਹਿਣ ਦੀ ਨਸੀਹਤ ਭੀ ਕੀਤੀ। ਉਸ ਨੇ ਇਹ ਭੀ ਕਿਹਾ ਕਿ ਭਾਰਤ ਭਾਵੇਂ ਅਮੀਰ ਦੇਸ਼ ਨਹੀਂ ਹੈ, ਪਰੰਤੂ ਅਸੀਂ ਸਭ ਮਿਲ ਕੇ ਆਪਣੀ ਮਿਹਨਤ ਸਦਕਾ ਇਸ ਨੂੰ ਦੁਨੀਆਂ ਦਾ ਇਕ ਵਧੀਆ ਮੁਲਕ ਬਣਾਵਾਂਗੇ।

ਮੁੱਖ-ਅਧਿਆਪਕ ਗਦ-ਗਦ ਹੋਇਆ ਪਿਆ ਸੀ। ਉਸ ਨੇ ਉਸ ਦਿਨ ਦੀ ਛੁੱਟੀ ਦਾ ਐਲਾਨ ਹੀ ਨਾ ਕੀਤਾ ਬਲਕਿ ਦੂਜੇ ਦਿਨ ਦੀ ਵੀ ਪੂਰੀ ਛੁੱਟੀ ਕਰ ਦਿੱਤੀ।

ਛੁੱਟੀ ਦਾ ਐਲਾਨ ਹੁੰਦੇ ਹੀ ਅਸੀਂ ਸਕੂਲੋਂ ਬਾਹਰ ਨਿਕਲਣੇ ਸ਼ੁਰੂ ਹੋ ਗਏ। ਅਸੀਂ ਦਸ ਕੁ ਜਣੇ ਜਿਨ੍ਹਾਂ 'ਚ ਮੇਰੀ ਭੈਣ ਹੀਰਾ, ਉਸ ਦੀਆਂ ਦੋ-ਤਿੰਨ ਸਹੇਲੀਆਂ ਅਤੇ ਕਲਪੀ ਭੀ ਸੀ, ਦੌੜਦੇ ਦੌੜਦੇ ਸਕੂਲ ਦੇ ਮੈਦਾਨ ਵਿਚੋਂ ਹੋ ਕੇ ਪਿੰਡ ਵੱਲ ਨੂੰ ਚੱਲ ਪਏ। ਸਾਡਾ ਅਤੇ ਕਲਪੀ ਦਾ ਢਾਈ ਕੁ ਕਿਲੋਮੀਟਰ ਦਾ ਰਸਤਾ ਸਾਂਝਾ ਹੀ ਸੀ। ਅਸੀਂ ਹੱਸਦੇ-ਖੇਡਦੇ ਉਸ ਦਿਨ ਖ਼ੁਸ਼ੀ ਖ਼ੁਸ਼ੀ



 

ਆਪਣੇ ਪਿੰਡਾਂ ਨੂੰ ਜਾ ਰਹੇ ਸਾਂ। ਕਦੀ ਕਦੀ ਹਵਾ ਦਾ ਮੱਠਾ ਜਿਹਾ ਝੋਂਕਾ ਆਉਂਦਾ, ਦਿਨ ਹਲਕੇ ਹਲਕੇ ਦੁਪਹਿਰ ਵੱਲ ਨੂੰ ਵਧ ਰਿਹਾ ਸੀ। ਕਿਧਰੇ ਕਿਧਰੇ ਕਮਾਦਾਂ ਦੀਆਂ ਮੁਢੀਆਂ ਅਤੇ ਕਿਧਰੇ ਸੜਕ ਤੋਂ ਦੂਰ ਖੇਤਾਂ ਵਿਚ ਥੋੜ੍ਹਾ ਥੋੜ੍ਹਾ ਨਵਾਂ ਬੀਜਿਆ ਕਮਾਦ ਭੀ ਉੱਗਿਆ ਵਿਖਾਈ ਦਿੰਦਾ ਸੀ। ਅਸੀਂ ਜਦੋਂ ਸੜਕ ਨੂੰ ਛੱਡ ਕੇ ਕੱਚੇ ਪਹੇ 'ਤੇ ਚੱਲਣਾ ਸ਼ੁਰੂ ਕੀਤਾ ਤਦ ਟਿਊਬਵੈੱਲ ਦਾ ਪਾਣੀ ਕਮਾਦ ਦੇ ਖੇਤ ਵੱਲ ਨੂੰ ਖਾਲੇ ਵਿਚੋਂ ਦੀ ਜਾ ਰਿਹਾ ਸੀ, ਇਸ ਦੇ ਕਾਰਣ ਖਾਲੇ ਦੇ ਉੱਤੋਂ ਜਾਂ ਤਾਂ ਛਾਲ ਮਾਰ ਕੇ ਲੰਘਿਆ ਜਾ ਸਕਦਾ ਸੀ ਜਾਂ ਜੁੱਤੀਆਂ ਖੋਲ੍ਹ ਕੇ ਪਾਣੀ ਦੇ ਵਿਚੋਂ ਲੰਘਿਆ ਜਾ ਸਕਦਾ ਸੀ। ਮੈਂ ਆਪਣੇ ਦੋ ਮਿੱਤਰਾਂ ਨਾਲ ਬਾਕੀ ਸਾਰਿਆਂ ਤੋਂ ਅੱਗੇ ਜਾ ਰਿਹਾ ਸਾਂ, ਕਲਪੀ ਦੋ ਜਣਿਆਂ ਨਾਲ ਆਪਣੇ ਪਿੰਡ ਦੇ ਹੀ ਇਕ ਹੋਰ ਮੁੰਡੇ ਨਾਲ ਸਾਥੋਂ ਪੰਜਾਹ-ਸੱਠ ਗਜ਼ ਪਿੱਛੇ ਆ ਰਿਹਾ ਸੀ। ਇਨ੍ਹਾਂ ਤੋਂ ਪਿੱਛੋਂ ਕੁੜੀਆਂ ਆ ਰਹੀਆਂ ਸਨ, ਜਿਨ੍ਹਾਂ ਦੇ ਨਾਲ ਮੇਰੀ ਭੈਣ ਆਪਣੇ ਸਾਈਕਲ ਨਾਲ ਤੁਰੀ ਹੀ ਆ ਰਹੀ ਸੀ। ਕੁੜੀਆਂ ਦੀ ਆਵਾਜ਼ ਹੀ ਸੁਣਾਈ ਦੇ ਰਹੀ ਸੀ। ਲੱਗਦਾ ਸੀ ਕਿ ਉਹ ਹਿੰਦੀ ਦੇ ਅਧਿਆਪਕ ਦੀਆਂ ਨਕਲਾਂ ਉਤਾਰ ਰਹੀਆਂ ਸਨ—"ਤੁਮ ਕੋ ਹਿੰਦੀ ਸਮਝ ਨਹੀਂ ਆਏਗੀ, ਕਿਉਂਕਿ ਯੇਹ ਪੰਜਾਬੀ ਸੇ ਔਖੀ ਹੈ ....."

"ਮੁਸ਼ਕਲ ਨੂੰ ਜੇ ਕਰ ਔਖੀ ਕਹਿ ਦੇ ਨਾ, ਉਹ ਗਲ ਪੈਣ ਨੂੰ ਪੈਂਦਾ ਏ। ਬਈ 'ਔਖੀ' ਹੀ ਮੂੰਹ 'ਤੇ ਚੜ੍ਹੀ ਹੋਈ ਏ, ਬੋਲੀ ਦਾ ਕਿਆ ਵਿਗੜ ਜੂਗਾ, ਜੇ ਇਕ-ਅੱਧ ਸ਼ਬਦ ਇਸ ਤਰ੍ਹਾਂ ਬੋਲ ਦਿੱਤਾ।" ਇਹ ਊਸ਼ਾ ਦੀ ਆਵਾਜ਼ ਸੀ। ਸਾਰੀਆਂ ਕੁੜੀਆਂ ਅਜਿਹੀਆਂ ਹਲਕੀਆਂ ਫੁਲਕੀਆਂ ਗੱਲਾਂ ਕਰ ਕਰ ਹੱਸਦੀਆਂ ਆ ਰਹੀਆਂ ਸਨ।

ਸਾਰੇ ਜਣੇ ਟਿਊਬਵੈੱਲ ਦਾ ਖਾਲਾ ਟੱਪ ਕੇ ਅੱਗੇ ਲੰਘ ਆਏ, ਪਰ ਕੁੜੀਆਂ ਨੂੰ ਇਹ ਕੰਮ ਮੁਸ਼ਕਲ ਲੱਗਦਾ ਸੀ। ਉਹ ਭੀ ਜੁੱਤੀਆਂ ਖੋਲ੍ਹ ਕੇ ਪਾਣੀ ਵਿਚੋਂ ਦੀ ਲੰਘਣ ਲੱਗੀਆਂ। ਹੀਰਾ ਨੇ ਸਾਈਕਲ ਥੋੜ੍ਹਾ ਉੱਪਰ ਚੁੱਕ ਕੇ ਲੰਘਣ ਦੀ ਕੋਸ਼ਿਸ਼ ਕੀਤੀ, ਪਰ ਉਹ ਖਾਲਾ ਟੱਪ ਕੇ ਬਾਹਰ ਆ ਕੇ ਸਾਈਕਲ ਸਮੇਤ ਡਿੱਗ ਪਈ। ਉਸ ਦੀਆਂ ਸਹੇਲੀਆਂ ਉਸ ਦੇ ਸਾਈਕਲ ਨੂੰ ਸੰਭਾਲ ਕੇ ਉਸ ਨੂੰ ਉਠਾਉਣ ਲੱਗੀਆਂ, ਪਰੰਤੂ ਉਹ ਉਸੇ ਤਰ੍ਹਾਂ ਅੱਧ-ਪਚੱਧੀ ਜਿਹੀ ਬੈਠੀ ਰਹੀ। ਹੀਰਾ ਨੂੰ ਇਉਂ ਡਿੱਗੀ ਵੇਖ ਦੇ ਕਲਪੀ ਤੇ ਉਸ ਦਾ ਸਾਥੀ ਭੀ ਖਲੋ ਗਏ। "ਤੁਸੀਂ ਤਾਂ ਠੀਕ ਹੋ, ਮੈਨੂੰ ਉਠਾਓਗੇ ਹੀ, ਪਰ ਉਹ ਜਿਹੜੇ ਅੱਗੇ ਜਾ ਰਹੇ ਨੇ, ਉਹ ਸਾਈਕਲ ਨੂੰ ਫੜ ਕੇ ਖੜਾ ਨਹੀਂ ਕਰ ਸਕਦੇ ? ਕਲਪੀ ਨੂੰ ਤਾਂ ਜ਼ਰਾਂ ਵੇਖੋ ..... ਤੋਤੇ ਵਾਂਗੂੰ ਕਿਤਾਬਾਂ ਹੀ ਰਟਣ ਜਾਣਦਾ ਏ, ਬਾਕੀ ਤਾਂ ਭੋਰਾ ਤਮੀਜ਼ ਨ੍ਹੀਂ ਇਹਨੂੰ। ਐਂ ਨ੍ਹੀਂ ਬਈ ਗਿਰੇ ਬੰਦੇ ਨੂੰ ਜ਼ਰਾ ਕੁ ਸਹਾਰਾ ਦੇ ਦੇਵੇ। ਭਿੱਟਿਆ ਤਾਂ ਨ੍ਹੀਂ ਜਾਣ ਲੱਗਿਆ, ਜੇ ਹੱਥ ਫੜ ਕੇ ਖੜਾ ਕਰ ਦੇਂਗਾ ....." ਹੀਰਾ ਦੀ ਕਾਹਲੀ ਕਾਹਲੀ ਇਹ ਆਵਾਜ਼ ਮੇਰੇ ਕੰਨੀਂ ਪਈ। ਕਲਪੀ ਪਾਣੀ ਪਾਣੀ ਹੋਇਆ ਖੜਾ ਸੀ। ਉਸ ਤੋਂ ਕੁਝ ਭੀ ਨਹੀਂ ਸੀ ਬੋਲਿਆ ਜਾ ਰਿਹਾ। ਮੈਂ ਹੀਰਾ ਨੂੰ ਦੂਰੋਂ ਖੜਿਆਂ ਹੀ ਡਾਂਟਿਆ ਕਿ ਉਹ ਕਿਉਂ ਅਵਾ-ਤਵਾ ਬੋਲੀ ਜਾ ਰਹੀ ਸੀ। ਅਸੀਂ ਫਿਰ ਗੱਲਾਂ ਕਰਦੇ ਕਰਦੇ ਤੁਰਨ ਲੱਗ ਪਏ। ਹੀਰਾ ਦੀ ਆਵਾਜ਼ ਮੈਨੂੰ ਫਿਰ ਸੁਣਾਈ ਦਿੱਤੀ, "ਊਸ਼ਾ, ਕਲਪੀ ਮੁਟੂਨ-ਜਿਹੇ ਦੇ ਜ਼ੋਰ ਨਾਲ ਪਿੱਠ 'ਚ ਮੁੱਕਾ ਮਾਰ ਜਾ ਕੇ ..... ਇਹਦੀ ਜ਼ਬਾਨ ਤਦ ਹੀ ਖੁੱਲੂ।" ਇਹ ਸੁਣ ਕੇ ਸਾਰੀਆਂ ਕੁੜੀਆਂ ਖਿੜ-ਖਿੜਾ ਕੇ ਹੱਸ ਪਈਆਂ। ਇਤਨੇ ਨੂੰ ਸਾਡੇ ਰਸਤੇ ਆਪਣੇ ਆਪਣੇ ਪਿੰਡਾਂ ਵੱਲ ਨੂੰ ਮੁੜ ਪਏ। ਕਲਪੀ ਤੇ ਉਸ ਦੇ ਸਾਥੀ ਮਿੱਤਰ ਆਪਣੇ ਪਿੰਡ ਵੱਲ ਨੂੰ ਮੁੜ ਗਏ।

## ਸਤਵਾਂ

ਭਾਰਤੀ ਸਮਾਜ 'ਤੇ ਮਸ਼ੀਨੀਕਰਣ ਦਾ ਅਸਰ ਕਾਫੀ ਤੇਜ਼ੀ ਨਾਲ ਵਧ ਰਿਹਾ ਸੀ। ਪਿੰਡਾਂ ਵਿਚ ਜਿਹੜੇ ਲੋਕ ਕੱਪੜਾ ਬੁਣਨ ਅਤੇ ਜੁੱਤੀਆਂ ਬਣਾਉਣ ਦਾ ਕੰਮ ਕਰਦੇ ਸਨ, ਉਹ ਇਨ੍ਹਾਂ ਧੰਧਿਆਂ ਨੂੰ ਛੱਡਣ ਲਈ ਮਜਬੂਰ ਹੋ ਰਹੇ ਸਨ। ਚਮੜੇ ਦੀਆਂ ਕੀਮਤਾਂ ਇਤਨੀਆਂ ਵਧ ਗਈਆਂ ਸਨ ਕਿ ਹੱਥ ਨਾਲ ਜੁੱਤੀਆਂ ਬਣਾ ਕੇ ਵੇਚਣ 'ਚ ਕੁਝ ਭੀ ਪੱਲੇ ਨਹੀਂ ਸੀ ਪੈਂਦਾ। ਮਸ਼ੀਨ ਦਾ ਕੱਪੜਾ ਬੁਣਿਆ ਲੋਕਾਂ ਨੂੰ ਸਸਤਾ ਭੀ ਮਿਲਦਾ ਸੀ ਅਤੇ ਭਾਂਤ-ਸੁਭਾਂਤ ਦਾ ਭੀ ਹੁੰਦਾ ਸੀ। ਸੋ, ਇਨ੍ਹਾਂ ਦੋਹਾਂ ਧੰਧਿਆਂ 'ਚ ਪਏ ਲੋਕ ਇਨ੍ਹਾਂ ਕੰਮਾਂ ਦੇ ਸਹਾਰੇ ਆਪਣਾ ਜੀਵਨ ਨਿਰਬਾਹ ਨਹੀਂ ਸਨ ਕਰ ਸਕਦੇ। ਇਸ ਲਈ ਇਹ ਲੋਕ ਹੋਰ ਕੰਮਾਂ-ਕਾਜਾਂ 'ਚ ਹੱਥ ਮਾਰਨ ਲੱਗੇ। ਪਰੰਤੂ ਸਾਲ ਦੇ ਸੱਤ-ਅੱਠ ਮਹੀਨੇ ਇਹ ਲੋਕ ਖੇਤ-ਮਜ਼ਦੂਰੀ ਕਰਨ ਲੱਗ ਪਏ ਅਤੇ ਤਿੰਨ-ਚਾਰ ਮਹੀਨੇ ਇਹ ਆਪਣੇ ਪਹਿਲਾਂ ਵਾਲੇ ਕੰਮਾਂ 'ਚ ਭੀ ਜੁਟੇ ਰਹਿੰਦੇ। ਕੁਝ ਤਾਂ ਥੋੜ੍ਹੀਆਂ ਜਿਹੀਆਂ ਜ਼ਮੀਨਾਂ ਵਟਾਈ 'ਤੇ ਲੈ ਕੇ ਜਾਂ ਚਕੋਤੇ (lease) 'ਤੇ ਲੈ ਕੇ ਖ਼ੁਦ ਵਾਹੀ ਕਰਨ ਲੱਗ ਪਏ। ਇਹ ਆਪਣੇ ਸਾਰੇ ਪਰਵਾਰ, ਕੁੜੀਆਂ ਅਤੇ ਔਰਤਾਂ ਸਮੇਤ ਖੇਤੀ ਦੇ ਕੰਮ ਵਿਚ ਜੁਟੇ ਰਹਿੰਦੇ ਅਤੇ ਆਪਣੀ ਜ਼ਿੰਦਗੀ ਚੰਗੀ ਤਰ੍ਹਾਂ ਤੋਰਨ ਲੱਗ ਪਏ। ਮੱਝਾਂ, ਗਾਵਾਂ ਦਾ ਕੰਮ ਇਹ ਪਹਿਲਾਂ ਭੀ ਕਰਦੇ ਸਨ ਪਰ ਹੁਣ ਬਦਲਦੇ ਹਾਲਾਤ 'ਚ ਇਸ ਧੰਧੇ ਵੱਲ ਇਨ੍ਹਾਂ ਨੇ ਹੋਰ ਜ਼ਿਆਦਾ ਧਿਆਨ ਦੇਣਾ ਸ਼ੁਰੂ ਕਰ ਦਿੱਤਾ। ਪਰ ਜ਼ਿਆਦਾ ਸੰਖਿਆ ਇਨ੍ਹਾਂ ਵਿਚੋਂ ਮਜ਼ਦੂਰੀ ਅਤੇ ਮੱਝਾਂ ਪਾਲਣ, ਦੁੱਧ ਵੇਚਣ ਆਦਿ ਵਿਚ ਲੱਗ ਗਈ।

ਅਸੀਂ ਭੀ ਆਪਣੀ ਖੇਤੀ ਦੀ ਗੁਡਾਈ, ਸਿੰਚਾਈ ਅਤੇ ਵਢਾਈ ਦਾ ਕੰਮ ਕਾਮਿਆਂ ਤੋਂ ਹੀ ਕਰਵਾਉਂਦੇ ਸਾਂ। ਬਾਪੂ ਜੀ ਆਪ ਭੀ ਇਹ ਕੰਮ ਥੋੜ੍ਹਾ ਬਹੁਤਾ ਕਰਦੇ; ਪਰੰਤੂ ਗੁਡਾਈ, ਵਢਾਈ ਦਾ ਕੰਮ ਜ਼ਿਆਦਾ ਹੋਣ ਕਰਕੇ ਅਸੀਂ ਦੋ-ਤਿੰਨ ਕਾਮੇ ਇਨ੍ਹਾਂ ਕੰਮਾਂ ਲਈ ਜ਼ਰੂਰ ਲਗਵਾ ਦੇਂਦੇ। ਸਾਉਣੀ ਦੀ ਫ਼ਸਲ ਪੱਕ ਚੁੱਕੀ ਸੀ। ਬਾਪੂ ਜੀ ਤਿੰਨ ਕਾਮਿਆਂ ਨੂੰ ਨਾਲ ਲੈ ਧਾਨ ਦੀ ਕਟਾਈ ਕਰਵਾ ਰਹੇ ਸਨ। ਦੀਵਾਲੀ ਦੀਆਂ ਛੁੱਟੀਆਂ ਸਨ, ਇਸ ਲਈ ਬਾਪੂ ਜੀ ਅਤੇ ਕਾਮਿਆਂ ਦੀ ਰੋਟੀ ਮੈਂ ਸਾਈਕਲ 'ਤੇ ਲੈ ਕੇ ਖੇਤ 'ਚ ਪਹੁੰਚ ਗਿਆ। ਸਾਡਾ ਇਹ ਖੇਤ ਸੜਕ ਦੇ ਨਾਲ ਹੀ ਲੱਗਦਾ ਸੀ। ਮੈਂ ਦਾਲ ਕਾਮਿਆਂ ਦੇ ਭਾਂਡਿਆਂ 'ਚ ਪਾ ਕੇ ਉਨ੍ਹਾਂ ਨੂੰ ਰੋਟੀਆਂ ਫੜਾ ਦਿੱਤੀਆਂ। ਬਾਪੂ ਜੀ ਭੀ ਬੈਠ ਕੇ ਰੋਟੀ ਖਾਣ ਲੱਗ ਪਏ। ਮੈਂ ਜਦੋਂ ਜ਼ਰਾ ਸਿਰ ਉਪਰ ਉਠਾਇਆ ਤਦ ਮੈਨੂੰ ਗਿੰਦੀ ਬੁੜ੍ਹਾ ਅਤੇ ਉਹਦਾ ਮੁੰਡਾ ਦੇਵ ਆਪਣੀ ਗਾਂ ਹਿੱਕੀ ਆਉਂਦੇ ਵਿਖਾਈ ਦਿੱਤੇ। ਜਦ ਉਹ ਸਾਡੇ ਖੇਤ ਕੋਲ ਪੁੱਜੇ ਤਾਂ ਗਾਂ ਅੜ ਕੇ ਖੜ ਗਈ। ਗਿੰਦੀ ਦਾ ਮੁੰਡਾ ਰੱਸਾ ਫੜੀ ਜ਼ੋਰ ਲਗਾ ਕੇ ਅੱਗੇ ਨੂੰ ਖਿੱਚੀ ਜਾ ਰਿਹਾ ਸੀ, ਪਰ ਗਾਂ ਪੈਰ ਅੜਾਈ ਖੜੀ ਸੀ ਅਤੇ ਅੱਗੇ ਨਾ ਜਾਣ 'ਤੇ ਬਜ਼ਿੱਦ ਸੀ।

"ਓ ਨਾ, ਨਾ ..... ਗੋਕਾ ਐ, ਡਰ ਕੇ ਭੱਜ ਜੂ ..... ਬੱਸ!" ਜਦੋਂ ਦੇਵ ਨੇ ਗਾਂ ਦੀ ਅੜੀ 'ਤੇ ਗ਼ੁੱਸਾ ਖਾ ਕੇ ਸੋਟੀ ਮਾਰਨ ਲਈ ਹਵਾ 'ਚ ਉਛਾਲੀ, ਗਿੰਦੀ ਉੱਚੀ ਉੱਚੀ ਬੋਲਣ ਲੱਗ ਪਿਆ, "ਗੋਕਾ ਏ, ਘਰ ਅਤੇ ਆਲੇ-ਦੁਆਲੇ ਦਾ ਵੱਧ ਹੀ ਮੋਹ ਕਰਦਾ ਏ। ਪੈਸਿਆਂ ਦੀ ਬੜੀ ਜ਼ਰੂਰਤ ਐ। ਸੋਚਿਆ, ਅੱਜ ਇਸ ਨੂੰ ਮੰਡੀ 'ਚ ਵੇਚ ਕੇ ਦੋ-ਚਾਰ ਸੌ ਵੱਟ ਹੀ ਲਈਏ। ਪਰ ਲੱਗਦਾ ਏ ਕਿ ਇਸ ਨੇ ਤਾਂ ਇਹ ਛੇ ਕੋਹ ਸੰਝ ਤਾਈਂ ਭੀ ਤਹਿ ਨਹੀਂ ਕਰਨਾ। ਕਿਤੇ ਰਾਤ ਭੀ ਮੰਡੀ 'ਚ ਹੀ ਨਾ ਗੁਜ਼ਾਰਨੀ ਪਏ।" ਸਾਨੂੰ ਸੰਬੋਧਨ ਹੋ ਕੇ ਗਿੰਦੀ ਬੋਲ ਰਿਹਾ ਸੀ।



 

"ਤੂੰ, ਬਾਪੂ ਇਹਦਾ ਰੱਸਾ ਫੜ ਕੇ ਅੱਗੇ ਅੱਗੇ ਚੱਲ। ਮੈਂ ਦੇਖਦਾ ਆਂ ਕਿਵੇਂ ਨਹੀਂ ਇਹ ਚੱਲੂ। ਮੈਂ ਤਾਂ ਇਹਦੀਆਂ ਖੁੱਚਾਂ ਵੱਢ ਦੂੰ .....।" ਦੇਵ ਦਾ ਗੁੱਸਾ ਠੰਢਾ ਨਹੀਂ ਸੀ ਹੋਇਆ।

"ਫਿਰ ਉਹੀ ਗੱਲ, ਤੈਨੂੰ ਡੰਗਰ-ਪਸ਼ੂ ਦੀ ਕੀ ਪਛਾਣ ਐ! ਗੋਕਾ ਐ ਗੋਕਾ, ਪੁਚਕਾਰ ਕੇ ਹੀ ਕੰਮ ਲੈ ਪੁੱਤ।" ਗਿੰਦੀ ਦਾ ਪੂਰਾ ਅਨੁਭਵ ਅਭਿਵਿਅਕਤ ਹੋ ਰਿਹਾ ਸੀ।

"ਤਾਇਆ ਥੋੜ੍ਹੀ ਦੇਰ ਰੁਕ ਜਾਓ। ਅਹਿ ਟਾਹਲੀ ਦੀ ਜੜ੍ਹ ਨਾਲ ਗਾਂ ਬੰਨ੍ਹ ਕੇ ਤੁਸੀਂ ਭੀ ਥੋੜ੍ਹੀ ਦੇਰ ਸਾਹ ਲੈ ਲਓ। ਤੁਸੀਂ ਤਾਂ ਤਿੰਨੇ ਹੀ ਸਾਹੋ-ਬੇ-ਸਾਹ ਹੋਏ ਪਏ ਓ। ਅਜੇ ਤਾਂ ਦੁਪਹਿਰਾ ਭੀ ਨਹੀਂ ਹੋਇਆ। ਤੁਸੀਂ ਦੋ ਕੁ ਘੰਟੇ 'ਚ ਹੀ ਮੰਡੀ ਪਹੁੰਚ ਜਾਓਗੇ।" ਮੇਰੇ ਤਾਇਆ ਕਹਿਣ 'ਤੇ ਗਿੰਦੀ ਦੇ ਮੂੰਹ 'ਤੇ ਖ਼ੁਸ਼ੀ ਦੀ ਲਹਿਰ ਇਉਂ ਦੌੜੀ ਜਿਵੇਂ ਉਸ ਦੇ ਕਿਸੇ ਨੇ ਕਲਗੀ ਸਜਾ ਦਿੱਤੀ ਹੋਵੇ। ਜਿਵੇਂ ਮੈਂ ਉਸ ਦਾ ਬਹੁਤ ਹੀ ਆਦਰ-ਸਤਿਕਾਰ ਕੀਤਾ ਹੋਵੇ। ਇਹ ਗੱਲ ਹੈ ਭੀ ਠੀਕ ਸੀ, ਕਿਉਂਕਿ ਉਸ ਤੋਂ ਅੱਧੀ ਉਮਰ ਦੇ ਬੰਦੇ ਭੀ ਉਸ ਨੂੰ 'ਬੁੜ੍ਹਾ' ਕਹਿ ਕੇ ਹੀ ਬੁਲਾਉਂਦੇ ਸਨ।

"ਹਾਂ, ਸ਼ੇਰਾ! ਮੈਂ ਤਾਂ ਦੇਵ ਨੂੰ ਘਰੋਂ ਨਿਕਲਦੇ ਹੀ ਸੁਣਾ ਦਿੱਤਾ ਸੀ ਕਿ ਗੋਕਾ ਏ, ਪਿਆਰ ਨਾਲ ਹੀ ਹੌਲੀ ਹੌਲੀ ਤੋਰ ਕੇ ਇਹਨੂੰ ਲੈ ਚੱਲ, ਦੋ-ਚਾਰ ਘੰਟੇ 'ਚ ਮੰਡੀ ਪਹੁੰਚ ਜਾਵਾਂਗੇ ਅਤੇ ਜੇ ਸੌਦਾ ਠੀਕ ਬੈਠਿਆ ਤਾਂ ਪੈਸੇ ਵੱਟ ਕੇ ਸੂਰਜ ਅਸਤ ਹੁੰਦੇ ਹੁੰਦੇ ਪਰਤ ਹੀ ਆਵਾਂਗੇ।" ਬੋਲਣ ਦੀ ਲੜੀ ਟੁੱਟਣ ਬਿਨਾ ਹੀ ਗਿੰਦੀ ਨੇ ਕਿਹਾ, "ਤੁਸੀਂ ਜਾਣਦੇ ਹੋ ਕਿ ਦੇਵ ਨੂੰ ਰਾਜਧਾਨੀ ਵਿਚ ਨੌਕਰੀ ਤਾਂ ਮਿਲੀ ਤੀ ਪਰ ਹੈ ਤੀ ਕੱਚੀ। ਸੋ ਤਿੰਨ ਮਹੀਨੇ ਬੜੇ ਦਫ਼ਤਰ 'ਚ ਲਗਾ ਕੇ ਪਿਛਲੇ ਚਾਰ ਮਹੀਨੇ ਤੋਂ ਫਿਰ ਘਰ ਹੀ ਗਾਂ-ਮੱਝ ਨੂੰ ਸੰਭਾਲਦਾ ਏ ਮੇਰੇ ਨਾਲ। ਇਨ੍ਹਾਂ ਜ਼ਮਾਨਿਆਂ ਦੀ ਭੀ ਸ਼ੇਰਾ, ਕੁਛ ਸਮਝ ਨਹੀਂ ਪੈਂਦੀ ਸਾਨੂੰ ਤਾਂ।" ਇਹ ਸ਼ਬਦ ਕਹਿ ਕੇ ਗਿੰਦੀ ਨੇ ਹੌਕਾ ਜਿਹਾ ਲਿਆ।

ਉਹ ਅੱਧੇ ਘੰਟੇ ਲਈ ਟਾਹਲੀ ਦੇ ਹੇਠ ਖੜੇ ਰਹੇ ਪਰ ਗਾਂ ਨੂੰ ਜੜ੍ਹ ਨਾਲ ਨਾ ਬੰਨ੍ਹਿਆ। ਗਿੰਦੀ ਨੇ ਗਾਂ ਦਾ ਰੱਸਾ ਫੜ ਕੇ ਦੇਵ ਨੂੰ ਪਿੱਛੋਂ ਹਿੱਕਣ ਲਈ ਕਿਹਾ। ਗਾਂ ਸੋਟੀ ਦੇ ਡਰ ਖੁਣੋਂ ਅਤੇ ਗਿੰਦੀ ਨਾਲ ਜ਼ਿਆਦਾ ਪਛਾਣ ਕਾਰਨ ਟੱਪ ਟੱਪ ਕਰਦੀ ਤੁਰਨ ਲੱਗ ਪਈ। ਉਹ ਤਿੰਨੇ ਕਦੀ ਤੇਜ਼ ਅਤੇ ਕਦੀ ਹੌਲੀ ਚੱਲਦੇ ਵਿਖਾਈ ਦੇਣ ਲੱਗੇ। ਲੱਗਦਾ ਸੀ ਕਿ ਹੁਣ ਗਾਂ ਭੱਜ ਕੇ ਪਿੱਛੇ ਵਾਪਸ ਨਹੀਂ ਆਵੇਗੀ, ਕਿਉਂਕਿ ਮਿੰਨ੍ਹੀ ਮਿੰਨ੍ਹੀ ਹਵਾ ਦਾ ਰੁਖ਼ ਗਿੰਦੀ ਹੁਰਾਂ ਦੇ ਉਲਟ ਸੀ, ਗਿੰਦੀ ਦੇ ਸੰਗੀਤ-ਮਈ ਬੋਲ ਸੁਣਾਈ ਦੇ ਰਹੇ ਸਨ, "ਨਿਰਧਨ ਆਦਰੁ ਕੋਈ ਨ ਦੇਇ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥ ..... ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥" ਦੇਵ ਭੀ ਉੱਚੀ ਉੱਚੀ ਗੀਤ-ਮਈ ਸੁਰ ਵਿਚ ਬੋਲ ਰਿਹਾ ਸੀ, "ਤੀਰ ਛੁੱਟਿਆ ਨਾ ਮੁੜੇ ਕਮਾਨੀ 'ਚੋਂ ਜੀ, ਤੀਰ ਛੁੱਟਿਆ .....।"

## ਅਠਵਾਂ

ਬਲਵੰਤ ਉਂਜ ਸ਼ਰਾਬ ਘੱਟ-ਵੱਧ ਹੀ ਪੀਂਦਾ ਸੀ, ਪਰ ਦੋ-ਚਾਰ ਮਹੀਨਿਆਂ 'ਚ ਉਸ ਨੂੰ ਥੋੜ੍ਹੀ ਬਹੁਤੀ ਸ਼ਰਾਬ ਪੀਤੀ ਹੋਇਆਂ ਵੇਖਿਆ ਜਾਂਦਾ ਸੀ। ਉਹ ਢਾਣੀ 'ਚ ਬੈਠ ਕੇ ਭੀ ਸ਼ਰਾਬ



 

ਪੀਣ ਨੂੰ ਬੁਰਾ ਹੀ ਸਮਝਦਾ ਸੀ। ਫਿਰ ਭੀ ਕਦੀ ਕਦਾਈਂ ਉਹ ਇਕੱਲਾ ਹੀ ਦੋ-ਤਿੰਨ ਹਾੜੇ ਲਾ ਲੈਂਦਾ ਸੀ। ਇਸ ਦਾ ਮੁੱਖ ਕਾਰਨ ਤਾਂ ਉਸ ਦਾ ਡਰ ਆਪਣੀ ਘਰ ਵਾਲੀ ਦੀ ਨਰਾਜ਼ਗੀ ਦਾ ਸੀ, ਪਰ ਉਂਜ ਉਹ ਆਪਣੇ ਆਪ ਨੂੰ ਵਿਵੇਕ 'ਚ ਰੱਖਣ ਦੀ ਭੀ ਕੋਸ਼ਿਸ਼ ਕਰਦਾ ਸੀ। ਵਿਵੇਕੀ ਪੁਰਸ਼ ਦੀ ਆਮ ਤੌਰ 'ਤੇ ਸਿਫ਼ਤ ਕਰਦਾ ਸੀ।

ਬਲਵੰਤ ਆਪਣੇ ਪਿਓ ਦਾ 'ਕੱਲਾ 'ਕੱਲਾ ਪੁੱਤਰ ਸੀ। ਜ਼ਮੀਨ ਬਹੁਤੀ ਨਹੀਂ ਸੀ ਪਰ ਆਪਣੀ ਮਿਹਨਤ ਸਦਕਾ ਉਹ ਜ਼ਿੰਦਗੀ ਨੂੰ ਚੰਗੀ ਤਰ੍ਹਾਂ ਚਲਾਉਂਦਾ ਸੀ। ਬਲਵੰਤ ਦੀ ਮਾਂ ਉਸ ਨੂੰ ਬਹੁਤ ਹੀ ਲਾਡ-ਪਿਆਰ ਕਰਦੀ ਸੀ। ਸ਼ਾਇਦ ਇਹੀ ਕਾਰਣ ਸੀ ਕਿ ਉਹ ਮਸੀਂ ਮਸੀਂ ਦਸਵੀਂ ਜਮਾਤ ਤਕ ਪਹੁੰਚਿਆ ਸੀ। ਪਰ ਫਿਰ ਭੀ ਉਹ ਹਿਸਾਬ ਅਤੇ ਅੰਗਰੇਜ਼ੀ ਤੋਂ ਡਰਦਾ ਡਰਦਾ ਦਸਵੀਂ ਵਿਚੋਂ ਹੀ ਛੱਡ ਕੇ ਆਪਣੇ ਪਿਓ ਨਾਲ ਵਾਹੀ ਦੇ ਕੰਮ ਵਿਚ ਹੀ ਜੁੱਟ ਗਿਆ ਸੀ। ਅਮਲ ਦੋਵੇਂ ਪਿਉ-ਪੁੱਤ ਨੂੰ ਭੋਰਾ ਨਹੀਂ ਸੀ।

ਸਬੱਬ ਨਾਲ ਬਲਵੰਤ ਦੀ ਵਹੁਟੀ ਦਾ ਨਾਂ ਭੀ ਬਲਵੰਤ ਕੌਰ ਹੀ ਸੀ। ਉਹ ਦਰਮਿਆਨੇ ਕੱਦ ਵਾਲੀ, ਭਰੇ ਭਰੇ ਅਤੇ ਗੋਲਾਈ-ਮਈ ਅੰਗਾਂ ਵਾਲੀ ਔਰਤ ਸੀ। ਜਦੋਂ ਉਹ ਚੱਲਦੀ ਸੀ ਤਾਂ ਕਣਕ ਦੀ ਬੱਲੀ ਚੇਤ ਦੇ ਮਹੀਨੇ ਝੂਮਦੀ ਲੱਗਦੀ ਸੀ। ਉਹ ਸੁਘੜ-ਸਿਆਣੀ ਅਤੇ ਘਰ-ਬਾਰ ਦਾ ਚੰਗੀ ਤਰ੍ਹਾਂ ਖ਼ਿਆਲ ਰੱਖਣ ਵਾਲੀ ਔਰਤ ਸੀ। ਬਲਵੰਤ ਉਸ 'ਤੇ ਪੂਰੀ ਜਾਨ ਛਿੜਕਦਾ ਸੀ, ਉਹ ਉਸ ਨੂੰ ਆਪਣੀ ਕਲਪਨਾ 'ਚ ਦੁਹਰਾਂਦਾ ਨਸ਼ਿਆ ਜਿਹਾ ਜਾਂਦਾ ਸੀ। ਉਸ ਨੂੰ ਆਪਣੀ ਔਰਤ ਬਹੁਤ ਹੀ ਮਨ-ਭਾਉਂਦੀ ਸੀ ਅਤੇ ਉਸ ਨੂੰ ਖ਼ੁਸ਼ ਰੱਖਣ ਲਈ ਉਹ ਕੀ ਕੁਝ ਨਹੀਂ ਸੀ ਕਰਦਾ ਰਹਿੰਦਾ। ਇਨ੍ਹਾਂ ਦੀ ਅਜੇ ਤਕ ਇਕੋ-ਇਕ ਔਲਾਦ ਇਕ ਕੁੜੀ ਸੀ, ਜਿਸ ਨੂੰ ਉਹ ਬਹੁਤ ਹੀ ਲਾਡ-ਪਿਆਰ ਨਾਲ ਰੱਖਦੇ ਸਨ।

ਪਰੰਤੂ ਔਰਤ-ਮਰਦ ਦੇ ਸੰਬੰਧਾਂ 'ਚ ਅਸਚਰਜਤਾ ਬਣੀ ਹੀ ਰਹਿੰਦੀ ਹੈ। ਬਲਵੰਤ ਕੌਰ ਆਪ ਭੀ ਭਾਵੇਂ ਬਹੁਤੀ ਪੜ੍ਹੀ-ਲਿਖੀ ਨਹੀਂ ਸੀ ਪਰ ਫਿਰ ਭੀ ਉਸ ਨੂੰ ਆਪਣਾ ਘਰਵਾਲਾ ਆਪਣੇ ਕਲਪਿਤ ਖ਼ਾਵੰਦ ਨਾਲੋਂ ਕਾਫ਼ੀ ਘੱਟ ਮਿਆਰ ਵਾਲਾ ਲੱਗਦਾ ਸੀ। ਉਸ ਨੂੰ ਪੂਰਾ ਗਿਆਨ ਸੀ ਕਿ ਬਲਵੰਤ ਉਸ ਨੂੰ ਤਹਿ-ਦਿਲੋਂ ਚਾਹੁੰਦਾ ਸੀ ਅਤੇ ਆਪਣੀ ਜ਼ਿੰਦਗੀ, ਉਨ੍ਹਾਂ ਦੇ ਵਿਆਹ ਦੇ ਪਹਿਲੇ ਦਿਨ ਤੋਂ ਹੀ ਉਸ ਦੇ ਨਾਂ ਲਗਵਾਈ ਫਿਰਦਾ ਸੀ। ਇਸ ਪੱਖੋਂ ਉਸ ਨੂੰ ਪੂਰੀ ਸੰਤੁਸ਼ਟੀ ਸੀ ਪਰ ਫਿਰ ਭੀ ਉਸ ਨੂੰ ਆਪਣੇ ਜੀਵਨ 'ਚ ਕੁਝ ਕੁਝ ਘਾਟ ਮਹਿਸੂਸ ਹੁੰਦੀ ਰਹਿੰਦੀ ਸੀ। ਬਲਵੰਤ ਨੂੰ ਆਪਣੀ ਘਰਵਾਲੀ ਦੇ ਉਸ ਦੇ ਆਪਣੇ ਬਾਰੇ ਅੰਦਾਜ਼ੇ ਦਾ ਗਿਆਨ ਸੀ। ਭਾਵੇਂ ਉਹ ਬਲਵੰਤ ਨੂੰ ਛੱਡ ਕੇ ਹੋਰ ਕਿਧਰੇ ਨਹੀਂ ਸੀ ਜਾਣ ਲੱਗੀ। ਫਿਰ ਭੀ ਉਸ ਨੂੰ ਝੋਰਾ ਖਾਂਦਾ ਰਹਿੰਦਾ ਸੀ ਕਿ ਬਲਵੰਤ ਕੌਰ ਉਸ 'ਤੇ ਹਾਵੀ ਹੋਈ ਰਹਿੰਦੀ ਸੀ।

ਪਿੰਡ ਵੜਦਿਆਂ ਨੂੰ ਹੀ ਸੱਜੇ ਹੱਥ ਪਿੰਡ ਦੀ ਵੱਡੀ ਧਰਮਸ਼ਾਲਾ ਸਥਿਤ ਸੀ। ਇਸ ਨੂੰ ਲੋਕ 'ਦਰਵਾਜ਼ਾ' ਭੀ ਕਹਿੰਦੇ ਸਨ, ਕਿਉਂਕਿ ਪਿੰਡ 'ਚ ਪ੍ਰਵੇਸ਼ ਕਰਨ ਲਈ ਇਥੋਂ ਹੀ ਲੰਘਣਾ ਪੈਂਦਾ ਸੀ। ਇਹ ਜਗ੍ਹਾ ਕਾਫ਼ੀ ਖੁਲ੍ਹੀ ਸੀ, ਬਹੁਤ ਪੁਰਾਣਾ ਇਕ ਪਿੱਪਲ ਅਤੇ ਇਕ ਬੋਹੜ ਨਾਲ ਨਾਲ ਇਸ ਥਾਂ ਖੜੇ ਸਨ। ਪਹਿਲਾਂ ਇਹ ਜਗ੍ਹਾ ਖੁਲ੍ਹੀ ਨਹੀਂ ਸੀ, ਪਰੰਤੂ 50 ਕੁ ਸਾਲ ਪਹਿਲਾਂ ਬਸੰਤੂ ਅਮਲੀ ਨੇ ਆਪਣੀ ਦਰਵਾਜ਼ੇ ਦੇ ਨਾਲ ਲੱਗਦੀ ਜਗ੍ਹਾ ਪਿੰਡ ਨੂੰ ਦਾਨ ਕਰ ਦਿੱਤੀ ਸੀ। ਉਸ ਨੇ ਆਪਣੀ ਵਸੀਅਤ 'ਚ ਲਿਖਵਾ ਦਿੱਤਾ ਸੀ ਕਿ ਇਥੇ ਵਧੀਆ ਜਿਹੀ ਪੱਕੀਆਂ ਇੱਟਾਂ ਦੀ ਧਰਮਸ਼ਾਲਾ ਬਣਾਈ ਜਾਵੇ ਅਤੇ ਕੋਈ ਭੀ ਪਿੰਡ ਦਾ ਵਾਸੀ ਪੰਚਾਇਤ ਦੀ ਮਰਜ਼ੀ ਅਨੁਸਾਰ ਇਸ ਨੂੰ ਵਿਆਹ-ਸ਼ਾਦੀ ਦੇ ਅਵਸਰ 'ਤੇ ਵਰਤ ਸਕਦਾ ਸੀ। ਨਤੀਜੇ ਵਜੋਂ ਇਹ ਧਰਮਸ਼ਾਲਾ



 

ਹੋਂਦ ਵਿਚ ਆਈ। ਜਦੋਂ ਧਰਮਸ਼ਾਲਾ ਨੂੰ ਪੱਕੀ ਇਮਾਰਤ 'ਚ ਬਦਲ ਦਿੱਤਾ ਗਿਆ ਤਾਂ ਇਸ ਦੇ ਬਾਹਰ ਮੁਖ-ਦਵਾਰ ਦੇ ਨਾਲ ਨਾਲ ਕਾਫ਼ੀ ਲੰਮਾ-ਚੌੜਾ ਬਰਾਂਡਾ ਭੀ ਬਣਾਇਆ ਗਿਆ। ਬੈਠਣ ਲਈ ਲੋਕ ਬਾਹਰ ਵਾਲੇ ਚਬੂਤਰੇ ਦੀ ਵਰਤੋਂ ਕਰਦੇ ਸਨ ਅਤੇ ਗਰਮੀਆਂ ਸਰਦੀਆਂ 'ਚ ਬਾਹਰ ਹੀ ਬੈਠ ਕੇ ਪੰਜਾਬ ਅਤੇ ਦੁਨੀਆਂ ਭਰ ਦੀਆਂ ਰਾਜਨੀਤਕ ਘਟਨਾਵਾਂ 'ਤੇ ਭਖਵੀਂ ਬਹਿਸ ਕਰਦੇ ਰਹਿੰਦੇ। ਪਿੱਪਲ-ਬੋਹੜ ਦੀ ਛਾਂ ਬਹੁਤ ਸੁਖਾਵੀਂ ਅਤੇ ਲਾਭਵੰਦ ਪ੍ਰਤੀਤ ਹੁੰਦੀ, ਉਨ੍ਹਾਂ ਬੁੱਢਿਆਂ ਨੂੰ ਵਿਸ਼ੇਸ਼ ਤੌਰ 'ਤੇ ਜਿਨ੍ਹਾਂ ਦੀ ਵਧਦੀ ਉਮਰ ਕਾਰਨ ਘਰਾਂ 'ਚ ਬਹੁਤੀ ਖ਼ਾਤਰਦਾਰੀ ਨਾ ਹੁੰਦੀ। ਬਰਖਾ ਦੇ ਦਿਨਾਂ 'ਚ ਧਰਮਸ਼ਾਲਾ ਦਾ ਬਰਾਂਡਾ ਬਹੁਤ ਕੰਮ ਆਉਂਦਾ ਅਤੇ ਬੁੱਢੇ ਜਵਾਨ ਇਸ ਵਿਚ ਵਿਹਲੇ ਵਕਤ ਗੱਲਾਂ ਕਰਦੇ ਰਹਿੰਦੇ। ਬਸੰਤੂ ਅਮਲੀ ਬਾਰੇ ਕਿਹਾ ਜਾਂਦਾ ਸੀ ਕਿ ਜ਼ਮੀਨ ਘੱਟ ਹੋਣ ਕਰਕੇ ਉਸ ਦਾ ਵਿਆਹ ਨਾ ਹੋਇਆ ਅਤੇ ਉਹ ਭਰ ਜਵਾਨੀ ਵਿਚ ਅਫ਼ੀਮ, ਸ਼ਰਾਬ ਦਾ ਆਦੀ ਹੋ ਗਿਆ ਸੀ। ਇਤਨਾ ਆਦੀ ਹੋਇਆ ਕਿ ਪੂਰੀ ਦੀ ਪੂਰੀ ਜ਼ਮੀਨ ਦਾਰੂ-ਪਾਣੀ 'ਚ ਹੀ ਪੀ ਗਿਆ। ਜਦੋਂ ਉਸ ਨੇ ਸ਼ਰਾਬ ਪੀਤੀ ਹੁੰਦੀ ਸੀ ਤਦ ਦੋ-ਤਿੰਨ ਜ਼ਨਾਨੀਆਂ ਦੇ ਨਾਂ ਭੀ ਉਹ ਦੁਹਰਾਂਦਾ ਸੁਣੀਂਦਾ ਸੀ, ਪਰ ਇਸ ਮਸਲੇ ਨੂੰ ਲੋਕੀ ਕਦੀ ਬਹੁਤਾ ਨਹੀਂ ਵਿਚਾਰਦੇ ਸਨ। ਫਿਰ ਭੀ ਲੋਕ ਕਹਿੰਦੇ ਸਨ ਕਿ ਮਰਨ ਲੱਗਿਆਂ ਪੁੰਨ ਦਾ ਕੰਮ ਕਰ ਗਿਆ, ਕਿਉਂਕਿ ਧਰਮਸ਼ਾਲਾ ਵਾਸਤੇ ਰਹਿੰਦੀ-ਖੂੰਹਦੀ ਜ਼ਮੀਨ ਤਾਂ ਪਿੰਡ ਨੂੰ ਦੇ ਗਿਆ ਸੀ।

ਅੱਜ ਦਰਵਾਜ਼ੇ 'ਤੇ ਬੈਠਿਆਂ ਮੁੰਡਿਆਂ ਅਤੇ ਦੋ-ਤਿੰਨ ਬੁੱਢਿਆਂ ਨੇ ਬਲਵੰਤ ਨੂੰ ਸਾਈਕਲ 'ਤੇ ਚੜ੍ਹਿਆਂ ਵਾਪਸ ਆਉਂਦੇ ਤੱਕਿਆ ਸੀ। ਉਹ ਘਰ ਵਾਸਤੇ ਸੌਦਾ-ਪੱਤਾ ਖ਼ਰੀਦ ਕੇ ਸ਼ਹਿਰੋਂ ਮੁੜਿਆ ਸੀ। ਹੁਣ ਉਹ ਫਿਰ ਸਾਈਕਲ ਲੈ ਕੇ ਬਾਹਰ ਨੂੰ ਆ ਰਿਹਾ ਸੀ। ਸੰਝ ਪੈਣ ਵਾਲੀ ਸੀ ਤੇ ਉਸ ਦਾ ਪੈਰ ਉੱਖੜ ਰਿਹਾ ਸੀ। ਭਲੀ-ਭਾਂਤ ਪ੍ਰਤੀਤ ਹੁੰਦਾ ਸੀ ਕਿ ਉਹ ਸ਼ਰਾਬ ਪੀ ਕੇ ਆਇਆ ਸੀ। ਅਸੀਂ ਚਾਰ ਜਣੇ ਘੇਰਾ ਬਣਾਈ ਬੁੱਢਿਆਂ ਤੋਂ ਕੁਝ ਵਿੱਥ 'ਤੇ ਬੈਠੇ ਸਾਂ। ਸਾਡੇ ਕੋਲ ਪਹੁੰਚ ਕੇ ਉਹ ਸਾਈਕਲ 'ਤੇ ਚੜ੍ਹਨ ਹੀ ਲੱਗਾ ਸੀ ਕਿ ਸਾਈਕਲ ਅੱਧਾ ਕੁ ਚੱਕਰ ਖਾ ਖੜ ਗਿਆ, ਜਿਸ ਤੋਂ ਸਪੱਸ਼ਟ ਸੀ ਕਿ ਸਾਈਕਲ ਉਸ ਦੀ ਪਕੜ ਤੋਂ ਬਾਹਰ ਸੀ। "ਓ ਬਚ ਕੇ, ਬਚ ਕੇ ਭਾਊ!" ਉਹ ਆਪ ਹੀ ਬੁੜ-ਬੁੜਾਉਣ ਲੱਗ ਪਿਆ। ਫਿਰ ਸਾਡੇ ਕੋਲ ਆ ਕੇ ਕਹਿਣ ਲੱਗਾ, "ਕੀ ਘੁਸਰਾਂ-ਮੁਸਰਾਂ ਕਰਦੇ ਓ ਪੜ੍ਹਾਕੂਓ! ਪੰਛੀਆਂ ਦੀ ਤਰ੍ਹਾਂ ਆਜ਼ਾਦੀਆਂ ਮਾਣਦੇ ਓ ਤੁਸੀਂ ਤਾਂ ਬਈ।" ਇਹ ਕਹਿੰਦਾ ਉਹ ਜ਼ਰਾ ਰੁਕ ਗਿਆ, ਜਿਸ ਤਰ੍ਹਾਂ ਨਸ਼ੇ 'ਚ ਆਮ ਤੌਰ 'ਤੇ ਆਦਮੀ ਕਰਦਾ ਏ।

"ਕਿਧਰ ਚੱਲਿਆਂ ਏਂ ਬਾਈ?" ਸਾਡੇ ਵਿਚੋਂ ਇਕ ਬੋਲਿਆ।

"ਖੇਤਾਂ ਵੱਲ ਗੇੜਾ ਮਾਰਨ ਚੱਲਿਆ ਆਂ। ਕਈ ਦਿਨਾਂ ਤੋਂ ਚੱਕਰ ਨਹੀਂ ਵੱਜਾ, ਕੋਈ ਡੰਗਰ-ਪਸ਼ੂ ਹੀ ਨਾ ਵੜ ਗਿਆ ਹੋਵੇ।" ਉਸ ਨੇ ਇਕੋ ਸਾਹ ਇਹ ਕਹਿ ਦਿੱਤਾ। ਫਿਰ ਥਿੜਕਦਾ ਥਿੜਕਦਾ ਕਹਿਣ ਲੱਗਾ, "ਪਰ, ਪਰ, ਓ ਪਰ .....।" ਅਸੀਂ ਸਾਰਿਆਂ ਨੇ ਕੰਨ ਖੜ੍ਹੇ ਕਰ ਲਏ। ਫਿਰ ਉਸ ਨੇ ਗਾਉਣ ਦੀ ਸੁਰ 'ਚ ਅਲਾਪਣਾ ਸ਼ੁਰੂ ਕਰ ਦਿੱਤਾ, "ਓ, ਉਥੇ ਵਿਆਹ ਕਰਵਾਈਂ ਮਿੱਤਰਾ, ਜਿਥੇ ਖੜਕਣ ਦਿਲਾਂ ਦੀਆਂ ਤਾਰਾਂ, ਓ ਜਿਥੇ, ਓ ਜਿਥੇ ਖੜਕਣ ਦਿਲਾਂ ਦੀਆਂ ਤਾਰਾਂ .....।" ਸਾਈਕਲ ਨੂੰ ਖੜਾ ਕਰ ਕੇ ਉਹ ਨਾਲ ਨਾਲ ਗੱਦੀ ਨੂੰ ਭੀ ਹੱਥਾਂ ਨਾਲ ਢੋਲਕੀ ਦੀ ਤਰ੍ਹਾਂ ਥਪ-ਥਪਾਉਣ ਲੱਗਾ। ਬੁੱਢਿਆਂ ਦੇ ਕੰਨੀਂ ਭੀ ਇਹ ਆਵਾਜ਼ਾਂ ਪਈਆਂ ਅਤੇ ਬਲਵੰਤ ਨੂੰ ਪਛਾਣ ਕੇ ਉਹ ਭੀ ਮੁਸਕੜੀਆਂ 'ਚ ਹੱਸਣ ਲੱਗੇ। ਉਨ੍ਹਾਂ ਦੇ ਅੰਦਰ ਜ਼ਿੰਦਗੀ ਦਾ ਅਨੁਭਵ ਸ਼ਹਿਦ ਦੀ ਤਰ੍ਹਾਂ ਇਕੱਠਾ ਹੋਇਆ ਪਿਆ ਸੀ। ਇਕ ਬੁੱਢਾ ਬੋਲਿਆ, "ਵਾਰਿ(ਸ) ਸ਼ਾਹ ਲੋਕਾਈਏ



 

ਜੱਗ ਕੋਲੋਂ ਭਾਵੇਂ ਆਪਣਾ ਹੀ ਗੁੜ ਖਾਈਏ ਜੀ।" ਦੂਜੇ ਦੋਨਾਂ ਨੇ ਭੀ ਪਹਿਲੇ ਦੀ ਸੁਰ 'ਚ ਸੁਰ ਮਿਲਾ ਕੇ ਕਿਹਾ, "ਹਾਂ, ਭਾਵੇਂ ਆਪਣਾ ਹੀ ਗੁੜ ਖਾਈਏ ਜੀ .....।"

ਬਲਵੰਤ ਆਪਣੀ ਕਮਰ 'ਤੇ ਹੱਥ ਰੱਖ ਕੇ ਸਿੱਧਾ ਖੜ੍ਹਾ ਹੋ ਕੇ ਬੁੱਢਿਆਂ ਵੱਲ ਨੂੰ ਸੰਬੋਧਨ ਹੋਇਆ ਅਤੇ ਥੋੜ੍ਹੀ ਉੱਚੀ ਸੁਰ 'ਚ ਬੋਲਣ ਲੱਗਾ, "ਤਾਇਆ, ਤੂੰ ਵਾਰਿ(ਸ) ਸ਼ਾਹ ਦੀ ਗੱਲ ਛੇੜ ਤੀ ਨਾ, ਛੇੜ ਤੀ ਨਾ ..... ਲੈ ..... ਫਿਰ ਸੁਣ ..... ਵਾਰਿ(ਸ) ਸ਼ਾਹ ਨਾ ਮੁੜਾਂਗੀ ਰਾਂਝਣੇ ਤੋਂ, ..... ਭਾ.....ਵੇਂ ਬਾਪ ਦੇ ਬਾ.....ਪ ਦਾ ਬਾਪ ਆਵੇ," ਬਲਵੰਤ ਨੂੰ ਜਿਹੜੀ ਭੀ ਸਤਰ ਹੀਰ ਵਾਰਿਸ ਵਿਚੋਂ ਸਕੂਲ ਦੇ ਵਕਤ ਦੀ ਯਾਦ ਸੀ, ਬੋਲ ਦਿੱਤੀ। ਇਸ ਅਵਸਰ 'ਤੇ ਇਸ ਦਾ ਕੋਈ ਮੇਲ ਸੀ ਜਾਂ ਨਹੀਂ, ਉਸ ਨੂੰ ਇਸ ਨਾਲ ਕੋਈ ਵਾਸਤਾ ਨਹੀਂ ਸੀ। ਬੁੱਢਾ ਭੀ ਉੱਠ ਖਲੋਤਾ ਅਤੇ ਬਲਵੰਤ ਨੂੰ ਸੰਬੋਧਨ ਹੋ ਕੇ ਬਾਂਹ ਕੱਢ ਕੇ ਬੋਲਣ ਲੱਗਾ, "ਲੈ ਹੀਰ ਵਾਰਿ(ਸ) ਦੀ ਹੀ ਹੋਰ ਸੁਣ ..... ਵਾਰਿ(ਸ) ਸ਼ਾਹ ਨਾ ਆਦਤਾਂ ਜਾਂਦੀਆਂ ਨੇ, ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ। ਨਾਲੇ ਕਦੀ-ਕਦਾਈਂ ਹੀਰ ਦੇ ਕਿੱਸੇ ਵਿਚੋਂ ਹੋਰ ਕੁਝ ਭੀ ਪੜ੍ਹਿਆ ਕਰ ਅਤੇ ਕੰਠ ਕਰਿਆ ਕਰ।" ਬਲਵੰਤ 'ਤੇ ਨਸ਼ੇ ਦਾ ਸਰੂਰ ਹੋਰ ਹੋ ਗਿਆ ਸੀ। ਉਹ ਅੱਧਾ ਕੁ ਮਿੰਟ ਜਿਉਂ ਦਾ ਤਿਉਂ ਖੜ੍ਹਾ ਰਿਹਾ, ਫਿਰ ਸਾਈਕਲ 'ਤੇ ਅੱਡੀ ਦੇ ਕੇ ਖੇਤਾਂ ਵੱਲ ਨੂੰ ਵਗ ਪਿਆ।

## ਨੌਂਵਾਂ



ਅਸੀਂ ਦਸਵੀਂ ਜਮਾਤ ਵਿਚ ਹੋ ਗਏ ਸਾਂ। ਦੁਸਹਿਰੇ ਦੀਆਂ ਚਾਰ ਛੁੱਟੀਆਂ ਹੋਈਆਂ ਸਨ, ਐਤਵਾਰ ਵੀ ਨਾਲ ਲੱਗ ਗਿਆ ਸੀ, ਇਸ ਤਰ੍ਹਾਂ ਚਾਰ ਦੀ ਥਾਂ ਭੀ ਪੰਜ ਛੁੱਟੀਆਂ ਬਣ ਗਈਆਂ ਸਨ। ਮੈਂ ਕਲਪੀ ਦੇ ਪਿੰਡ ਹੁਸੈਨੀਬਾਦ ਆਪਣੀ ਮਾਸੀ ਦੇ ਘਰ ਪਹਿਲੀ ਛੁੱਟੀ ਵਾਲੇ ਦਿਨ ਹੀ ਪਹੁੰਚ ਗਿਆ ਸਾਂ। ਮੈਂ ਅੰਦਰ ਵੜਦਿਆਂ ਹੀ ਮਾਸੀ ਤੇ ਮਾਸੜ ਨੂੰ ਵੇਖਦਿਆਂ ਹੀ 'ਸਤਿ ਸ੍ਰੀ ਅਕਾਲ' ਬੁਲਾਈ ਅਤੇ ਸਾਈਕਲ ਖੜ੍ਹਾ ਕਰ ਕੇ ਪੀੜ੍ਹੀ 'ਤੇ ਬਹਿ ਗਿਆ। 'ਸਾਸਰੀ ਕਾਲ ਬਈ, ਸਾਸਰੀ ਕਾਲ, ਅੱਜ ਤੇ ਚੰਦ ਚੜ੍ਹ ਗਿਆ। ਬਹੁਤ ਚੰਗਾ ਕੀਤਾ ਤੂੰ ਆ ਗਿਆ ..... ਬੀਬੀ ਦੀ ਸੁਣਾ। ਸਭ ਰਾਜ਼ੀ-ਬਾਜ਼ੀ ਨੇ।" ਮੈਂ 'ਹਾਂ' 'ਚ ਸਿਰ ਹਿਲਾਇਆ ਅਤੇ ਫਿਰ ਮਾਸੜ ਬਾਪੂ ਜੀ ਬਾਰੇ ਅਤੇ ਫਸਲ-ਬਾੜੀ ਬਾਰੇ ਇਧਰ ਉਧਰ ਦੀਆਂ ਗੱਲਾਂ ਕਰਦਾ ਰਿਹਾ। ਮਾਸੜ ਮੰਜੇ 'ਤੇ ਬੈਠਾ ਸੀ ਅਤੇ ਮਾਸੀ ਕਣਕ ਦੀ ਬੋਰੀ 'ਤੇ ਨਿਸਚਿੰਤ ਜਿਹੀ ਬੈਠੀ ਸੀ। ਮਾਸੀ ਗਿਲ੍ਹਾ ਜਿਹਾ ਕਰਦੀ ਅਤੇ ਕੁਝ ਰੋਹਬ ਨਾਲ ਮਾਸੜ ਨੂੰ ਕਹਿ ਰਹੀ ਸੀ, "ਇਕ ਪੂਰਾ ਸਾਲ ਹੋ ਗਿਆ, ਮੈਨੂੰ ਦੋ ਸੂਟ ਖ਼ਰੀਦਿਆਂ, ਹੁਣ ਕਿਸੇ ਦਿਨ ਖੇਤਾਂ ਤੋਂ ਵਿਹਲਾ ਹੋ ਕੇ ਮੈਨੂੰ ਸ਼ਹਿਰ ਲੈ ਚੱਲ। ਮੈਂ ਘੱਟੋ-ਘੱਟ ਚਾਰ ਸੂਟ, ਵਧੀਆ ਜਿਹੇ ਜ਼ਰੂਰ ਲੈਣੇ ਐ। ਤੇਰਾ ਤਾਂ ਕੰਮ ਹੀ ਨ੍ਹੀਂ ਮੁੱਕਦਾ, ਆਹ।"

"ਚੰਗਾ, ਚੰਗਾ! ਕਦੀ ਤੇਰੀ ਮੋੜੀ ਵੀ ਐ, ਪੰਜ ਕਰ ਪੰਜਾਹ ਕਰ, ਅਸੀਂ ਤੇਰੇ ਹੁਕਮ ਦੇ ਬੱਝੇ ਹਾਂ", ਮਾਸੜ ਇਕੋ ਸਾਹ ਇਹ ਕਹਿ ਗਿਆ।



 

ਫਿਰ ਮਾਸੀ ਮੇਰੇ ਨਾਲ ਗੱਲਾਂ ਕਰਨ ਲੱਗੀ, "ਹੀਰਾ ਨੂੰ ਨਾਲ ਲੈ ਆਉਂਦਾ, ਮਿਲ-ਗਿਲ ਜਾਂਦੀ। ਹੁਣ ਤਾਂ ਮੁਟਿਆਰ ਹੋ ਗਈ ..... ਵਿਆਹ-ਸ਼ਾਦੀ ਬਾਰੇ ਭੀ ਕੁਝ ਸੋਚਣਾ ਪਊ।" ਮਾਸੀ ਆਪਣੇ ਆਪ ਨਾਲ ਹੀ ਬੋਲਦੀ ਜਾ ਰਹੀ ਸੀ। "ਸਤਜੀਤ ਪੁੱਤ! ਮੇਰਾ ਇਕ ਕੰਮ ਕਰ। ਤੂੰ ਕੁਲਦੀਪ ਦੇ ਘਰ ਜਾਹ ਅਤੇ ਉਸ ਨੂੰ ਕਹਿ ਕਿ ਉਹਦੀ ਮਾਂ ਮੇਰੇ ਨਾਲ ਕੱਲ੍ਹ ਨੂੰ ਕਪਾਹ ਚੁਗਣ ਚੱਲੇ। ਕਪਾਹ ਪੂਰੀ ਖਿੜੀ ਪਈ ਐ, ਜੇ ਕੱਲ੍ਹ ਨਾ ਚੁਗੀ ਗਈ ਤਾਂ ਥੱਲੇ ਗਿਰਣ ਲੱਗ ਜਾਣੀ ਏ। ਇਹਦਾ ਮੈਨੂੰ ਫਿਕਰ ਪਿਆ ਹੋਇਆ ਐ, ਉਡ ਜਾ ਬੱਸ।" ਮਾਸੀ ਨੇ ਮੇਰੀ ਪਿੱਠ 'ਤੇ ਥਾਪੀ ਦੇ ਕੇ ਮੈਨੂੰ ਤੋਰ ਦਿੱਤਾ।

..... ..... ..... ..... .....

ਮੈਂ ਇਕ ਵਾਰ ਪਹਿਲਾਂ ਭੀ ਕੁਲਦੀਪ ਦੇ ਘਰ ਗਿਆ ਸਾਂ। ਝੱਟ ਹੀ ਉਹਦੇ ਘਰ ਪਹੁੰਚ ਕੇ ਮੈਂ ਆਵਾਜ਼ ਮਾਰੀ, "ਕਲਪੀ, ਕਲਪੀ!" ਉਹਦੀ ਵੱਡੀ ਭੈਣ ਬਾਹਰ ਆਈ ਅਤੇ ਕਿਹਾ ਕਿ ਮੈਂ ਅੰਦਰ ਆ ਜਾਵਾਂ ਅਤੇ ਕਲਪੀ ਉਥੇ ਹੀ ਸੀ। ਨਾਲੋ-ਨਾਲ ਤਿੰਨ ਕਮਰੇ ਪਾਏ ਹੋਏ ਸਨ। ਇਕ ਕਮਰੇ 'ਚ ਉਹ ਆਪਣੀ ਗਾਂ, ਮੱਝ ਆਦਿ ਬੰਨ੍ਹਦੇ ਸਨ ਅਤੇ ਦੋਂਹ 'ਚ ਉਨ੍ਹਾਂ ਨੇ ਆਪਣੇ ਰਹਿਣ ਦਾ ਕੀਤਾ ਹੋਇਆ ਸੀ। ਅੱਗੇ ਖੁਲ੍ਹਾ ਵਿਹੜਾ ਸੀ ਅਤੇ ਇਸ ਦੇ ਤਿੰਨ ਪਾਸੇ ਕੱਚੀ ਮਿੱਟੀ ਦੀ ਕੰਧ ਕੀਤੀ ਹੋਈ ਸੀ। ਸਾਰਾ ਘਰ ਬਹੁਤ ਚੰਗੀ ਤਰ੍ਹਾਂ ਲਿੱਪਿਆ-ਪੋਚਿਆ ਹੋਇਆ ਸੀ। ਕਲਪੀ ਦੀ ਮਾਂ ਅਤੇ ਉਸ ਦੀ ਇਕ ਹੋਰ ਵੱਡੀ ਭੈਣ ਬੈਠਕ ਵਾਲੇ ਕਮਰੇ 'ਚ ਦਰੀ ਬੁਣ ਰਹੀਆਂ ਸਨ। ਕਲਪੀ ਨੇ ਮੈਨੂੰ ਪਹਿਲਾਂ ਭੀ ਦੱਸਿਆ ਸੀ ਕਿ ਉਹਦੀ ਮਾਂ ਇਸ ਕੰਮ 'ਚ ਮਾਹਿਰ ਸੀ ਅਤੇ ਉਸ ਨੇ ਇਹ ਕੰਮ ਉਸ ਦੀਆਂ ਭੈਣਾਂ ਨੂੰ ਭੀ ਚੰਗੀ ਤਰ੍ਹਾਂ ਸਿਖਾ ਦਿੱਤਾ ਸੀ। ਉਹ ਵੀਹ-ਪੰਝੀ ਦਿਨਾਂ 'ਚ ਵੇਲ-ਬੂਟਿਆਂ ਵਾਲੀ ਇਕ ਦਰੀ ਬੁਣ ਦਿੰਦੀਆਂ ਸਨ। ਪਿੰਡ ਦੇ ਹੋਰ ਲੋਕ ਭੀ ਉਨ੍ਹਾਂ ਤੋਂ ਪੈਸੇ ਦੇ ਕੇ ਆਪਣੀਆਂ ਦਰੀਆਂ ਬੁਣਵਾਉਂਦੇ ਰਹਿੰਦੇ ਸਨ।

ਕਲਪੀ ਅਤੇ ਉਸ ਦੀ ਭੈਣ ਟੋਕੇ ਦੀ ਮਸ਼ੀਨ 'ਤੇ ਆਗ ਕੁਤਰ ਰਹੇ ਸਨ। ਉਸ ਦੀ ਭੈਣ ਰੁੱਗ ਦੇ ਰਹੀ ਸੀ ਅਤੇ ਕਲਪੀ ਮਸ਼ੀਨ ਗੇੜ ਰਿਹਾ ਸੀ। ਜਦੋਂ ਮਸ਼ੀਨ 'ਚ ਰੁੱਗ ਜ਼ਿਆਦਾ ਆਉਣ ਕਰ ਕੇ ਭਾਰੀ ਹੋ ਜਾਂਦੀ ਤਾਂ ਉਸ ਦੀ ਭੈਣ ਭੀ ਕਲਪੀ ਨਾਲ ਲੱਗ ਕੇ ਮਸ਼ੀਨ ਗੇੜਨ ਲੱਗਦੀ। ਮੈਨੂੰ ਵੇਖ ਕੇ ਕਲਪੀ ਮਸ਼ੀਨ ਛੱਡ ਕੇ ਮੇਰੇ ਵੱਲ ਨੂੰ ਆ ਗਿਆ। ਹੱਥ ਮਿਲਾ ਕੇ ਉਸ ਨੇ ਮੈਨੂੰ ਬੈਠਕ 'ਚ ਇਕ ਸੂਤ ਦੇ ਪਲੰਘ 'ਤੇ ਬਿਠਾ ਦਿੱਤਾ। ਇਸ ਪਲੰਘ ਦੀ ਬੁਣਾਈ ਭੀ ਤਰ੍ਹਾਂ ਤਰ੍ਹਾਂ ਦੇ ਰੰਗ ਦਾ ਸੂਤ ਪਾ ਕੇ ਸਜਾਈ ਪਈ ਸੀ। ਉਹ ਅਤੇ ਉਸ ਦੀ ਭੈਣ ਟੋਕਾ ਕਰਦੇ ਰਹੇ ਅਤੇ ਮੈਂ ਚੁੱਪ-ਚਾਪ ਬੈਠਾ ਬਾਹਰ ਵੱਲ ਨੂੰ ਵੇਖਦਾ ਰਿਹਾ।

ਵਿਹੜੇ ਵਿਚ ਇਕ ਨਿੰਮ ਦਾ ਅਤੇ ਦੂਜਾ ਸ਼ਹਿਤੂਤ ਦਾ ਦਰੱਖਤ ਖੜਾ ਸੀ। ਇਨ੍ਹਾਂ ਦੀ ਭੀ ਗੂੜ੍ਹੀ ਭਾ ਮਾਰਦੀ ਪੱਤਿਆਂ ਦੀ ਹਰਿਆਲੀ ਤੋਂ ਭਲੀ-ਭਾਂਤ ਲੱਗਦਾ ਸੀ ਕਿ ਦੋਵੇਂ ਦਰੱਖਤ ਦਸ-ਬਾਰਾਂ ਸਾਲ ਤੋਂ ਜ਼ਿਆਦਾ ਪੁਰਾਣੇ ਨਹੀਂ ਸਨ। ਵਿਹੜੇ ਦੇ ਇਕ ਕੋਨੇ 'ਚ ਕਲਪੀ ਦਾ ਪਿਓ ਜੁੱਤੀਆਂ ਬਣਾਉਣ ਦੇ ਕੰਮ 'ਚ ਮਗਨ ਲੱਗਦਾ ਸੀ। ਉਸ ਨੇ ਘੁੱਟਵੀਂ ਪਜਾਮੀ ਅਤੇ ਗਲ ਖੱਦਰ ਦਾ ਕੁੜਤਾ ਪਾਇਆ ਹੋਇਆ ਸੀ, ਸਿਰ ਵਾਹ ਕੇ ਚੰਗੀ ਤਰ੍ਹਾਂ ਜੂੜਾ ਕੀਤਾ ਹੋਇਆ ਸੀ ਪਰ ਪਗੜੀ ਨਹੀਂ ਸੀ ਰੱਖੀ ਹੋਈ। ਉਸ ਦੀ ਦਾੜ੍ਹੀ 'ਚ ਕਿਧਰੇ ਕਿਧਰੇ ਧੌਲੇ ਵਾਲ ਭੀ ਨਜ਼ਰੀਂ ਪੈਂਦੇ ਸਨ। ਉਹ ਨਵੀਂ ਜੁੱਤੀ ਤਿਆਰ ਕਰਨ ਵਿਚ ਰੁੱਝਾ ਹੋਇਆ ਸੀ ਅਤੇ ਟਾਂਕੇ ਬੜੀ ਨੀਝ ਨਾਲ ਭਰ ਰਿਹਾ ਸੀ। ਉਸ ਦੇ ਸਾਹਮਣੇ ਕੁਰਸੀ 'ਤੇ ਪਿੰਡ ਦਾ ਸਰਪੰਚ ਲੱਤ 'ਤੇ ਲੱਤ ਧਰੀ ਬੈਠਾ



 

ਸੀ। ਉਹਦੇ ਕੱਪੜਿਆਂ ਤੋਂ, ਜੁੱਤੀ ਤੋਂ ਅਤੇ ਸ਼ਾਨਦਾਰ ਪੱਗ ਤੋਂ ਅਤੇ ਚੰਗੇ ਢੰਗ ਨਾਲ ਬੱਝੀ ਦਾੜ੍ਹੀ ਤੋਂ ਉਸ ਦੇ ਖ਼ੁਸ਼ਹਾਲ ਹੋਣ ਦਾ ਸੰਕੇਤ ਮਿਲਦਾ ਸੀ। ਸਰਪੰਚ ਬੋਲ ਰਿਹਾ ਸੀ, "ਲੈ ਬਈ, ਰੰਗੀਲ ਸਿੰਹਾਂ! ਐ ਫੜ ਤਿੰਨ ਰੁਪਈਏ ਸਾਈ ਦੇ। ਮੇਰੀ ਘਰ ਵਾਲੀ ਕਰਮ ਕੁਰ ਦੀ ਜੁਤੀ ਪੰਦਰਾਂ ਦਿਨਾਂ 'ਚ ਬਣਾ ਕੇ ਫੜਾ ਦੇਹ। ਜੁੱਤੀ ਕਾਲੀ ਕੁਰਮ ਦੀ ਹੋਵੇ ਅਤੇ ਵਧੀਆ ਕਢਾਈ ਭੀ ਕੀਤੀ ਹੋਵੇ। ਵੈਸੇ ਤਾਂ ਤੇਰੇ ਕੰਮ ਦੀ ਅਤੇ ਕਾਰੀਗਰੀ ਦੀ ਬਾਹਲੀ ਮਹਿਮਾ ਐ ..... ਇਹ ਕੁਝ ਕਹਿਣ ਦੀ ਜ਼ਰੂਰਤ ਤਾਂ ਨਹੀਂ।"

"ਜੁੱਤੀ ਤਾਂ ਸਰਦਾਰ ਜੀ ਬਣਾਉਣੀ ਹੀ ਹੈ ਪਰ ਪੰਦਰਾਂ ਦਿਨਾਂ ਵਿਚ ਔਖੀ ਹੀ ਬਣੂੰ। ਐਨੀ ਥੱਡੀ ਪਰਖ ਵਿਚ ਨਾ ਤੂੰ ਮੈਨੂੰ ਪਾ।" ਕਲਪੀ ਦੇ ਪਿਓ ਨੇ ਰੁਪਈਏ ਫੜਦੇ ਹੋਏ ਆਪਣੀ ਸ਼ੰਕਾ ਜ਼ਾਹਰ ਕੀਤੀ।

"ਭਾਵੇਂ ਦਿਨ ਰਾਤ ਇਕ ਕਰ, ਜੁੱਤੀ ਤਾਂ ਤੈਤੋਂ ਹੀ ਬਣਵਾਣੀ ਏਂ। ਬੱਸ, ਮੈਨੂੰ ਨ੍ਹੀਂ ਹੋਰ ਪਤਾ। ਕਰਮ ਕੁਰ ਦੇ ਭਾਈ ਦੇ ਮੁੰਡੇ ਦਾ ਵਿਆਹ ਐ, ਇਸ ਕਰਕੇ ਪੁਰਾਣੀ ਜੁੱਤੀ ਪਾ ਕੇ ਕਿਵੇਂ ਚਲੇ ਜਾਈਏ? ਚੱਲ, ਹੋਰ ਦੋ-ਚਾਰ ਦਿਨ ਲੈ ਲਈਂ, ਪਰ ਬਣਾ ਜ਼ਰੂਰ ਦੇਈਂ।" ਸਰਪੰਚ ਨੇ ਸਾਫ਼ ਸਾਫ਼ ਸ਼ਬਦਾਂ 'ਚ ਕਿਹਾ।

ਇੰਨੇ ਨੂੰ ਕਲਪੀ ਟੋਕੇ ਦਾ ਕੰਮ ਪੂਰਾ ਕਰ ਕੇ ਮੇਰੇ ਪਾਸ ਆ ਕੇ ਬਹਿ ਗਿਆ ਅਤੇ ਕਿਤਾਬਾਂ-ਕਾਪੀਆਂ ਦੀਆਂ ਗੱਲਾਂ ਕਰਨ ਲੱਗਾ। ਫਿਰ ਮੈਂ ਉਸ ਨੂੰ ਦੱਸਿਆ ਕਿ ਮਾਸੀ ਨੇ ਮੈਨੂੰ ਉਸ ਦੀ ਮਾਂ ਨੂੰ ਕੱਲ੍ਹ ਕਪਾਹ ਚੁਗਣ ਵਾਸਤੇ ਸੁਨੇਹਾ ਦੇ ਕੇ ਘੱਲਿਆ ਏ। "ਬੇਬੇ! ਐਧਰ ਆਈਂ।" ਕਲਪੀ ਨੇ ਆਪਣੀ ਮਾਂ ਨੂੰ ਆਵਾਜ਼ ਮਾਰੀ, ਜੋ ਰੋਟੀ ਟੁੱਕ ਕਰਨ 'ਚ ਰੁੱਝ ਗਈ ਲੱਗਦੀ ਸੀ। ਉਦੋਂ ਉਹ ਦਾਲ ਦੀ ਤੌੜੀ ਵਿਚ ਕੜਛੀ ਫੇਰ ਰਹੀ ਸੀ। ਕੜਛੀ ਨੂੰ ਆਪਣੇ ਹੱਥ ਵਿਚ ਹੀ ਫੜੀ ਉਹ ਬੈਠਕ ਵਿਚ ਆ ਗਈ ਅਤੇ ਪੁੱਛਣ ਲੱਗੀ, "ਕਿਆ ਹੈ?"

"ਸਤਜੀਤ ਆਪਣੀ ਮਾਸੀ ਦਾ ਸੁਨੇਹਾ ਲੈ ਕੇ ਆਇਆ ਕਿ ਕੱਲ੍ਹ ਨੂੰ ਕਪਾਹ ਦੀ ਵਾਰੀ ਐ। ਤੂੰ ਉਹਦੇ ਨਾਲ ਕਪਾਹ ਚੁਗਣ ਜਾਈਂ।"

"ਲੈ ਪੁੱਤ, ਇਹਦੀ ਮਾਸੀ ਤਾਂ ਮੈਨੂੰ ਭਾਵੇਂ ਅੱਧੀ ਰਾਤ ਨੂੰ ਬਾਂਹ ਤੋਂ ਫੜ ਕੇ ਉਠਾ ਲਏ, ਮੈਂ ਤਾਂ ਉਦੋਂ ਵੀ ਉਹਦੇ ਨਾਲ ਤੁਰ ਪਊਂ। ਮੇਰੀ ਤਾਂ ਉਹ ਛੋਟੀ ਭੈਣ ਐ, ਭੈਣ। ਮੈਂ ਜ਼ਰੂਰ ਜਾਊਂ। ਨਾਲੇ ਖ਼ਾਸੀ ਦੇਰ ਤੋਂ ਉਹਦੇ ਨਾਲ ਮੈਂ ਬਹੁਤ ਸਾਰੀਆਂ ਗੱਲਾਂ ਵੀ ਨ੍ਹੀਂ ਕੀਤੀਆਂ। ਮੈਂ ਜ਼ਰੂਰ ਆਊਂ, ਸੂਰਜ ਨਿਕਲਣ ਦੇ ਨਾਲ ਹੀ।" ਕਲਪੀ ਦੀ ਮਾਂ ਅਪਣੱਤ ਜਤਾਉਂਦੀ ਇਹ ਸਭ ਕੁਝ ਬੋਲ ਗਈ। ਮੈਂ ਤੇ ਕਲਪੀ ਬੈਠਕ ਵਿਚੋਂ ਉੱਠ ਕੇ ਬਾਹਰ ਆ ਗਏ। ਉਹ ਮੇਰੇ ਨਾਲ ਪਿੰਡ ਦੇ ਦਰਵਾਜ਼ੇ ਤਕ ਆਇਆ ਅਤੇ ਮੇਰੇ ਕਹਿਣ 'ਤੇ ਕਿ ਮੈਂ ਹੁਣ ਚਲਾ ਜਾਵਾਂਗਾ, ਉਹ ਵਾਪਸ ਆਪਣੇ ਘਰ ਨੂੰ ਮੁੜ ਗਿਆ।

# ਦਸਵਾਂ

ਮਾਸੀ ਦਿਨ ਚੜ੍ਹਦੇ ਨਾਲ ਹੀ ਚਾਹ-ਪਾਣੀ ਪੀ ਕੇ ਘਰੋਂ ਕਪਾਹ ਚੁਗਣ ਵਾਸਤੇ ਚਲੀ ਗਈ। ਜਾਣ ਤੋਂ ਪਹਿਲਾਂ ਉਸ ਨੇ ਮਾਸੜ ਨੂੰ ਕਹਿ ਦਿੱਤਾ ਸੀ ਕਿ ਦੁਪਹਿਰ ਦੀ ਰੋਟੀ ਉਹ ਗੁਆਂਢਣ ਦੀ ਕੁੜੀ ਨੂੰ ਸੱਦ ਕੇ ਬਣਵਾ ਲਏ ਅਤੇ ਇਸ ਕੰਮ-ਕਾਜ ਵਿਚ ਮਾਸੀ ਦੀ ਦਸ-ਬਾਰਾਂ ਸਾਲ ਦੀ ਕੁੜੀ ਭੀ ਮਦਦ ਕਰ ਦੇਵੇ। ਮਾਸੜ ਰੋਟੀ-ਟੁੱਕ ਦਾ ਕੰਮ ਕਰਵਾ ਕੇ ਡੇਢ ਕੁ ਵਜੇ ਦੇ ਆਸ-ਪਾਸ ਖੇਤਾਂ ਵੱਲ ਨੂੰ ਚਲਾ ਗਿਆ। ਰਾਤ ਦੀ ਉਸ ਦੀ ਮਾਸੀ ਨਾਲ ਹੋਈ ਗੱਲ-ਬਾਤ ਤੋਂ ਪਤਾ ਲੱਗਦਾ ਸੀ ਕਿ ਉਸ ਨੇ ਕਪਾਹ ਦੇ ਨਾਲ ਲੱਗਦੇ ਖੇਤ ਨੂੰ ਪਾਣੀ ਦੇ ਕੇ ਕਣਕ ਵਾਸਤੇ ਤਿਆਰ ਕਰਨਾ ਸੀ।

ਮਾਸੜ ਦੇ ਜਾਣ ਪਿੱਛੋਂ ਮੈਂ ਕਲਪੀ ਦੇ ਘਰ ਵੱਲ ਨੂੰ ਨਿਕਲ ਪਿਆ। ਉਹਦੇ ਘਰ ਪਹੁੰਚਣ 'ਤੇ ਮੈਂ ਵੇਖਿਆ ਕਿ ਉਹ ਸੂਤ ਦੇ ਪਲੰਘ 'ਤੇ ਕਿਤਾਬਾਂ ਕਾਪੀਆਂ ਦੇ ਖਿਲਾਰੇ 'ਚ ਬੈਠਾ ਅੰਗਰੇਜ਼ੀ ਦਾ ਪਾਠ 'ਪੰਜਾਬ—ਦ ਮਾਊਸਟੇਚ ਆਫ਼ ਇੰਡੀਆ' ਪੜ੍ਹ ਰਿਹਾ ਸੀ। ਇਹ ਲੇਖ ਇਕ ਨਵੇਂ ਉਭਰਦੇ ਲੇਖਕ ਦੇਵ ਰਾਜ ਸਿੰਘ ਨੇ ਲਿਖਿਆ ਸੀ। ਕਲਪੀ ਨੇ ਹੈਰਾਨੀ ਅਤੇ ਖ਼ੁਸ਼ੀ ਨਾਲ ਕਿਹਾ, "ਦੇਖ, ਲੇਖਕ ਨੇ ਪੰਜਾਬ ਨੂੰ ਨਾ ਹੀ ਪਰਾਈਡ ਆਫ਼ ਇੰਡੀਆ ਜਾਂ ਆਈ ਆਫ਼ ਇੰਡੀਆ ਕਿਹਾ ਹੈ। ਬਿਲਕੁਲ ਨਵੀਂ ਹੀ ਕਿਸਮ ਦੀ ਗੱਲ ਕਹਿ ਦਿੱਤੀ ਹੈ, ਵਾਹ!" ਫਿਰ ਅਸੀਂ ਦੋ ਮਿੰਟਾਂ ਲਈ ਆਪਣੇ ਹੀ ਮਨਾਂ 'ਚ ਪੰਜਾਬ ਦੀ ਧਰਤੀ, ਪੌਣ-ਪਾਣੀ, ਰੁੱਤਾਂ, ਫੁੱਲਾਂ-ਫਲਾਂ ਦੇ ਨਜ਼ਾਰੇ ਸੁਪਨਿਆਂ ਦੀ ਤਰ੍ਹਾਂ ਮਾਣਦੇ ਰਹੇ। ਮੈਂ ਕਿਹਾ ਕਿ ਚੱਲ ਹੁਣ ਬਾਹਰ ਚੱਲਦੇ ਹਾਂ।

ਅਸੀਂ ਪਿੰਡ ਦੇ ਪ੍ਰਾਇਮਰੀ ਸਕੂਲ ਦੇ ਮੈਦਾਨ ਵੱਲ ਚੱਲ ਪਏ। ਮੈਦਾਨ ਦੇ ਨਾਲ ਦੀ ਜ਼ਮੀਨ ਭੀ ਸ਼ਾਮਲਾਟ ਹੀ ਸੀ। ਮੁੰਡੇ ਉਥੇ ਗੁੱਲੀ-ਡੰਡਾ, ਹਾਕੀ ਅਤੇ ਵਾਲੀਬਾਲ ਆਦਿ ਖੇਡਦੇ ਰਹਿੰਦੇ ਸਨ। ਅੱਜ ਭੀ ਚਾਰ-ਪੰਜ ਮੁੰਡੇ ਗੁੱਲੀ-ਡੰਡਾ ਖੇਡ ਰਹੇ ਸਨ। ਅਸੀਂ ਪੰਦਰਾਂ ਕੁ ਮਿੰਟ ਉਨ੍ਹਾਂ ਨੂੰ ਖੇਡਦਿਆਂ ਤੱਕਦੇ ਰਹੇ। ਫਿਰ ਅਸੀਂ ਦੋਵੇਂ ਉਨ੍ਹਾਂ ਖੇਤਾਂ ਵੱਲ ਨੂੰ ਚੱਲ ਪਏ, ਜਿਥੇ ਮਾਸੀ ਅਤੇ ਕਲਪੀ ਦੀ ਮਾਂ ਕਪਾਹ ਚੁਗਣ ਗਈਆਂ ਸਨ ਅਤੇ ਮਾਸੜ ਖੇਤ ਨੂੰ ਪਾਣੀ ਲਾਉਣ ਗਿਆ ਸੀ।

ਕਿਧਰੇ ਇੱਖ ਅਤੇ ਕਿਧਰੇ ਕਪਾਹ ਦੀ ਫਸਲ ਖੜ੍ਹੀ ਸੀ, ਚਰ੍ਹੀਆਂ ਅਤੇ ਮੂੰਗਫਲੀ ਭੀ ਲਗਭਗ ਪੱਕੀਆਂ ਖੜ੍ਹੀਆਂ ਸਨ। ਵਾਤਾਵਰਣ ਵਿਚ ਰਲਵੀਂ-ਮਿਲਵੀਂ ਸੁਗੰਧ ਭਰੀ ਪਈ ਸੀ, ਜਿਵੇਂ ਅਕਤੂਬਰ-ਸਤੰਬਰ ਦੇ ਮਹੀਨਿਆਂ 'ਚ ਹੁੰਦਾ ਹੈ। ਭਾਵੇਂ ਇਨ੍ਹਾਂ ਦਿਨਾਂ ਵਿਚ ਠੰਢ ਉਤਰਨੀ ਸ਼ੁਰੂ ਹੋ ਜਾਂਦੀ ਹੈ ਪਰ ਦਿਨ ਦੇ ਢਾਈ-ਤਿੰਨ ਵਜੇ ਹੋਣ ਕਰਕੇ ਵਾਤਾਵਰਣ ਵਿਚ ਸੁਖਾਵੀਂ ਜਿਹੀ ਗਰਮੀ ਸੀ। ਜਦੋਂ ਅਸੀਂ ਖੇਤਾਂ 'ਚ ਪਹੁੰਚੇ ਤਾਂ ਮਾਸੀ ਦੀ ਕੁੜੀ ਰੋਟੀ ਲੈ ਕੇ ਉਥੇ ਪਹੁੰਚ ਚੁੱਕੀ ਸੀ। ਸਾਡੇ ਪਹੁੰਚਣ 'ਤੇ ਮਾਸੀ ਕਹਿਣ ਲੱਗੀ, "ਤੁਸੀਂ ਵੀ ਆ ਗਏ ਓ ਲਾਡਲਿਓ! ਇਸ ਖੁੱਲ੍ਹੀ ਹਵਾ ਵਿਚ ਆਪਣੀ ਰੂਹ ਨੂੰ ਮੋਕਲਾ ਕਰੋ। ਕਿਆ ਦਿਨ ਰਾਤ ਕਿਤਾਬਾਂ ਵਿਚ ਹੀ ਸਿਰ ਗੱਡੀ ਬੈਠੇ ਰਹਿੰਦੇ ਓ।"

ਮਾਸੜ ਇਕ ਕਾਮੇ ਨਾਲ ਥੋੜ੍ਹੀ ਦੂਰ ਖੇਤ ਨੂੰ ਪਾਣੀ ਲਗਾ ਰਿਹਾ ਸੀ। ਉਸ ਨੇ ਇਨ੍ਹਾਂ ਦੋ-ਤਿੰਨ ਖੇਤਾਂ ਵਾਸਤੇ ਇਕ ਛੋਟੇ ਬੋਰ ਦੀ ਬੰਬੀ ਲਗਵਾ ਲਈ ਸੀ, ਸਾਲ ਕੁ ਪਹਿਲਾਂ। ਮਾਸੀ ਅਤੇ ਕਲਪੀ ਦੀ ਮਾਂ ਨੇ ਚਾਦਰਾਂ ਦੀਆਂ ਝੋਲੀਆਂ ਮਾਰੀਆਂ ਹੋਈਆਂ ਸਨ ਅਤੇ ਕਪਾਹ ਨੂੰ ਚੁਗ-ਚੁਗ ਕੇ ਝੋਲੀਆਂ 'ਚ ਪਾਈ ਜਾਂਦੀਆਂ ਸਨ। ਹੁਣ ਉਹ ਰੋਟੀ ਖਾਣ ਲਈ ਕਪਾਹ ਦੇ ਖੇਤ



 

ਤੋਂ ਬਾਹਰ ਆ ਗਈਆਂ ਅਤੇ ਝੋਲੀਆਂ ਉਤਾਰ ਕੇ ਕੱਪੜਿਆਂ ਨੂੰ ਝਾੜਨ ਲੱਗ ਗਈਆਂ। ਕੁੜੀ ਪਾਣੀ ਭੀ ਘਰ ਤੋਂ ਹੀ ਲੈ ਕੇ ਆਈ ਸੀ, ਕਿਉਂਕਿ ਇਤਨਾ ਨੇੜੇ ਕੋਈ ਖੂਹ ਨਹੀਂ ਸੀ ਕਿ ਪਾਣੀ ਭਰ ਕੇ ਉਥੋਂ ਲਿਆਂਦਾ ਜਾ ਸਕੇ। ਉਹ ਕਿੱਕਰ ਦੇ ਦਰੱਖ਼ਤ ਥੱਲੇ ਬੈਠੀਆਂ ਸਨ ਅਤੇ ਅਸੀਂ ਪੰਜਾਹ ਗਜ਼ ਦੀ ਦੂਰੀ 'ਤੇ ਇਕ ਹੋਰ ਕਿੱਕਰ ਥੱਲੇ ਖੇਤ ਦੀ ਵੱਟ 'ਤੇ ਬੈਠੇ ਸਾਂ। ਮਾਸੀ ਨੇ ਰੋਟੀ ਅਤੇ ਦਾਲ ਵਾਲੇ ਭਾਂਡਿਆਂ ਨੂੰ ਖੋਲ੍ਹ ਖੋਲ੍ਹ ਵੇਖਿਆ। ਫਿਰ ਜੱਗ ਵਿਚ ਪਈ ਲੱਸੀ ਨੂੰ ਭੀ ਅੱਖਾਂ ਦੇ ਕੋਲ ਲਿਆ ਕੇ ਤੱਕਿਆ। ਫਿਰ ਕਲਪੀ ਦੀ ਮਾਂ ਨੂੰ ਹੱਸਦੀ ਹੱਸਦੀ ਕਹਿਣ ਲੱਗੀ, "ਨੀ ਤੂੰ ਆਪਣੀ ਬਾਟੀ ਅਤੇ ਗਲਾਸ ਵੀ ਨਾਲ ਲਿਆਈਂ ਏਂ ?"

"ਆਹੋ, ਕਿਉਂ ਨੀ", ਕਲਪੀ ਦੀ ਮਾਂ ਨੇ ਨੱਕ 'ਚ ਸੜ੍ਹਾਕਾ ਜਿਹਾ ਮਾਰ ਕੇ ਜਵਾਬ ਦਿੱਤਾ।

"ਲਿਆ ਬਾਟੀ ਦਾਲ ਪਾ ਦਿਆਂ ਤੇ ਐ ਫੜ ਚਾਰ ਚੋਪੜੀਆਂ ਹੋਈਆਂ ਰੋਟੀਆਂ ..... ਲਿਆ ਗਲਾਸ ਐਧਰ ਰੱਖ ਲੱਸੀ ਨਾਲ ਭਰ ਦਾਂ।" ਇਹ ਕਹਿੰਦੀ ਕਹਿੰਦੀ ਮਾਸੀ ਮਿੰਨ੍ਹਾ-ਮਿੰਨ੍ਹਾ ਹੱਸੀ ਜਾ ਰਹੀ ਸੀ। ਜਿਉਂ ਹੀ ਉਹ ਜੱਗ ਵਿਚੋਂ ਲੱਸੀ ਪਾਉਣ ਲੱਗੀ ਤਦ ਉਸ ਨੇ ਥੋੜ੍ਹੀ ਉੱਚੀ ਆਵਾਜ਼ ਕਰ ਕੇ ਅਤੇ ਖਿਝ ਪ੍ਰਗਟਾਉਂਦੇ ਕਿਹਾ, "ਲੈ ਪਾ ਦਿੱਤੀ, ਪਤਾ ਨ੍ਹੀਂ ਇਹ ਪਾਖੰਡ ਜਿਹਾ ਅਜੇ ਕਿੰਨੀ ਦੇਰ ਹੋਰ ਚੱਲੂ।" ਜਦੋਂ ਉਸ ਨੇ ਇਹ ਸ਼ਬਦ ਕਹੇ ਤਾਂ ਉਸ ਨੇ ਲੱਸੀ ਪਾਉਂਦੀ ਪਾਉਂਦੀ ਨੇ ਜੱਗ ਨੂੰ ਕਲਪੀ ਦੀ ਮਾਂ ਦੇ ਗਲਾਸ ਨਾਲ ਥੋੜ੍ਹਾ ਦਬਾ ਕੇ ਮਾਰਿਆ। ਜਿਸ ਕਾਰਨ ਜੱਗ ਅਤੇ ਗਲਾਸ ਵਿਚੋਂ ਕੁਝ ਲੱਸੀ ਬਾਹਰ ਗਿਰ ਗਈ। ਮਾਸੀ ਨੇ ਫਿਰ ਕਿਹਾ, "ਆਹ ! ਫ਼ਰੇਬਾਂ ਦਾ ਵੀ ਅੰਤ ਨਹੀਂ ਇਸ ਦੁਨੀਆਂ ਵਿਚ।"

"ਤੂੰ ਲੱਸੀ ਪਾਉਂਦੀ ਐਂ ਕਿ ਦੁਨੀਆਂ ਨਾਲ ਜੰਗ ਕਰਦੀ ਐਂ ?" ਕਲਪੀ ਦੀ ਮਾਂ ਬੋਲੀ।

"ਹੁਣ ਜੰਗ ਦੀ ਕੋਈ ਲੋੜ ਨਹੀਂ ਲੱਗਦੀ ..... ਇਹ ਤਾਂ ਦੰਭ ਹੁਣ ਖ਼ਤਮ ਹੋਇਆ ਈ ਸਮਝ।" ਮਾਸੀ ਦੇ ਬੋਲਾਂ ਵਿਚੋਂ ਤਸੱਲੀ ਲਿਸ਼ਕਾਂ ਮਾਰਦੀ ਸੀ। ਫਿਰ ਦੋਨਾਂ ਨੇ ਰੋਟੀ ਖਾ ਕੇ ਹੱਥ ਧੋਤੇ ਅਤੇ ਕੁਝ ਚਿਰ ਇਧਰ-ਉਧਰ ਦੀਆਂ ਗੱਲਾਂ ਕਰਨ ਲੱਗੀਆਂ। ਮਾਸੀ ਨੇ ਸਾਨੂੰ ਹੱਥ ਦਾ ਇਸ਼ਾਰਾ ਕਰ ਕੇ ਉਨ੍ਹਾਂ ਪਾਸ ਆਉਣ ਨੂੰ ਕਿਹਾ। ਅਸੀਂ ਪਾਸ ਜਾ ਕੇ ਅਜੇ ਬੈਠਣ ਲਈ ਆਪਣੇ ਆਪ ਨੂੰ ਸਵਾਰ ਹੀ ਰਹੇ ਸਾਂ ਕਿ ਮਾਸੀ ਨੇ ਆਪਣੀ ਮਾਸਟਰਨੀ ਵਰਗੀ ਆਵਾਜ਼ 'ਚ ਸਵਾਲ ਪੁੱਛਿਆ, "ਵੇ ਕੁਲਦੀਪ, ਤੈਂ ਗੋਰੀ ਬਹੂ ਲੈਣੀ ਐ ਕਿ ਕਾਲੀ ? ਸੱਚ ਸੱਚ ਦੱਸੀਂ, ਜ਼ਰਾ ਸ਼ੇਰ ਬਣ ਕੇ।" ਇਹ ਕਹਿੰਦੀ-ਪੁੱਛਦੀ ਮਾਸੀ ਕਪਾਹ ਦੀ ਇਕ ਛਿਟੀ ਨੂੰ ਧਰਤੀ 'ਤੇ ਪੋਲਾ ਪੋਲਾ ਮਾਰੀ ਜਾ ਰਹੀ ਸੀ। ਕਲਪੀ ਨੇ ਆਪਣੇ ਆਪ ਨੂੰ ਇਉਂ ਸੰਭਾਲਿਆ ਜਿਵੇਂ ਕੋਈ ਵਾਰ ਰੋਕਦਾ ਹੋਵੇ।

"ਮੈਂ ਤਾਂ ਮਾਸੀ, ਗੋਰੀ ਹੀ ਲਊਂਗਾ, ਮੈਂ ਕਾਲੀ ਕਿਉਂ ਲਵਾਂ ਭਲਾ।"

ਮਾਸੀ ਨੇ ਮਖ਼ੌਲ ਦੇ ਲਹਿਜ਼ੇ ਵਿਚ ਫਿਰ ਕਿਹਾ, "ਗੋਰੀ ਹੀ ਲਊਂਗਾ, ਵਾਹ !! ਤੈਨੂੰ ਪਤਾ ਵੀ ਐ ਕਿ ਕਈ ਕਾਲੀਆਂ ਕੁੜੀਆਂ ਗੋਰੀਆਂ ਤੋਂ ਭੀ ਸੁਹਣੀਆਂ ਫੱਬਦੀਆਂ ਐ। ਅੱਛਿਆ, ਦੱਸ, ਮੇਰਾ ਰੰਗ ਪੱਕਾ ਐ ਕਿ ਕਣਕ-ਵੰਨਾ ?" ਇਸ ਤੋਂ ਬਾਅਦ ਕਲਪੀ ਮੂੰਹ ਨੀਚੇ ਕਰ ਕੇ ਬੈਠਾ ਰਿਹਾ ਅਤੇ ਉਸ ਨੇ ਮਾਸੀ ਦੀ ਗੱਲ ਦਾ ਜਵਾਬ ਨਾ ਦਿੱਤਾ। ਕਲਪੀ ਦੀ ਮਾਂ ਭੀ ਵਿਚੋਂ ਹੀ ਬੋਲਣ ਲੱਗੀ, "ਬੱਸ, ਹੁਣ ਤਾਂ ਇਹਨੂੰ ਮੰਗ ਹੀ ਦੇਣਾ ਐ। ਕਈ ਥਾਵਾਂ ਤੋਂ ਸਾਕ ਆ ਰਹੇ ਐ। ਕੁੜੀਆਂ ਨੇ ਤਾਂ ਆਪਣੇ ਘਰੀਂ ਚਲੇ ਹੀ ਜਾਣਾ ਐ ਸਾਲ ਖੰਡ ਨੂੰ, ਰੋਟੀ-ਟੁੱਕ ਕਰਨ ਵਾਸਤੇ ਕੋਈ ਤਾਂ ਚਾਹੀਦੀ ਹੀ ਐ। ਨਾਲੇ ਅਸੀਂ ਭੀ ਤਾਂ ਮੁੰਡੇ ਦੇ ਵਿਆਹ ਦਾ ਚਾਅ ਪੂਰਾ ਕਰਨਾ ਐ।"



 

"ਚਲੋ ਚੰਗਾ ਈ ਐ, ਮੰਗ ਲਓ। ਪਰ ਹੁਣ ਬਹੂ ਤੂੰ ਦੇਖ-ਪਰਖ ਕੇ ਗੋਰੀ ਹੀ ਲਿਆਈਂ।" ਮਾਸੀ ਨੇ ਕਿਹਾ। ਫਿਰ ਉਹ ਹੌਲੀ ਹੌਲੀ ਕਪਾਹ ਦੇ ਖੇਤ ਵੱਲ ਨੂੰ ਚੱਲ ਪਈਆਂ ਅਤੇ ਕਪਾਹ ਚੁਗਣੀ ਸ਼ੁਰੂ ਕਰ ਦਿੱਤੀ।

ਅਸੀਂ ਪਹੇ 'ਚ ਚੱਲਦੇ ਚੱਲਦੇ ਹੋਰ ਅੱਗੇ ਖੇਤਾਂ ਵੱਲ ਨੂੰ ਲੰਘ ਗਏ। ਸੰਝ ਪੈਣ ਵਾਲੀ ਸੀ। ਖੇਤਾਂ ਵਿਚ ਕੰਮ ਕਰਦੇ ਆਦਮੀ ਘਰਾਂ ਨੂੰ ਵਾਪਸ ਜਾਣ ਦੀ ਤਿਆਰੀ ਕਰਦੇ ਲੱਗਦੇ ਸਨ। ਅਸੀਂ ਭੀ ਮੂੰਗਫਲੀ ਦੇ ਖੇਤਾਂ ਵਿਚੋਂ ਲੰਘਦੇ ਪਿੰਡ ਵੱਲ ਨੂੰ ਵਾਪਸ ਹੋ ਤੁਰੇ। ਘਰਾਂ ਨੂੰ ਪੰਛੀ ਭੀ ਵਾਪਸ ਆਉਂਦੇ ਅਸਮਾਨ ਵਿਚ ਦਿਖਾਈ ਦੇ ਰਹੇ ਸਨ ਅਤੇ ਦਰੱਖ਼ਤਾਂ 'ਤੇ ਭੀ ਉਨ੍ਹਾਂ ਦੇ ਚਹਿ-ਚਹਾਣ ਤੋਂ ਸੰਝ ਪੈਣ ਦਾ ਸੰਕੇਤ ਮਿਲਦਾ ਸੀ। ਜਦੋਂ ਅਸੀਂ ਪਿੰਡ ਦੇ ਨੇੜੇ ਹੀ ਪਹੁੰਚਣ ਵਾਲੇ ਸਾਂ ਕਿ ਮਾਸੀ ਅਤੇ ਕਲਪੀ ਦੀ ਮਾਂ ਸਾਨੂੰ ਆਪਣੇ ਤੋਂ ਕੋਈ ਸੌ ਕੁ ਗਜ਼ ਅੱਗੇ ਘਰ ਨੂੰ ਮੁੜਦੀਆਂ ਵਿਖਾਈ ਦਿੱਤੀਆਂ। ਮਾਸੜ ਅਤੇ ਉਸ ਦਾ ਕਾਮਾ ਭੀ ਸਾਡੇ ਕਾਫ਼ੀ ਪਿੱਛੇ ਆ ਰਹੇ ਸਨ। ਗੁਰਦੁਆਰੇ ਦੇ ਭਾਈ ਜੀ ਨੇ ਹੁਣੇ ਹੁਣੇ ਸਪੀਕਰ ਦੀ ਆਵਾਜ਼ ਨੂੰ ਤੇਜ਼ ਕਰ ਦਿੱਤਾ ਸੀ। ਸਾਫ਼ ਸਮਝ ਪੈ ਰਹੀ ਸੀ ਕਿ ਉਹ ਰਹਰਾਸਿ ਦਾ ਪਾਠ ਕਰ ਰਿਹਾ ਸੀ। ਸਾਡੇ ਕੰਨੀਂ ਇਹ ਸ਼ਬਦ ਪਏ :

ਤਿਤੁ ਸਰਵਰੜੈ ਭਈਲੇ ਨਿਵਾਸਾ, ਪਾਣੀ ਪਾਵਕੁ ਤਿਨਹਿ ਕੀਆ॥
ਪੰਕਜੁ ਮੋਹ ਪਗੁ ਨਹੀ ਚਾਲੈ, ਹਮ ਦੇਖਾ ਤਹ ਡੂਬੀਅਲੇ॥
ਮਨ ਏਕੁ ਨ ਚੇਤਸਿ ਮੂੜ ਮਨਾ॥ ..... .....
ਪ੍ਰਣਵਤਿ ਨਾਨਕ ਤਿਨ ਕੀ ਸਰਣਾ, ਜਿਨ ਤੂੰ ਨਾਹੀ ਵੀਸਰਿਆ॥

ਕਿਉਂਕਿ ਸਾਡੀ ਚਾਲ ਹੁਣ ਕੁਝ ਮੱਠੀ ਹੋ ਗਈ ਸੀ, ਮਾਸੜ ਅਤੇ ਕਾਮਾ ਸਾਡੇ ਨਾਲ ਆ ਰਲੇ ਸਨ। ਉਹ ਦੋਵੇਂ 'ਵਾਹਿਗੁਰੂ, ਸਤਿਨਾਮ, ਵਾਹਿਗੁਰੂ, ਸਤਿਨਾਮ' ਅਤੇ 'ਸੱਚੇ ਪਾਤਸ਼ਾਹ, ਤੂੰ ਹੀ ਐਂ' ਧੀਮੀ ਆਵਾਜ਼ ਨਾਲ ਕਹਿੰਦੇ ਸੁਣਾਈ ਦੇ ਰਹੇ ਸਨ।

## ਗਿਆਰ੍ਹਵਾਂ

ਮੈਨੂੰ ਕਲਪੀ ਦੇ ਪਿੰਡ ਹੁਸੈਨੀਬਾਦ ਆਇਆਂ ਭਾਵੇਂ ਦੋ ਦਿਨ ਹੋ ਗਏ ਸਨ ਪਰ ਮਾਸੀ ਦੇ ਵਾਰ ਵਾਰ ਕਹਿਣ 'ਤੇ ਮੈਨੂੰ ਉਥੇ ਇਕ ਦਿਨ ਹੋਰ ਰੁਕਣਾ ਪਿਆ। ਕਿਉਂਕਿ ਦੁਸਹਿਰੇ ਨੂੰ ਇਕ ਦਿਨ ਅਜੇ ਬਾਕੀ ਸੀ, ਮੈਂ ਭੀ ਆਪਣੇ ਪਿੰਡ ਵਾਪਸ ਆਉਣ ਲਈ ਬਹੁਤੀ ਜ਼ਿੱਦ ਨਾ ਕੀਤੀ।

ਮੈਂ ਆਦਤ ਅਨੁਸਾਰ ਜੰਗਲ-ਪਾਣੀ ਜਾ ਕੇ ਤੇ ਨਹਾ-ਧੋ ਕੇ ਤਿਆਰ ਹੋ ਕੇ ਬੈਠ ਗਿਆ। ਮਾਸੀ ਨੇ ਚਾਹ-ਪਾਣੀ ਦਿੱਤਾ ਅਤੇ ਨਾਸ਼ਤਾ, ਜਿਸ ਨੂੰ ਅਸੀਂ 'ਹਾਜ਼ਰੀ' ਕਹਿੰਦੇ ਹਾਂ, ਕਰ ਕੇ ਮੈਨੂੰ ਲੱਗਾ ਕਿ ਹੋਰ ਤਾਂ ਮੈਨੂੰ ਅੱਜ ਦਿਨ ਭਰ ਲਈ ਕੋਈ ਕੰਮ ਹੀ ਨਹੀਂ ਰਿਹਾ। ਮਾਸੜ ਭੀ ਖੇਤਾਂ ਨੂੰ ਜਾਣ ਵਾਸਤੇ ਤਿਆਰ ਹੋਈ ਬੈਠਾ ਸੀ। ਦਿਨ ਦੇ ਦਸ ਕੁ ਵੱਜ ਚੁੱਕੇ ਸਨ ਅਤੇ ਮਾਸੜ ਖੇਤਾਂ ਵੱਲ ਨੂੰ ਨਿਕਲਣ ਵਾਲਾ ਸੀ। ਮੈਂ ਸੋਚਿਆ ਕਿ ਕਲਪੀ ਨੂੰ ਘਰੋਂ ਬੁਲਾ ਕੇ ਅਸੀਂ ਕੁਝ



 

ਪੜ੍ਹਨ ਜਾਂ ਖੇਡਣ ਬਾਰੇ ਕੋਈ ਪ੍ਰੋਗਰਾਮ ਬਣਾਵਾਂਗੇ, ਪਰ ਮਾਸੜ ਨੇ ਝਟ ਕਿਹਾ ਕਿ ਉਹ ਹੀ ਜਾਂਦਾ ਜਾਂਦਾ ਕਲਪੀ ਨੂੰ ਕਹਿ ਦੇਵੇਗਾ ਕਿ ਤੂੰ ਉਸ ਨੂੰ ਯਾਦ ਕਰ ਰਿਹਾ ਏਂ।

ਮਾਸੜ ਚਲਾ ਗਿਆ ਅਤੇ ਮਾਸੀ ਘਰ ਦੇ ਨਿੱਕੇ-ਮੋਟੇ ਕੰਮ ਕਰਦੀ ਮੇਰੇ ਨਾਲ ਇਧਰ ਉਧਰ ਦੀਆਂ ਗੱਲਾਂ ਕਰਦੀ ਰਹੀ। ਮੈਨੂੰ ਮਾਸੀ ਨੇ ਪੁੱਛਿਆ ਕਿ ਦਸਵੀਂ ਪਾਸ ਕਰਨ ਤੋਂ ਬਾਅਦ ਬਾਪੂ ਜੀ ਤੈਨੂੰ ਅੱਗੇ ਪੜ੍ਹਨ ਪਾਉਣਗੇ ਜਾਂ ਕਿਧਰੇ ਨੌਕਰੀ ਕਰਨ ਨੂੰ ਕਹਿਣਗੇ। ਮੈਂ ਦੱਸਿਆ ਕਿ ਬਾਪੂ ਜੀ ਮੈਨੂੰ ਪਹਿਲਾਂ ਕਿਸੇ ਚੰਗੇ ਕਾਲਜ, ਹੋ ਸਕਦਾ ਹੈ ਚੰਡੀਗੜ੍ਹ ਹੀ, ਵਿਚ ਪੜ੍ਹਨ ਭੇਜਣਗੇ ਅਤੇ ਫਿਰ ਇੰਜੀਨੀਅਰਿੰਗ ਕਾਲਜ ਦਾਖ਼ਲ ਕਰਵਾਣ ਦਾ ਪੂਰਾ ਯਤਨ ਕਰਨਗੇ। ਅਸੀਂ ਅਜਿਹੀਆਂ ਗੱਲਾਂ ਕਰ ਹੀ ਰਹੇ ਸਾਂ ਕਿ ਕਲਪੀ ਦੀ ਭੈਣ ਆ ਪਹੁੰਚੀ। ਉਸ ਨੇ ਆਵਾਜ਼ ਦੇ ਕੇ ਕਿਹਾ, "ਮਾਸੀ, ਕੁਲਦੀਪ ਘਰ ਨਹੀਂ ਹੈ। ਉਹ ਮਾਸੜ ਦਾ ਸੁਨੇਹਾ ਮਿਲਣ ਤੋਂ ਪਹਿਲਾਂ ਹੀ ਮੰਦਰ ਵੱਲ ਨੂੰ ਨਿਕਲ ਗਿਆ ਸੀ। ਬਾਹਮਣਾਂ ਦੇ ਮਹੱਲੇ ਦਾ ਮੁੰਡਾ ਉਹਦਾ ਖ਼ਾਸਾ ਚੰਗਾ ਆੜੀ ਐ ਅਤੇ ਉਹ ਮੰਦਰ 'ਚ ਬੈਠੇ ਦੇਰ ਦੇਰ ਤੱਕ ਗੱਲਾਂ ਕਰਦੇ ਰਹਿੰਦੇ ਐ। ਨਾਲੇ ਉਹਨੂੰ ਪਤਾ ਵੀ ਨਹੀਂ ਕਿ ਸਤਜੀਤ ਅਜੇ ਇਥੇ ਈ ਐ। ਪਰ ਜੇ ਸਤਜੀਤ ਨੇ ਉਹਨੂੰ ਮਿਲਣਾ ਐ, ਮੈਂ ਇਹਨੂੰ ਮੰਦਰ ਦੇ ਪਾਸ ਛੱਡ ਆਉਂਦੀ ਹਾਂ।"

ਮੈਂ ਕਿਹਾ ਕਿ ਮੈਂ ਜ਼ਰੂਰ ਚੱਲਦਾ ਆਂ। ਮੈਂ ਉਸ ਦੇ ਨਾਲ ਚੱਲ ਪਿਆ ਅਤੇ ਉਹ ਮੈਨੂੰ ਮੰਦਰ ਦੇ ਦਰਵਾਜ਼ੇ ਤਕ ਛੱਡ ਕੇ ਆਪ ਘਰ ਨੂੰ ਮੁੜ ਗਈ।

ਮੰਦਰ ਪਿੰਡ ਦੇ ਕਾਫ਼ੀ ਨੇੜੇ ਸੀ ਅਤੇ ਪਿੰਡ ਦਾ ਗੁਰਦੁਆਰਾ ਥੋੜ੍ਹੀ ਵਿੱਥ 'ਤੇ। ਗੁਰਦੁਆਰਾ ਤਾਂ ਘੱਟੋ-ਘੱਟ ਪਿੰਡ ਤੋਂ ਮੀਲ ਦੀ ਦੂਰੀ 'ਤੇ ਸਥਿਤ ਸੀ। ਮੰਦਰ ਦੇ ਅੰਦਰ ਪਹੁੰਚਣ 'ਤੇ ਮੈਂ ਵੇਖਿਆ ਕਿ ਬੱਚੇ, ਬੁੱਢੇ ਅਤੇ ਜਵਾਨ ਮੁੰਡੇ ਸਭ ਆਪਣੇ ਹਾਣਦਿਆਂ ਨਾਲ ਗੱਲਾਂ ਕਰ ਰਹੇ ਸਨ। ਪਿੰਡ ਦੇ ਬਹੁਤ ਨਜ਼ਦੀਕ ਹੋਣ ਕਰਕੇ ਇਨ੍ਹਾਂ ਨੂੰ ਇਥੇ ਆਉਣਾ ਜਾਣਾ, ਵਿਹਲ ਕੱਟਣੀ ਚੰਗੀ ਲੱਗਦੀ ਪ੍ਰਤੀਤ ਹੁੰਦੀ ਸੀ। ਇਹ ਕਾਫ਼ੀ ਪੁਰਾਤਨ ਮੰਦਰ ਸੀ। ਪਹਿਲੀ ਨਜ਼ਰੇ ਨਹੀਂ ਸੀ ਕਿਹਾ ਜਾ ਸਕਦਾ ਕਿ ਇਹ ਸ਼ਿਵ-ਮੰਦਰ ਸੀ ਜਾਂ ਦੇਵੀ ਦਾ ਮੰਦਰ। ਪੂਰੇ ਮੰਦਰ ਵਿਚੋਂ ਸਵੱਛਤਾ ਝਲਕਦੀ ਸੀ। ਮੰਦਰ ਦੇ ਚਾਰੇ ਪਾਸੇ ਪੱਕਾ ਫ਼ਰਸ਼ ਸੀ, ਇਕ ਪਾਸੇ ਫੁੱਲਾਂ ਦੀਆਂ ਕਿਆਰੀਆਂ ਸਨ, ਵਿਚ ਵਿਚ ਗੁਲਾਬ ਦੇ ਵੱਡੇ ਵੱਡੇ ਬੂਟੇ, ਕਚਨਾਰ ਅਤੇ ਕਨੇਰ ਦੇ ਬੂਟੇ ਭੀ ਖੜੇ ਸਨ। ਜਿਥੇ ਜਿਥੇ ਪੁਰਾਣੀਆਂ ਟਾਹਲੀਆਂ ਦੇ ਪੇੜ ਜਾਂ ਪਿੱਪਲ ਖੜੇ ਸਨ, ਉਨ੍ਹਾਂ ਦੇ ਇਰਦ-ਗਿਰਦ ਭੀ ਪਲਸਤਰ ਕੀਤੇ ਛੋਟੇ ਛੋਟੇ ਚਬੂਤਰੇ ਸਨ, ਜਿਨ੍ਹਾਂ 'ਤੇ ਪਿੰਡ ਦੇ ਲੋਕ ਆ ਕੇ ਬੈਠਦੇ ਸਨ।

ਜਦੋਂ ਮੈਂ ਅੰਦਰ ਪਹੁੰਚਿਆ ਤਦ ਕਲਪੀ ਆਪਣੇ ਮਿੱਤਰ ਨਾਲ ਬੈਠਾ ਗੱਲਾਂ ਕਰ ਰਿਹਾ ਸੀ। ਮੈਂ ਜਦੋਂ ਉਨ੍ਹਾਂ ਦੇ ਪਾਸ ਪਹੁੰਚਿਆ, ਕਲਪੀ ਖ਼ੁਸ਼ੀ 'ਚ ਆ ਕੇ ਕਹਿਣ ਲੱਗਾ, "ਆ ਜਾ, ਆ ਜਾ! ਤੂੰ ਅਜੇ ਐਥੇ ਈ ਐਂ, ਮੈਨੂੰ ਪਤਾ ਨਹੀਂ ਤਾ, ਮੈਂ ਤਾਂ ਆਪ ਹੀ ਤੈਨੂੰ ਮਿਲਣ ਆ ਜਾਣਾ ਤੀ।" ਮੈਂ ਫਿਰ ਉਸ ਦੇ ਮਿੱਤਰ ਦਾ ਨਾਂ ਪੁੱਛਿਆ। ਕਲਪੀ ਨੇ ਦੱਸਿਆ ਕਿ ਬਲਰਾਮ ਚੰਦਰ .....। ਪਰ ਬਲਰਾਮ ਚੰਦਰ ਨੇ ਨਾਲ ਲੱਗਦੇ ਹੀ 'ਸ਼ਰਮਾ' ਭੀ ਕਹਿ ਦਿੱਤਾ। ਮੈਂ ਅਤੇ ਕਲਪੀ ਹੈਰਾਨੀ ਭਰੇ ਲਹਿਜ਼ੇ 'ਚ 'ਸ਼ਰਮਾ' ਸ਼ਬਦ ਸੁਣਦੇ ਹੀ ਖਿੜ ਖਿੜ ਹੱਸ ਪਏ, "ਬਈ, ਇਹ ਸ਼ਰਮਾ ਕੀ ਹੁੰਦਾ ਹੈ, ਨਾਂ ਤਾਂ ਬੱਸ ਬਲਰਾਮ ਹੀ ਹੋਇਆ।"

"ਪਤਾ ਨਹੀਂ, ਪਰ ਪਿਤਾ ਜੀ ਕਹਿੰਦੇ ਐ ਕਿ ਪੂਰਾ ਨਾਉਂ 'ਸ਼ਰਮਾ' ਕਹਿਣ ਨਾਲ ਹੀ ਬਣਦਾ ਐ।" ਬਲਰਾਮ ਨੇ ਸਪੱਸ਼ਟ ਕੀਤਾ।

ਇਕ ਸੱਠ ਕੁ ਸਾਲ ਦਾ ਆਦਮੀ, ਜਿਸ ਨੇ ਸਫ਼ੈਦ ਕੁੜਤਾ-ਪਜਾਮਾ ਪਾਇਆ ਹੋਇਆ



 

ਸੀ, ਸਿਰ 'ਤੇ ਟੇਢੀ-ਮੇਢੀ ਪੱਗ ਰੱਖੀ ਹੋਈ ਸੀ, ਇਕ ਹੋਰ ਆਪਣੀ ਉਮਰ ਦੇ ਆਦਮੀ ਨਾਲ ਗੱਲਾਂ 'ਚ ਮਗਨ ਸੀ। ਉਹ ਦੋਵੇਂ ਪਿੱਪਲ ਵਾਲੇ ਚਬੂਤਰੇ 'ਤੇ ਬੈਠੇ ਸਨ ਅਤੇ ਪਹਿਲੇ ਵਾਲਾ ਆਦਮੀ ਵਾਰ ਵਾਰ ਆਪਣੇ ਹੱਥ ਨੂੰ ਨੀਚੇ-ਉਪਰ ਕਰ ਕੇ ਆਪਣੀਆਂ ਗੱਲਾਂ ਨਾਲ ਉਸ ਨੂੰ ਕਾਇਲ ਕਰੀ ਬੈਠਾ ਸੀ। ਉਸ ਨੇ ਸਾਡੀਆਂ ਗੱਲਾਂ ਸੁਣ ਕੇ ਕੰਨ ਚੁੱਕ ਲਏ ਅਤੇ ਕਹਿਣ ਲੱਗਾ, "ਬੇਟਾ, ਭਾਰਤ ਕੇ ਤਮਾਮ ਬ੍ਰਾਹਮਣ ਸ਼ਰਮੇ ਹੀ ਹੈਂ, ਹਮ ਭੀ ਸ਼ਰਮਾ ਹੀ ਹੈਂ। ਨਾ ਕਹੋ, ਲਿਖੋ ਸ਼ਰਮਾ, ਕੁਝ ਫ਼ਰਕ ਨਹੀਂ ਪੈਂਦਾ। ਪਰ ਘਰ ਮੇਂ ਜੈਸਾ ਬੜੇ ਕਰਤੇ ਹੈਂ, ਬੱਚੇ ਭੀ ਵੈਸਾ ਹੀ ਕਰਤੇ ਹੈਂ .....।"

ਮੇਰੇ ਪੁੱਛਣ 'ਤੇ ਕਿ ਇਹ ਸ੍ਰੀਮਾਨ ਜੀ ਕੌਣ ਹਨ, ਬਲਰਾਮ ਨੇ ਦੱਸਿਆ, "ਦੂਰੋਂ ਮੇਰਾ ਤਾਇਆ ਹੀ ਲੱਗਦਾ ਐ। ਇਹ ਸਾਰੀ ਉਮਰ ਕਦੀ ਰਾਜਸਥਾਨ, ਕਦੀ ਯੂ.ਪੀ. ਅਤੇ ਐਮ.ਪੀ. 'ਚ ਸਰਕਾਰੀ ਨੌਕਰੀ 'ਤੇ ਰਿਹਾ ਹੈ, ਇਸੇ ਕਰਕੇ ਇਹ ਉਰਦੂ, ਹਿੰਦੀ ਅਤੇ ਪੰਜਾਬੀ ਮਿਲਵੀਂ-ਗਿਲਵੀਂ ਜਿਹੀ ਬੋਲਦਾ ਐ। ਹੁਣ ਪੰਜ ਕੁ ਸਾਲ ਤੋਂ ਰਿਟਾਇਰ ਹੋ ਕੇ ਪਿੰਡ ਆਇਆ ਐ। ਕੁਝ ਜ਼ਮੀਨ ਹੈ ਇਨ੍ਹਾਂ ਦੇ ਪਾਸ, ਕੁਝ ਪੈਨਸ਼ਨ ਹੈ। ਦੋ ਤਿੰਨ ਮੁੰਡੇ ਕੁੜੀਆਂ, ਗੁਜ਼ਾਰਾ ਵਧੀਆ ਹੁੰਦਾ ਐ ਇਨ੍ਹਾਂ ਦਾ।" ਏਨੇ ਨੂੰ ਦੂਜਾ ਆਦਮੀ ਉਠ ਕੇ ਚਲਾ ਗਿਆ। ਫਿਰ ਉਹ ਆਪਣੇ ਆਪ ਬੋਲਣ ਲੱਗਾ, "ਲਵ ਇਜ਼ ਗੌਡ, ਪਰਾਈਡ ਹੈਥ ਇਟਸ ਫਾਲ .....।" ਫਿਰ ਉਹ ਦੋ ਮਿੰਟ ਲਈ ਚੁੱਪ ਕਰ ਗਿਆ। ਉਸ ਨੇ ਫਿਰ ਬੋਲਣਾ ਸ਼ੁਰੂ ਕੀਤਾ, "ਵਰਕ ਇਜ਼ ..... ਦੱਸੋ ਬੇਟਾ।" ਫਿਰ ਸਾਡੇ ਵੱਲ ਨੂੰ ਬਾਂਹ ਦਾ ਇਸ਼ਾਰਾ ਕਰਕੇ ਬੋਲਿਆ।

"ਵਰਸ਼ਿਪ .....।" ਅਸੀਂ ਤਿੰਨਾਂ ਨੇ ਇਕ ਆਵਾਜ਼ 'ਚ ਕਹਿ ਦਿੱਤਾ।

"ਦ ਵਰਲਡ .....।"

"ਇਜ਼ ਏ ਸਟੇਜ।" ਅਸੀਂ ਫਿਰ ਵਾਕ ਪੂਰਾ ਕਰ ਦਿੱਤਾ।

"ਅੱਛਾ ..... ਹੂ ਸੈੱਡ ਇਟ ? ਦ ਪੋਸਟੈਰਿਟੀ ਵੁੱਡ ਫਾਈਂਡ ਇਟ ਡਿਫੀਕਲਟ ਟੂ ਬੀਲੀਵ ਦੈਟ ਸੱਚ ਏ ਪਰਸਨ ਇਨ ਫਲੈੱਸ਼ ਐਂਡ ਬਲੱਡ, ਐਵਰ ਲਿਵਡ ਆਨ ਦਿਸ ਅਰਥ .....।"

ਅਸੀਂ ਚੁੱਪ ਹੋ ਗਏ ਪਰ ਕਲਪੀ ਮਿੰਟ ਕੁ ਬਾਅਦ ਬੋਲ ਉੱਠਿਆ, "ਹਾਂ, ਆਈਨਸਟਾਈਨ, ਕਾਫ਼ੀ ਵੱਡਾ ਸਾਇੰਸਦਾਨ। ਹੀ ਸੈੱਡ ਇਟ ਐਟ ਦ ਟਾਈਮ ਆਫ਼ ਮਹਾਤਮਾ ਗਾਂਧੀਜ਼ ਮਰਡਰ।"

"ਹੂ ਵਾਜ਼ ਮੁਹੰਮਦ ਇਕਬਾਲ ?"

"ਹੀ ਹੂ ਸੈਂਗ ਦਾ ਤਰਾਨਾ ..... ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ।" ਅਸੀਂ ਤਿੰਨਾਂ ਨੇ ਸਮਾਜਿਕ-ਅਧਿਐਨ ਦੇ ਅਧਿਆਪਕ ਨੂੰ ਯਾਦ ਕਰ ਕੇ ਜਵਾਬ ਦਿੱਤਾ।

"ਵੈੱਲ, ਵੈੱਲ! ਹੂ ਵਾਜ਼ ਗਲੈਲੀਓ।"

ਅਸੀਂ ਫਿਰ ਚੁੱਪ ਹੋ ਗਏ, ਪਰ ਕਲਪੀ ਨੇ ਫਿਰ ਉੱਤਰ ਦਿੱਤਾ, "ਹੀ ਹੂ ਸੈੱਡ ਫ਼ਾਰ ਦ ਫਸਟ ਟਾਈਮ ਦੈਟ ਦ ਅਰਥ ਰਿਵਾਲਵਜ਼ ਅਰਾਊਂਡ ਦ ਸਨ।"

"ਐਂਡ ਵਟ ਫੇਟ ਡਿੱਡ ਹੀ ਮੀਟ ਵਿਦ ਫਾਰ ਦਿਸ ਬਲੈਸਫੇਮੀ ?"

"ਪਤਾ ਨਹੀਂ।" ਕਲਪੀ ਭੀ ਸਿਰ ਸੁੱਟ ਕੇ ਬੈਠ ਗਿਆ।

"ਹੀ ਇਜ਼ ਮਾਈ ਸਨ, ਰੀਅਲੀ ਮਾਈ ਸਨ। ਐਸੇ ਹੀ ਵਧਦਾ ਚਲਿਆ ਚੱਲ ਪੁੱਤਰਾ। ਬਹੁਤ ਉੱਪਰ ਜਾਵੇਂਗਾ। ਤੇਰੇ (ਪ੍ਰਾਇਮਰੀ) ਸਕੂਲ ਦਾ ਅਧਿਆਪਕ ਭੀ ਮੈਨੂੰ ਦੱਸਦਾ ਹੁੰਦਾ ਏ ਕਿ ਤੂੰ ਹੋਣਹਾਰ ਲੜਕਾ ਹੈਂ।" ਉਸ ਨੇ ਕਲਪੀ ਤੋਂ ਖ਼ੁਸ਼ ਹੋ ਕੇ ਆਪਣੀ ਖ਼ੁਸ਼ੀ ਪ੍ਰਗਟਾਈ। ਥੋੜ੍ਹੀ ਦੇਰ ਇਧਰ-ਉਧਰ ਘੁੰਮ ਕੇ ਪੰਜ ਕੁ ਮਿੰਟ ਮੰਦਰ ਦੇ ਬਾਹਰ ਆਪਣੀਆਂ ਨਜ਼ਰਾਂ ਦੁੜਾ ਕੇ, ਖੜਾ ਰਹਿ ਕੇ ਉਹ ਆਦਮੀ ਫਿਰ ਆਪਣੀ ਜਗ੍ਹਾ ਬੈਠ ਗਿਆ। ਇਤਨੇ 'ਚ ਇਕ ਹੋਰ ਅਧਖੜ ਉਮਰ

ਦਾ ਬੰਦਾ, ਜਿਸ ਨੇ ਕੇਵਲ ਕਮੀਜ਼ ਅਤੇ ਕੱਛਾ ਹੀ ਪਾਇਆ ਹੋਇਆ ਸੀ, ਸਿਰੋਂ ਅਤੇ ਪੈਰੋਂ ਨੰਗਾ ਸੀ, ਇਸ ਬੰਦੇ ਦੇ ਪਾਸ ਆ ਕੇ ਬੈਠ ਗਿਆ, "ਕਿਆ ਹਾਲ-ਚਾਲ ਹੈ, ਪੰਡਤ ਜੀ? ਕੋਈ ਗਿਆਨ-ਗੋਸ਼ਟੀ ਦੀ ਗੱਲ ਸੁਣਾਓ। ਤੁਸੀਂ ਤਾਂ ਸਾਰਾ ਮੁਲਕ ਘੁੰਮਿਐ, ਕੁਝ ਸਾਨੂੰ ਮੂੜ੍ਹ-ਮੱਤੀਆਂ ਨੂੰ ਭੀ ਨਿਹਾਲ ਕਰੋ।"

"ਨਹੀਂ ਸ਼ਰਨ ਸਿੰਹਾਂ, ਮੈਨੂੰ ਭੀ ਜ਼ਿੰਦਗੀ ਦੇ ਗਹਿਰੇ ਅਰਥਾਂ ਦਾ ਬਹੁਤਾ ਥਹੁ ਨਹੀਂ ਪਿਆ। ਨਾਲੇ ਦਫ਼ਤਰਾਂ ਦਾ ਜੀਵਨ ਐਸਾ ਹੁੰਦਾ ਏ ਕਿ ਆਦਮੀ ਦਾ ਮੱਚ ਮਾਰਿਆ ਜਾਂਦਾ ਏ।" ਪੰਡਤ ਜੀ ਨੇ ਹੌਲੀ ਹੌਲੀ ਮੂੰਹ ਨੂੰ ਉਧਰ ਘੁਮਾਉਂਦੇ ਹੋਏ ਅਤੇ ਪਿੱਪਲ ਦੇ ਪੱਤਿਆਂ 'ਤੇ ਅੱਖਾਂ ਘੁਮਾਂਦਿਆਂ ਇਹ ਸ਼ਬਦ ਕਹੇ। "ਫਿਰ ਵੀ ਪੰਡਤ ਜੀ, ਤੁਹਾਡੀਆਂ ਗੱਲਾਂ ਵਿਚ ਤਾਂ ਰਸ ਹੁੰਦੈ, ਕੁਝ ਪ੍ਰਵਚਨ ਤਾਂ ਕਰੋ .....।" ਸ਼ਰਨ ਸਿੰਘ ਨੇ ਆਪਣੀ ਚਾਹਨਾ ਪ੍ਰਗਟਾਈ।

"ਅੱਛਾ, ਮੈਂ ਪਿਛਲੇ ਦਸ-ਪੰਦਰਾਂ ਸਾਲੋਂ ਸੇ ਛੂਤ-ਛਾਤ ਕੀ ਸਮਾਜਿਕ ਬੁਰਾਈ ਕੋ ਬਹੁਤ ਗੌਰ ਸੇ ਵਿਚਾਰਾ ਹੈ ਔਰ ਇਸ ਕੇ ਬਾਰੇ ਮੇਂ ਅਧਿਐਨ ਕੀਆ ਹੈ।" ਜਿਉਂ ਹੀ ਪੰਡਤ ਜੀ ਨੇ ਗੰਭੀਰ ਹੋ ਕੇ ਬੋਲਣਾ ਸ਼ੁਰੂ ਕੀਤਾ, ਅਸੀਂ ਤਿੰਨਾਂ ਨੇ ਹੀ ਆਪਣੀਆਂ ਅੱਧੀਆਂ ਅੱਧੀਆਂ ਠੋਡੀਆਂ ਨੂੰ ਹੱਥਾਂ ਦੀਆਂ ਤਲੀਆਂ 'ਤੇ ਰੱਖ ਕੇ ਉਸ ਦੀ ਗੱਲ ਨੂੰ ਗਹੁ ਨਾਲ ਸੁਣਨਾ ਸ਼ੁਰੂ ਕੀਤਾ। "ਚਾਹੇ ਕੋਈ ਕੁਝ ਭੀ ਕਹੇ ਇਸ ਘਨਾਉਣੀ ਸਮਾਜਿਕ ਪ੍ਰਵਿਰਤੀ ਨੇ ਭਾਰਤੀ ਸਮਾਜ ਕੋ ਪ੍ਰਭਾਵਿਤ ਕੀਆ ਹੈ। ਅਸਲ 'ਚ ਇਹ ਪ੍ਰਵਿਰਤੀ ਭਾਰਤੀ ਇਤਿਹਾਸ ਦੇ ਉਨ੍ਹਾਂ ਸਮਿਆਂ ਵਿਚ ਸ਼ੁਰੂ ਹੋਈ ਹੋਵੇਗੀ, ਜਦੋਂ ਇਸ ਸਮਾਜ ਨੂੰ ਇਕ ਗਹਿਰੇ ਆਰਥਿਕ ਸੰਕਟ ਨੇ ਜਕੜ ਲਿਆ ਹੋਵੇਗਾ। ਹੋਣਾ ਤਾਂ ਇਹ ਚਾਹੀਦਾ ਸੀ ਕਿ ਉਨ੍ਹਾਂ ਵਕਤਾਂ ਦੇ ਰਾਜ-ਭਾਗ ਚਲਾ ਰਹੇ ਪੁਰਸ਼ ਭਾਰਤੀ ਆਰਥਿਕਤਾ ਨੂੰ ਨਵੀਆਂ ਦਿਸ਼ਾਵਾਂ ਵੱਲ ਨੂੰ ਮੋੜ ਕੇ ਸੰਕਟਮਈ ਪ੍ਰਸਥਿਤੀਆਂ 'ਚੋਂ ਬਾਹਰ ਕੱਢਦੇ। ਇਸ ਦੇ ਉਲਟ ਉਨ੍ਹਾਂ ਨੇ ਅਜਿਹੀਆਂ ਸਮਾਜਿਕ ਰੀਤਾਂ ਸ਼ੁਰੂ ਕਰ ਦਿੱਤੀਆਂ, ਜਿਨ੍ਹਾਂ ਕਾਰਨ ਉਨ੍ਹਾਂ ਦਾ ਆਪਣਾ ਰੋਟੀ-ਪਾਣੀ ਚੱਲਦਾ ਰਹੇ। ਵਿਸ਼ ਦੈਟ ਦੇ ਕੁੱਡ ਰੀਅਲਾਈਜ਼ ਦਾ ਡੈਮੇਜ਼ ਡਨ ਟੂ ਇੰਡੀਅਨ ਸੁਸਾਇਟੀ ਐਜ਼ ਏ ਹੋਲ। ਪਰੰਤੂ ਉਨ੍ਹਾਂ ਲੋਕਾਂ ਦਾ ਜੀਵਨ ਭੀ, ਜਿਨ੍ਹਾਂ ਨੇ ਅਜਿਹੀਆਂ ਰੀਤਾਂ ਸ਼ੁਰੂ ਕੀਤੀਆਂ ਜਾਂ ਇਨ੍ਹਾਂ ਨੂੰ ਨੀਤੀ-ਬੱਧ ਕੀਤਾ, ਕੋਈ ਬਹੁਤਾ ਖ਼ੁਸ਼-ਗਵਾਰ ਨਹੀਂ ਰਿਹਾ ਹੋਵੇਗਾ। ਪਰੰਤੂ ਮੇਰੇ ਵਿਚਾਰ ਵਿਚ ਕੋਈ ਭੀ ਫ਼ਲਸਫ਼ਾ ਅਜਿਹੀ ਘਨਾਉਣੀ ਰੀਤ ਜਾਂ ਪ੍ਰਵਿਰਤੀ ਨੂੰ ਠੀਕ ਨਹੀਂ ਠਹਿਰਾਉਂਦਾ। ਅਜਿਹੀਆਂ ਰਸਮਾਂ-ਰੀਤਾਂ ਤਾਂ ਆਰਥਿਕ ਅਤੇ ਸਮਾਜਿਕ ਉੱਨਤੀ ਦੇ ਰਾਹ ਦਾ ਰੋੜਾ ਬਣਦੀਆਂ ਹਨ ਅਤੇ ਯਕੀਨ ਨਹੀਂ ਆਪਣੇ ਇਤਿਹਾਸ ਵਿਚ ਇਹ ਕੁਝ ਵਾਪਰਿਆ।" ਪੰਡਤ ਜੀ ਆਪਣੀ ਰੂਹ ਦੀ ਗੱਲ ਕਹਿ ਕੇ ਸ਼ਾਂਤ ਹੋ ਕੇ ਬੈਠ ਗਏ।

ਸ਼ਰਨ ਸਿੰਘ, ਜਿਸ ਨੂੰ ਸਾਰੀ ਗਾਥਾ ਦਾ ਅੱਧ-ਪਚੱਧ ਹੀ ਪੱਲੇ ਪਿਆ, ਪੱਬਾਂ ਭਾਰ ਹੋ ਕੇ ਬੋਲ ਉਠਿਆ, "ਹੱਛਾ, ਹੱਛਾ, ਪੰਡਤ ਜੀ ..... ਐਸ ਤਰ੍ਹਾਂ ਹੀ ਹੋਇਆ ਹੋਊ, ਪਰ ਤੁਹਾਡੇ ਵਾਂਗੂੰ ਕੌਣ ਸੋਚਾਂ-ਵਿਚਾਰਾਂ ਕਰਦੈ। ਲੋਕ ਤਾਂ ਲੀਹੋ-ਲੀਹ ਸੈਂਕੜੇ ਸਾਲਾਂ ਤਕ ਤੁਰੀ ਆਉਂਦੇ ਆ। ਯਾ ਫਿਰ ਕੋਈ ਮਹਾਂ-ਪੁਰਖ ਧਰਤੀ 'ਤੇ ਉਤਰੇ ਤੇ ਅਣਚਾਹੇ ਟੋਏ-ਟਿੱਬੇ ਵਾਹ ਕੇ ਜ਼ਮੀਨ ਪੱਧਰੀ ਕਰ ਕੇ ਰੱਖ ਦੇਵੇ, ਧਰਮ ਨਾਲ। ਫਿਰ ਉੱਗੀ ਭਰਪੂਰ ਫ਼ਸਲ ਜ਼ਮਾਨੇ ਦੀ .....।" ਫਿਰ ਉਹ ਭੀ ਬੋਲਣਾ ਬੰਦ ਹੋ ਗਿਆ। ਉਹ ਦੋਵੇਂ ਚੁੱਪ-ਚਾਪ ਕਾਫ਼ੀ ਦੇਰ ਤਕ ਬੈਠੇ ਰਹੇ। ਇਤਨੇ 'ਚ ਅਸੀਂ ਭੀ ਘਰੋ-ਘਰੀ ਵਾਪਸ ਆਉਣ ਲਈ ਉੱਠ ਖਲੋਤੇ। ਬਲਰਾਮ ਨੇ ਕਲਪੀ ਨੂੰ ਕਿਹਾ ਕਿ ਉਹ ਅਗਲੇ ਐਤਵਾਰ ਨੂੰ ਸਾਈਕਲਾਂ 'ਤੇ ਨਦੀ ਤਕ ਜਾਣਗੇ ਅਤੇ ਉਥੋਂ ਥੋੜ੍ਹਾ ਥੋੜ੍ਹਾ ਸਰਕੜਾ ਵੱਢ ਕੇ ਲਿਆਉਣਗੇ।

## ਬਾਰ੍ਹਵਾਂ

ਇਹ ਦਸੰਬਰ ਦਾ ਮਹੀਨਾ ਸੀ। ਮੈਂ ਡੇਢ ਕੁ ਮਹੀਨਾ ਪਹਿਲਾਂ ਹੀ ਕਲਪੀ ਦੇ ਪਿੰਡੋਂ ਆਇਆ ਸੀ। ਦੁਸਹਿਰਾ, ਦੀਵਾਲੀ ਦੇ ਤਿਉਹਾਰ ਲੰਘ ਚੁੱਕੇ ਸਨ। ਠੰਢ ਦਾ ਕਾਫ਼ੀ ਜ਼ੋਰ ਸੀ, ਕਿਸੇ ਕਿਸੇ ਦਿਨ ਤਾਂ ਕੋਰਾ ਭੀ ਪੈ ਜਾਂਦਾ ਸੀ। ਸਵਖਤੇ ਉਠਣੋਂ ਮਨ ਕਤਰਾਂਦਾ ਸੀ। ਕਿਸੇ ਦਿਨ ਜੇਕਰ ਬੱਦਲਵਾਈ ਹੋ ਜਾਂਦੀ ਅਤੇ ਹਵਾ ਚੱਲ ਪੈਂਦੀ, ਮੌਸਮ ਹੋਰ ਭੀ ਠੰਢਾ ਹੋ ਜਾਂਦਾ ਸੀ। ਇਹ ਦਸੰਬਰ ਦਾ ਮਹੀਨਾ ਭਾਰਤੀ ਕੈਲੰਡਰ ਦੇ ਦੇਸੀ ਮਹੀਨੇ ਪੋਹ ਦੇ ਨਾਲ ਨਾਲ ਚੱਲਦਾ ਏ। ਦਸੰਬਰ ਦੇ ਦੂਜੇ ਪੰਦਰਵਾੜੇ ਨੂੰ ਪੰਜਾਬ ਦੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ, ਕਿਉਂਕਿ ਇਨ੍ਹਾਂ ਦਿਨਾਂ ਵਿਚ ਹੀ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਪਰਵਾਰ ਸਮੇਤ ਮੁਗਲਾਂ ਦੀ ਫ਼ੌਜੀ ਅਤੇ ਰਾਜਨੀਤਕ ਸ਼ਕਤੀ ਨਾਲ ਲੋਹਾ ਲੈਂਦੇ ਲੈਂਦੇ ਅਨੰਦਪੁਰ ਸਾਹਿਬ ਛੱਡਣਾ ਪਿਆ ਸੀ। ਇਨ੍ਹਾਂ ਦਿਨਾਂ ਵਿਚ ਹੀ ਪਰਵਾਰ ਵਿਛੋੜਾ ਹੋਇਆ, ਇਨ੍ਹਾਂ ਦਿਨਾਂ ਵਿਚ ਹੀ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਸਾਕਾ ਵਰਤਿਆ। ਸੋ, ਇਨ੍ਹਾਂ ਦਿਨਾਂ ਵਿਚ, ਦਿਨਾਂ ਅਤੇ ਤਿੱਥਾਂ ਦੇ ਹਿਸਾਬ ਨਾਲ, ਜਿਸ ਜਿਸ ਜਗ੍ਹਾ ਤੋਂ ਦਸਵੇਂ ਪਾਤਿਸ਼ਾਹ ਨੂੰ ਵਿਚਰਨਾ ਪਿਆ, ਉਥੇ ਉਥੇ ਸੰਗਤਾਂ ਦੇ ਜੋੜ-ਮੇਲੇ ਲੱਗਦੇ ਹਨ। ਅਜਿਹਾ ਹੀ ਜੋੜ-ਮੇਲਾ ਸਰਹਿੰਦ ਦੇ ਨਜ਼ਦੀਕ ਫ਼ਤਹਿਗੜ੍ਹ ਸਾਹਿਬ ਗੁਰੂ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਯਾਦ ਵਿਚ ਲੱਗਦਾ ਹੈ। ਰਾਗੀ, ਢਾਡੀ, ਕਵੀਸ਼ਰ ਅਤੇ ਹੋਰ ਨਾਮਵਰ ਗਾਥਾਕਾਰ ਸ਼ਹੀਦਾਂ ਦੀਆਂ ਵਾਰਾਂ ਗਾਉਂਦੇ ਅਤੇ ਕਥਨ ਕਰਦੇ ਹਨ। ਵੱਡੀ ਗਿਣਤੀ ਵਿਚ ਲੋਕ ਦੂਰੋਂ ਦੂਰੋਂ ਆ ਕੇ ਇਥੇ ਜੁੜਦੇ ਹਨ ਅਤੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦੇ ਹਨ। ਰਾਜਨੀਤਕ ਕਾਨਫ਼ਰੰਸਾਂ ਦੀ ਭੀ ਭਰਮਾਰ ਹੁੰਦੀ ਹੈ। ਪੂਰੇ ਤਿੰਨ ਦਿਨ ਚਹਿਲ-ਪਹਿਲ ਅਤੇ ਰੌਣਕ-ਮੇਲਾ ਲੱਗਿਆ ਰਹਿੰਦਾ ਹੈ।

ਫ਼ਤਹਿਗੜ੍ਹ ਸਾਹਿਬ ਦੇ ਜੋੜ-ਮੇਲੇ ਨੂੰ ਦੋ ਦਿਨ ਹੀ ਬਾਕੀ ਸਨ। ਮੈਂ ਸਕੂਲ ਨੂੰ ਜਾਣ ਲਈ ਘਰੋਂ ਸਾਈਕਲ ਕੱਢਦੇ ਕੱਢਦੇ ਹੀ ਬੀਬੀ, ਯਾਨੀ ਆਪਣੀ ਮਾਂ ਨੂੰ ਕਿਹਾ ਕਿ ਐਤਕੀਂ ਮੈਂ ਇਸ ਜੋੜ-ਮੇਲੇ ਜ਼ਰੂਰ ਜਾ ਕੇ ਆਉਣਾ ਏ। ਉਸ ਨੇ ਮੇਰੀ ਗੱਲ ਸੁਣਦੇ ਹੀ ਅੰਦਰੋਂ ਜਾ ਕੇ ਦਸ ਰੁਪਏ—ਦੋ-ਦੋ ਦੇ ਪੰਜ ਨੋਟ—ਲਿਆ ਕੇ ਮੇਰੀ ਜੇਬ ਵਿਚ ਪਾ ਦਿੱਤੇ ਤੇ ਨਾਲ ਹੀ ਸਮਝਾਇਆ ਕਿ ਜੋੜ-ਮੇਲੇ 'ਚ ਰਾਤ ਨੂੰ ਠੰਢ ਤੋਂ ਬਚ ਕੇ ਰਹੀਂ। ਮੈਂ ਬੀਬੀ ਨੂੰ ਆਪਣਾ ਪ੍ਰੋਗਰਾਮ ਦੱਸਿਆ ਕਿ ਅੱਜ ਸਕੂਲੋਂ ਛੁੱਟੀ ਹੋਣ ਤੋਂ ਬਾਅਦ ਮੈਂ ਕਲਪੀ ਨਾਲ ਹੁਸੈਨੀਬਾਦ ਮਾਸੀ ਦੇ ਘਰ ਚਲਾ ਜਾਵਾਂਗਾ। ਉਥੋਂ ਹੀ ਫਿਰ ਅਸੀਂ ਤਿੰਨ-ਚਾਰ ਜਣੇ ਫ਼ਤਹਿਗੜ੍ਹ ਸਾਹਿਬ ਦੇ ਜੋੜ-ਮੇਲੇ ਲਈ ਜਾਵਾਂਗੇ।

ਜਿਉਂ ਹੀ ਮੈਂ ਸਾਈਕਲ ਸਟੈਂਡ 'ਤੇ ਸਾਈਕਲ ਖੜ੍ਹਾ ਕਰ ਕੇ ਆਪਣੀ ਜਮਾਤ ਦੇ ਕਮਰੇ ਵੱਲ ਨੂੰ ਮੁੜਿਆ, ਮੈਨੂੰ ਇਕ ਹੋਰ ਮੁੰਡੇ ਨਾਲ ਕਲਪੀ ਉਥੇ ਹੀ ਮਿਲ ਪਿਆ। ਘੰਟੀ ਵੱਜਣ ਨੂੰ ਅਜੇ ਥੋੜ੍ਹਾ ਸਮਾਂ ਬਾਕੀ ਸੀ, ਇਸ ਲਈ ਮੁੰਡੇ ਕੁੜੀਆਂ ਬਾਹਰ ਮੈਦਾਨ ਵਿਚ ਨਿੱਘੀ ਧੁੱਪ ਵਿਚ ਘੁੰਮ ਰਹੇ ਸਨ। ਉਨ੍ਹਾਂ ਦੇ ਹੱਸਣ, ਬੋਲਣ ਅਤੇ ਕਿਧਰੇ ਕਿਧਰੇ ਗੁਣ-ਗੁਣਾਉਣ ਤੋਂ ਸਾਫ਼ ਪਤਾ ਲੱਗਦਾ ਸੀ ਕਿ ਉਨ੍ਹਾਂ ਨੂੰ ਆ ਰਹੀਆਂ ਤਿੰਨ-ਚਾਰ ਦਿਨਾਂ ਦੀਆਂ ਛੁੱਟੀਆਂ ਹੋਣ 'ਤੇ ਪ੍ਰਸੰਨਤਾ ਸੀ। ਮੈਂ ਜਿਉਂ ਹੀ ਕਲਪੀ ਅਤੇ ਉਸ ਦੇ ਦੂਸਰੇ ਮਿੱਤਰ ਨੂੰ ਮਿਲਿਆ, ਮੈਂ ਉਸ ਨੂੰ ਭੀ ਫ਼ਤਹਿਗੜ੍ਹ ਸਾਹਿਬ ਦੇ ਜੋੜ-ਮੇਲੇ 'ਤੇ ਜਾਣ ਬਾਰੇ ਦੱਸਿਆ। ਉਹ ਜਿਵੇਂ ਪਹਿਲਾਂ ਹੀ ਤਿਆਰ ਹੋਵੇ, ਝੱਟ ਕਹਿ ਦਿੱਤਾ ਕਿ ਉਹ ਤਾਂ ਆਪ ਹੀ ਇਹ ਮਨ ਬਣਾਈ ਬੈਠਾ ਸੀ। ਉਸ ਨੇ ਕਿਹਾ ਕਿ ਬਲਰਾਮ



 

ਸ਼ਰਮਾ ਨੂੰ ਭੀ ਅਸੀਂ ਨਾਲ ਲੈ ਕੇ ਜਾਵਾਂਗੇ।

ਜਿਉਂ ਹੀ ਸਕੂਲੋਂ ਚਾਰ ਵਜੇ ਛੁੱਟੀ ਹੋਈ, ਅਸੀਂ ਸਾਈਕਲ ਉਠਾ ਕੇ ਹੁਸੈਨੀਬਾਦ ਦੇ ਰਾਹ ਪੈ ਗਏ। ਰਸਤੇ ਵਿਚ ਕਿਤੇ ਭੀ ਠਹਿਰੇ ਬਿਨਾ ਪਿੰਡ ਪਹੁੰਚ ਗਏ। ਮੈਂ ਮਾਸੀ ਨੂੰ ਘਰ ਪਹੁੰਚ ਕੇ ਜੋੜ-ਮੇਲੇ 'ਤੇ ਜਾਣ ਦਾ ਪ੍ਰੋਗਰਾਮ ਦੱਸਿਆ। ਸੰਝ ਪੈਣ 'ਤੇ ਜਦੋਂ ਮਾਸੜ ਸੱਤ ਕੁ ਵਜੇ ਖੇਤੋਂ ਘਰ ਵਾਪਸ ਆਇਆ, ਮੈਂ ਉਸ ਨੂੰ ਭੀ ਚਾਈਂ ਚਾਈਂ ਦੱਸਿਆ ਕਿ ਮੈਂ ਕੱਲ੍ਹ ਕਲਪੀ ਅਤੇ ਬਲਰਾਮ ਨਾਲ ਜੋੜ-ਮੇਲੇ 'ਤੇ ਜਾਣਾ ਏ। ਮਾਸੜ ਨੇ ਕਿਹਾ, "ਚੰਗਾ ਪੁੱਤਰ, ਜ਼ਰੂਰ ਜਾਇਓ, ਪਰ ਰਾਤ ਨੂੰ ਠੰਢ ਤੋਂ ਬਚ ਕੇ ਰਹਿਓ ਅਤੇ ਦੀਵਾਨ ਵਿਚ ਹੀ ਬੈਠੇ ਰਹਿਓ।" ਮਾਸੀ ਨੂੰ ਭੀ ਕਿਹਾ ਕਿ ਮੈਨੂੰ ਉਹ ਨਵਾਂ ਕੰਬਲ ਨਾਲ ਲੈ ਜਾਣ ਵਾਸਤੇ ਦੇ ਦੇਵੇ।

..... ..... ..... ..... .....

ਦੂਜੇ ਦਿਨ ਕਲਪੀ ਅਤੇ ਬਲਰਾਮ ਸ਼ਰਮਾ ਸਾਈਕਲ ਲੈ ਕੇ ਮਾਸੀ ਦੇ ਘਰ ਪਹੁੰਚ ਗਏ। ਕਲਪੀ ਨੇ ਇਕ ਅੱਧ-ਪਚੱਧੀ ਉੱਨ ਦੀ ਲੋਈ ਆਪਣੇ ਸਾਈਕਲ ਦੇ ਪਿੱਛੇ ਰੱਖੀ ਹੋਈ ਸੀ, ਬਲਰਾਮ ਦਾ ਡੱਬ-ਖੜੱਬਾ ਕੰਬਲ ਆਪਣੇ ਨਵੇਂ ਨਕੋਰ ਹੋਣ ਦਾ ਅਹਿਸਾਸ ਜਤਾ ਰਿਹਾ ਸੀ। ਕੋਈ ਇਕ ਵਜੇ ਦਾ ਵਕਤ ਸੀ, ਜਦੋਂ ਅਸੀਂ ਸਾਈਕਲਾਂ 'ਤੇ ਅੱਡੀ ਦੇ ਕੇ ਪਿੰਡੋਂ ਨਿਕਲੇ। ਜਿਸ ਪੱਕੀ ਸੜਕੋਂ ਬੱਸ ਮਿਲਦੀ ਸੀ, ਇਹ ਪਿੰਡੋਂ ਅੱਠ ਕਿਲੋਮੀਟਰ ਦੀ ਦੂਰੀ 'ਤੇ ਸੀ। ਅਸੀਂ ਗੱਲਾਂ ਕਰਦੇ ਕਰਦੇ ਅੱਧੇ ਕੁ ਘੰਟੇ ਵਿਚ ਉਸ ਜਗ੍ਹਾ ਪਹੁੰਚ ਗਏ, ਜਿਥੋਂ ਅਸੀਂ ਫ਼ਤਹਿਗੜ੍ਹ ਸਾਹਿਬ ਵਾਸਤੇ ਬੱਸ ਚੜ੍ਹਨਾ ਸੀ। ਪੂਰਾ ਇਕ ਘੰਟਾ ਬੱਸ ਦੀ ਉਡੀਕ ਵਿਚ ਅਸੀਂ ਉਥੇ ਖੜੇ ਰਹੇ। ਸਾਡੇ ਖੜੋਤੇ ਖੜੋਤੇ ਕੁਝ ਲੋਕ ਸਕੂਟਰਾਂ, ਮੋਟਰ-ਸਾਈਕਲਾਂ 'ਤੇ ਆਪਣੀਆਂ ਜ਼ਨਾਨੀਆਂ ਨੂੰ ਪਿੱਛੇ ਬਿਠਾਈ ਜੋੜ-ਮੇਲੇ 'ਤੇ ਪਹੁੰਚਣ ਲਈ ਤੇਜ਼-ਰਫ਼ਤਾਰ ਜਾਂਦੇ ਵਿਖਾਈ ਦਿੰਦੇ ਸਨ। ਕਈ ਨੌਜਵਾਨ ਮੁੰਡੇ ਸਾਈਕਲਾਂ ਨੂੰ ਦੁੜਾਈ ਹੀ ਉਥੇ ਪਹੁੰਚਣ ਦੀ ਕਾਹਲ ਵਿਚ ਵਿਖਾਈ ਦਿੰਦੇ ਸਨ। ਸੜਕ 'ਤੇ ਖੜੇ ਦਰੱਖ਼ਤਾਂ, ਖ਼ਾਸ ਕਰਕੇ ਸ਼ਹਿਤੂਤਾਂ ਅਤੇ ਪਿੱਪਲਾਂ ਦੇ ਪੱਤੇ ਲਗਭਗ ਝੜ ਚੁੱਕੇ ਸਨ। ਸੜਕ ਦੇ ਨਾਲ ਲੱਗਦੇ ਖੇਤਾਂ ਵਿਚ ਕਣਕਾਂ ਅਜੇ ਥੋੜ੍ਹੀਆਂ ਹੀ ਉੱਠੀਆਂ ਸਨ, ਇਨ੍ਹਾਂ 'ਤੇ ਬੱਸਾਂ ਨੇ ਕਾਫ਼ੀ ਧੂੜ ਉਡਾ ਕੇ ਜਮਾਈ ਵਿਖਾਈ ਦਿੰਦੀ ਸੀ। ਠੰਢੀ ਹਵਾ ਰੁਮਕਣੀ ਸ਼ੁਰੂ ਹੋ ਗਈ ਸੀ।

ਇਕ ਘੰਟੇ ਬਾਅਦ ਮਸੀਂ ਮਸੀਂ ਇਕ ਬੱਸ ਆ ਕੇ ਖੜੀ। ਇਸ ਵਿਚ ਭੀੜ ਇੰਨੀ ਸੀ ਕਿ ਰਹੇ ਰੱਬ ਦਾ ਨਾਂ। ਪੰਜ-ਛੇ ਜਣੇ ਬੱਸ ਦੀ ਛੱਤ 'ਤੇ ਭੀ ਬੈਠੇ ਸਨ। ਅਸੀਂ ਕੰਡਕਟਰ ਨੂੰ ਕਿਹਾ ਕਿ ਜ਼ਰਾ ਬੱਸ ਨੂੰ ਰੋਕੇ ਤਾਕਿ ਅਸੀਂ ਆਪਣੇ ਸਾਈਕਲ ਛੱਤ 'ਤੇ ਰੱਖ ਦੇਈਏ। ਮੈਂ ਬੱਸ ਦੇ ਉਪਰ ਚੜ੍ਹ ਕੇ ਕਲਪੀ ਤੋਂ ਵਾਰੀ ਵਾਰੀ ਤਿੰਨੇ ਸਾਈਕਲ ਫੜ ਕੇ ਛੱਤ 'ਤੇ ਚੰਗੀ ਤਰ੍ਹਾਂ ਟਿਕਾਅ ਕੇ ਹੇਠਾਂ ਆ ਗਿਆ। ਬਹੁਤ ਮੁਸ਼ਕਲ ਨਾਲ ਅਸੀਂ ਤਿੰਨੇ ਜਣੇ ਬੱਸ ਅੰਦਰ ਘੁਸੇ। ਕੰਡਕਟਰ ਨੇ ਸੀਟੀ ਮਾਰੀ ਅਤੇ ਪਿਛਲੀ ਖਿੜਕੀ ਪੂਰੇ ਜ਼ੋਰ ਨਾਲ ਬੰਦ ਕੀਤੀ। ਅੰਦਰ ਆਦਮੀ, ਤੀਵੀਆਂ ਅਤੇ ਬੁੱਢੇ ਭੀ ਨਾਲ ਨਾਲ ਜੁੜੇ ਖੜੇ ਸਨ। ਕੰਡਕਟਰ ਨੇ 'ਟਿਕਟ ਟਿਕਟ' ਉਚਾਰਨਾ ਸ਼ੁਰੂ ਕੀਤਾ ਹੀ ਸੀ ਕਿ ਮੈਂ ਉਸ ਨੂੰ ਤਿੰਨ ਟਿਕਟਾਂ ਦੇਣ ਵਾਸਤੇ ਕਿਹਾ ਅਤੇ ਪੈਸੇ ਕੱਢ ਕੇ ਫੜਾ ਦਿੱਤੇ। ਉਸ ਨੇ ਫਟਾ-ਫਟ ਟਿਕਟ ਕੱਟ ਕੇ ਫੜਾ ਦਿੱਤੇ ਅਤੇ ਅੱਠ ਆਨੇ ਵਾਪਸ ਦੇਣ ਦੀ ਬਜਾਏ ਟਿਕਟ ਦੇ ਪਿੱਛੇ ਲਿਖ ਕੇ ਕਿਹਾ ਕਿ ਅਜੇ ਟੁੱਟੇ ਪੈਸੇ ਨਹੀਂ ਅਤੇ ਅੱਗੇ ਜਾ ਕੇ ਯਾਦ ਨਾਲ ਲੈ ਲੈਣਾ। ਕੰਡਕਟਰ ਸਵਾਰੀਆਂ ਨਾਲ ਖਹਿੰਦਾ ਖਹਿੰਦਾ ਅਤੇ 'ਟਿਕਟ-ਟਿਕਟ' ਪੁਕਾਰਦਾ ਅੱਗੇ ਅੱਗੇ ਜਾ ਰਿਹਾ ਸੀ, ਜਦੋਂ ਦੋ ਖੜੀਆਂ ਜ਼ਨਾਨੀਆਂ ਵਿਚੋਂ ਇਕ ਨੇ ਕਿਹਾ, "ਭਾਈ, ਮੇਰੇ ਤੋਂ

ਅਜੇ ਪਚੰਤਰ ਪੈਸੇ ਨਹੀਂ ਮੋੜੇ, ਕਦੋਂ ਕੁ ਦਏਂਗਾ?"

"ਮੈਂ ਤਾਂ ਪੈਸੇ ਲੈ ਕੇ ਵਲੈਤ ਚਲਾ ਜਾਊਂ, ਦੇਖੋ ਕੀ ਕਰਦੀ ਏ? ਪੈਸੇ ਦੇ ਕੇ ਜਾਊਂਗਾ, ਚਿੱਤ ਛੋਟਾ ਨਾ ਕਰ। ਇਕ ਤਾਂ ਟੁੱਟੇ ਪੈਸੇ ਲੈ ਕੇ ਨ੍ਹੀਂ ਆਉਂਦੇ, ਫਿਰ ਉਤੋਂ ਐਨੀ ਬੇਵਿਸਾਹੀ।" ਕੰਡਕਟਰ ਨੇ ਨਿਹੋਰਾ ਮਾਰਿਆ। ਅਸੀਂ ਤਿੰਨੇ ਚੁੱਪ ਖੜ੍ਹੇ ਰਹੇ ਪਰ ਸਵਾਰੀਆਂ ਅਤੇ ਕੰਡਕਟਰ ਕੁਝ ਨਾ ਕੁਝ ਬੋਲਦੇ ਰਹੇ। ਇਤਨੇ ਨੂੰ ਇਕ ਬੁੱਢਾ ਆਪਣੀ ਸੀਟ ਤੋਂ ਉੱਠ ਕੇ ਬੋਲਣ ਲੱਗਾ, "ਸਰਦਾਰਾ, ਮੇਰਾ ਤਾਂ ਟਿਕਟ ਕਿਧਰੇ ਗਿਰ ਗਿਆ, ਪਰ ਮੈਂ ਤੈਤੋਂ ਡੂਢ ਰੁਪਈਆ ਲੈਣਾ ਏ, ਲਿਆ ਦੇਈਂ ਜ਼ਰਾ, ਮੈਂ ਅਗਲੇ ਅੱਡੇ 'ਤੇ ਉਤਰ ਜਾਣਾ ਏਂ।"

ਇਹ ਸੁਣ ਕੇ ਕੰਡਕਟਰ ਦਾ ਪਾਰਾ ਚੜ੍ਹ ਗਿਆ ਪਰ ਆਪਣੇ ਆਪ 'ਤੇ ਕਾਬੂ ਪਾਉਂਦਾ ਹੋਇਆ ਕਹਿਣ ਲੱਗਾ, "ਐਥੇ ਕਿਧਰੇ ਗਿਰਿਆ ਹੋਣਾ ਏਂ, ਲੱਭ ਜ਼ਰਾ। ਪਰ ਸਾਰੀ ਉਮਰ ਘਰ ਅਤੇ ਨਿਆਣਿਆਂ ਨੂੰ ਕਿਵੇਂ ਸੰਭਾਲਿਆ ਹੋਊ?"

ਇਕ ਹੋਰ ਅਧਖੜ ਉਮਰ ਦਾ ਬੰਦਾ, ਜੋ ਖੜ੍ਹਾ ਹੀ ਸਫ਼ਰ ਕਰ ਰਿਹਾ ਸੀ, ਅਨੋਖੀ ਸਹਾਨੂਭੂਤੀ ਜਤਾਉਂਦਾ ਹੋਇਆ ਬੋਲਿਆ, "ਇਹ ਵੀ ਵਿਚਾਰੇ ਸਵੇਰ ਦੇ ਸਰਕਾਰੀ ਡਿਊਟੀ ਦੇ ਰਹੇ ਐ। ਤਰ੍ਹਾਂ-ਤਰ੍ਹਾਂ ਦੀਆਂ ਸਵਾਰੀਆਂ ਨਾਲ ਇਨ੍ਹਾਂ ਨੂੰ ਭੁਗਤਣਾ ਪੈਂਦਾ ਏ ਰਾਤ ਪੈਣ ਤਕ। ਦੱਸੋ ਕੋਈ ਖਾਲਾ ਜੀ ਦਾ ਵਾੜਾ ਥੋੜ੍ਹਾ ਏ? ਕੁਝ ਤਾਂ ਸੋਚੋ।"

"ਤੂੰ ਨਾ ਡਰ, ਤੈਨੂੰ ਕੋਈ ਨ੍ਹੀਂ ਬੱਸ 'ਚੋਂ ਲਾਹ ਸਕਦਾ, ਸਰਕਾਰ ਦੀ ਗੱਡੀ ਐ।" ਬਿਲਕੁਲ ਪਿਛਲੀ ਸੀਟ 'ਤੇ ਬੈਠਾ ਇਕ ਵੀਹ ਕੁ ਸਾਲਾਂ ਦਾ ਮਨਚਲਾ ਗੜ੍ਹਕਿਆ।

"ਕਿਹੜਾ ਓਏ? ਕਰੀਂ ਜ਼ਰਾ ਗੱਡੀ ਖੜ੍ਹੀ, ਇਹਦੇ ਨਾਲ ਪਹਿਲਾਂ ਨਿੱਬੜ ਲੈਂਦੇ ਆਂ।" ਕੰਡਕਟਰ ਕੜਕਿਆ।

ਡਰਾਈਵਰ ਨੇ ਝੱਟ ਗੱਡੀ ਖੜ੍ਹੀ ਕਰ ਲਈ। ਪਰ ਕਈ ਸਵਾਰੀਆਂ ਨੇ ਮਿਣ ਮਿਣ ਕੀਤੀ, ਕਈਆਂ ਨੇ ਕਿਹਾ ਕਿ ਕਿਉਂ ਗੱਲ ਵਧਾਉਂਦੇ ਹੋ, ਕਿਉਂਕਿ ਅੱਧੇ ਘੰਟੇ ਤੋਂ ਬਾਅਦ ਸਭ ਨੇ ਬੱਸ 'ਚੋਂ ਲਹਿ ਜਾਣਾ ਏ, ਫਿਰ ਮੈਂ ਕੌਣ ਤੇ ਤੂੰ ਕੌਣ।

ਬੱਸ ਨੇ ਵੀਹ ਕੁ ਕਿਲੋਮੀਟਰ ਦਾ ਪੈਂਡਾ ਅੱਧੇ ਘੰਟੇ 'ਚ ਪੂਰਾ ਕੀਤਾ। ਫ਼ਤਹਿਗੜ੍ਹ ਸਾਹਿਬ ਪਹੁੰਚ ਕੇ ਸਭ ਸਵਾਰੀਆਂ ਲਹਿ ਗਈਆਂ, ਕਿਉਂਕਿ ਇਹ ਜੋੜ-ਮੇਲੇ ਲਈ ਵਿਸ਼ੇਸ਼ ਚਲਾਈਆਂ ਬੱਸਾਂ ਵਿਚੋਂ ਇਕ ਸੀ। ਅਸੀਂ ਆਪਣੇ ਸਾਈਕਲ ਥੱਲੇ ਲਾਹ ਲਏ ਅਤੇ ਸਾਈਕਲ ਸਟੈਂਡ 'ਤੇ ਜਾ ਕੇ ਰੱਖ ਦਿੱਤੇ।

## ਤੇਰ੍ਹਵਾਂ

ਸੂਰਜ ਅਜੇ ਡੁੱਬਿਆ ਨਹੀਂ ਸੀ। ਸੜਕ ਦੇ ਦੋਨੀਂ ਪਾਸੀਂ ਦੁਕਾਨਾਂ ਸੱਜੀਆਂ ਪਈਆਂ ਸਨ। ਚਾਹ, ਮਠਿਆਈ, ਕੜਿਆਂ, ਕ੍ਰਿਪਾਨਾਂ ਅਤੇ ਧਾਰਮਿਕ ਪੁਸਤਕਾਂ ਦੀਆਂ ਦੁਕਾਨਾਂ ਜ਼ਿਆਦਾ ਸਨ। ਸਭ ਉਮਰਾਂ ਦੇ ਮਰਦ, ਔਰਤਾਂ, ਜਵਾਨ ਘੁੰਮਦੇ ਫਿਰਦੇ ਵਿਖਾਈ ਦੇ ਰਹੇ ਸਨ।



 

ਕਈ ਤਾਂ ਪੂਰਾ ਪਰਵਾਰ ਲੈ ਕੇ, ਛੋਟੇ ਛੋਟੇ ਬੱਚਿਆਂ ਸਮੇਤ ਆਏ ਲੱਗਦੇ ਸਨ। ਉਨ੍ਹਾਂ ਦੇ ਕੱਪੜਿਆਂ, ਚਾਲ-ਢਾਲ ਅਤੇ ਬੋਲਣ-ਚੱਲਣ ਤੋਂ ਉਨ੍ਹਾਂ ਦੇ ਪੰਜਾਬੋਂ ਬਾਹਰੋਂ ਆਇਆਂ ਦਾ ਪ੍ਰਭਾਵ ਪੈਂਦਾ ਸੀ। ਪਰ ਉਨ੍ਹਾਂ ਦੇ ਮਨਾਂ 'ਚੋਂ ਗੁਰੂਆਂ ਪ੍ਰਤੀ ਭਰਪੂਰ ਸ਼ਰਧਾ ਅਤੇ ਪੰਜਾਬ ਦੀ ਧਰਤੀ ਦੇ ਇਤਿਹਾਸ ਪ੍ਰਤੀ ਮੋਹ ਠਾਠਾਂ ਮਾਰਦਾ ਵੇਖਿਆ ਜਾ ਸਕਦਾ ਸੀ।

ਅਸੀਂ ਆਪਣੇ ਕੰਬਲ ਆਦਿ ਤਹਿਆਂ ਵਜੇ ਵਜਾਏ ਆਪਣੀਆਂ ਬਾਹਵਾਂ ਉਪਰੋਂ ਦੀ ਸੁੱਟ ਕੇ ਗੁਰਦੁਆਰੇ ਵੱਲ ਨੂੰ ਤੁਰ ਪਏ। ਗੁਰਦੁਆਰੇ ਦੇ ਬਾਹਰਲੇ ਪਾਸੇ ਭੀ ਕਾਫ਼ੀ ਦੁਕਾਨਾਂ ਸੱਜੀਆਂ ਪਈਆਂ ਸਨ। ਅਸੀਂ ਜੋੜੇ ਲਾਹ ਕੇ ਸੇਵਾਦਾਰ ਪਾਸ ਜਮ੍ਹਾ ਕਰਵਾ ਦਿੱਤੇ, ਪੈਰ ਚੱਲਦੇ ਪਾਣੀ ਵਿਚ ਧੋ ਕੇ ਮੱਥਾ ਟੇਕਣ ਗੁਰਦੁਆਰੇ ਦੇ ਅੰਦਰ ਚਲੇ ਗਏ। ਮੈਂ ਅਤੇ ਕਲਪੀ ਨੇ ਤਾਂ ਪੱਗਾਂ ਪਹਿਨੀਆਂ ਹੋਈਆਂ ਸਨ, ਪਰ ਬਲਰਾਮ ਨੇ ਆਪਣੇ ਸਿਰ 'ਤੇ ਰੁਮਾਲ ਬੰਨ੍ਹ ਲਿਆ। ਅੰਦਰ ਗੁਰਬਾਣੀ ਦਾ ਪ੍ਰਕਾਸ਼ ਹੋ ਰਿਹਾ ਸੀ। ਅਸੀਂ ਹੱਥ ਜੋੜ ਕੇ ਗੋਡਿਆਂ ਭਾਰ ਹੋ ਕੇ ਮੱਥਾ ਟੇਕਿਆ ਅਤੇ ਰੁਪਿਆ-ਰੁਪਿਆ ਚੜ੍ਹਾ ਕੇ ਪਰਕਰਮਾ ਕਰਨ ਲੱਗੇ। ਪੰਦਰਾਂ ਕੁ ਮਿੰਟ ਬੈਠ ਕੇ ਸਿਰ-ਝੁਕਾਈ ਪੂਰੇ ਸ਼ਾਂਤ-ਮਨ ਨਾਲ ਇਕਾਗਰ ਹੋ ਕੇ ਗੁਰਬਾਣੀ ਸੁਣਦੇ ਰਹੇ। ਪਾਠ ਕਰਦਾ ਗੁਰਮੁਖ, ਜੋ ਪਹਿਲਾਂ ਧੀਮੀ ਆਵਾਜ਼ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਪੜ੍ਹ ਰਿਹਾ ਸੀ, ਜਦੋਂ ਇਹ ਸ਼ਬਦ ਪੜ੍ਹਨ ਲੱਗਾ, ਥੋੜ੍ਹੀ ਉੱਚੀ ਸੁਰ ਵਿਚ ਬੋਲਣ ਲੱਗ ਪਿਆ :

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥<br>
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥<br>
ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥<br>
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥

..... ..... ..... ..... .....

ਗੁਰਦੁਆਰਿਓਂ ਬਾਹਰ ਆ ਕੇ ਜਦੋਂ ਅਸੀਂ ਸੜਕ 'ਤੇ ਅੱਪੜੇ ਤਾਂ ਦੀਵਾਨਾਂ ਵਿਚੋਂ ਸਪੀਕਰਾਂ ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ ਸੀ। ਅਸੀਂ ਸਭ ਤੋਂ ਵੱਡੇ ਅਤੇ ਮੁਖ ਦੀਵਾਨ ਵਿਚ ਜਾ ਬੈਠੇ। ਵਾਰ ਵਾਰ ਸਪੀਕਰਾਂ ਦੁਆਰਾ ਐਲਾਨ ਕੀਤਾ ਜਾ ਰਿਹਾ ਸੀ ਕਿ ਇਸ ਸਟੇਜ ਤੋਂ ਪੰਜਾਬ ਦੇ ਅਤੇ ਭਾਰਤ ਦੇ ਬਾਕੀ ਹਿੱਸਿਆਂ ਤੋਂ ਆਏ ਇਤਿਹਾਸਕਾਰ ਭੀ ਆਪਣੇ ਵਿਚਾਰ ਪ੍ਰਗਟ ਕਰਨਗੇ। ਆਦਮੀ ਤੇ ਔਰਤਾਂ ਸਟੇਜ ਦੇ ਸਾਹਮਣੇ ਦੋ ਹਿੱਸਿਆਂ ਵਿਚ ਵੱਖੋ-ਵੱਖਰੇ ਬੈਠੇ ਸਨ। ਵਿਚਕਾਰੋਂ ਸਟੇਜ ਤਕ ਰਸਤਾ ਛੱਡਿਆ ਹੋਇਆ ਸੀ। ਅਸੀਂ ਤਿੰਨੇ ਜਣੇ ਆਦਮੀਆਂ ਵਾਲੇ ਪਾਸੇ ਸਟੇਜ ਨੂੰ ਜਾਂਦੇ ਰਸਤੇ ਦੇ ਨਾਲ ਹੀ ਬੈਠ ਗਏ। ਕੰਬਲਾਂ ਅਤੇ ਲੋਈਆਂ ਦੀਆਂ ਬੁੱਕਲਾਂ ਮਾਰ ਲਈਆਂ। ਠੰਢ ਭਾਵੇਂ ਕਾਫ਼ੀ ਵਧ ਰਹੀ ਸੀ, ਜਿਉਂ ਜਿਉਂ ਰਾਤ ਪੈ ਰਹੀ ਸੀ ਪਰ ਫਿਰ ਭੀ ਲੋਕਾਂ ਦਾ ਅਧਿਕ ਇਕੱਠ ਹੋਣ ਕਰਕੇ ਅਤੇ ਚਾਰੇ ਪਾਸੇ ਕਨਾਤਾਂ ਅਤੇ ਉੱਪਰ ਭੀ ਢੱਕਿਆ ਹੋਣ ਕਰਕੇ ਅੰਦਰ ਨਿੱਘ ਜਿਹਾ ਮਹਿਸੂਸ ਹੋ ਰਿਹਾ ਸੀ।

ਸਟੇਜ ਸੈਕਟਰੀ ਨੇ ਖੜੇ ਹੋ ਕੇ ਮੁੱਖ ਬੁਲਾਰਿਆਂ ਦੇ ਨਾਂ, ਉਨ੍ਹਾਂ ਦੀ ਵਿਦਵਤਾ, ਸਮਾਜਿਕ, ਰਾਜਨੀਤਕ ਗਤੀਵਿਧੀਆਂ ਬਾਰੇ ਵੇਰਵਾ ਦਿੰਦੇ ਹੋਇਆਂ ਵੀਹ ਕੁ ਮਿੰਟਾਂ ਵਿਚ ਉਨ੍ਹਾਂ ਬਾਰੇ ਐਲਾਨ ਕੀਤਾ। ਪਹਿਲੇ ਬੁਲਾਰੇ ਨੇ ਆ ਕੇ ਆਪਣੇ ਵਿਚਾਰ ਦਰਸਾਉਣੇ ਸ਼ੁਰੂ ਕੀਤੇ। ਉਸ ਨੇ ਸਿਕੰਦਰ-ਏ-ਆਜ਼ਮ ਤੋਂ ਪੰਜਾਬ ਦੇ ਇਤਿਹਾਸ ਨੂੰ ਫਰੋਲਣਾ ਸ਼ੁਰੂ ਕੀਤਾ, ਪ੍ਰਿਥਵੀ ਰਾਜ ਚੌਹਾਨ ਅਤੇ ਮੁਹੰਮਦ ਗੌਰੀ ਦੀਆਂ ਲੜਾਈਆਂ ਬਿਆਨ ਕਰਦਾ ਹੋਇਆ ਗੁਰੂ ਨਾਨਕ ਦੇਵ ਜੀ ਦੇ



 

ਜਨਮ ਤੋਂ ਪਹਿਲਾਂ ਪਹਿਲਾਂ ਦਾ ਸਾਰਾ ਅਤੀਤ ਲੋਕਾਂ ਦੇ ਅੱਗੇ ਖਾਕੇ ਵਾਂਗੂੰ ਵਾਹ ਕੇ ਰੱਖ ਦਿੱਤਾ। ਇਸ ਬੁਲਾਰੇ ਦੀ ਵਿਸ਼ੇਸ਼ਤਾ ਇਹ ਸੀ ਕਿ ਉਹ ਲੋਕਾਂ ਦੀ ਇਨ੍ਹਾਂ ਦਸ-ਬਾਰਾਂ ਸਦੀਆਂ ਵਿਚ ਜੋ ਆਰਥਿਕ ਅਤੇ ਸਮਾਜਿਕ ਦਸ਼ਾ ਸੀ, ਉਸ ਨੂੰ ਭੀ ਨਾਲ ਨਾਲ ਚਿਤਰਦਾ ਜਾਂਦਾ ਸੀ। ਉਸ ਨੇ ਗੁਰੂ ਨਾਨਕ ਦੇਵ ਜੀ ਬਾਰੇ ਡਾ: ਇਕਬਾਲ ਦੇ ਇਹ ਬੋਲ, 'ਫਿਰ ਉਠੀ ਆਖ਼ਿਰ ਸਦਾ ਤੌਹੀਦ ਕੀ ਪੰਜਾਬ ਸੇ। ਹਿੰਦ ਕੋ ਇਕ ਮਰਦ-ਏ-ਕਾਮਲ ਨੇ ਜਗਾਇਆ ਖ਼ਾਬ ਸੇ।' ਉੱਚੀ ਸੁਰ 'ਚ ਉਚਾਰ ਕੇ ਭਾਸ਼ਣ ਬੰਦ ਕੀਤਾ।

ਹੁਣ ਸਟੇਜ ਸੈਕਟਰੀ ਨੇ ਉਸ ਢਾਡੀ ਜਥੇ ਨੂੰ ਸਟੇਜ 'ਤੇ ਪਹੁੰਚਣ ਦਾ ਐਲਾਨ ਕੀਤਾ, ਜਿਸ ਨੂੰ ਲੋਕਾਂ ਨੇ ਪਹਿਲਾਂ ਭੀ ਹੋਰ ਕਈ ਜੋੜ-ਮੇਲਿਆਂ 'ਤੇ ਸੁਣਿਆ ਸੀ ਅਤੇ ਇਸ ਦੀ ਪ੍ਰਭਾ ਪੰਜਾਬ ਭਰ ਵਿਚ ਸੀ। ਜਥੇ ਦੇ ਮੁਖੀ ਨੇ ਢੱਡ 'ਤੇ ਹੌਲੀ ਹੌਲੀ ਉਂਗਲਾਂ ਥਿਰਕਾਉਂਦਿਆਂ ਦਸਵੇਂ ਪਾਤਿਸ਼ਾਹ ਦੀ ਮਹਾਨਤਾ, ਵਿਦਵਤਾ, ਬਹਾਦਰੀ ਅਤੇ ਪੂਰੀ ਮਨੁੱਖ ਜਾਤੀ ਦੇ ਸਨੇਹ ਦਾ ਜ਼ਿਕਰ ਕਰਦਿਆਂ ਛੋਟੇ ਸਾਹਿਬਜ਼ਾਦਿਆਂ ਦੇ ਬਲੀਦਾਨ ਦੀ ਰਾਤ ਤਕ ਪੰਜਾਬ ਦਾ ਇਤਿਹਾਸ ਉਲੀਕ ਦਿੱਤਾ। ਰਾਤ ਕਾਫ਼ੀ ਬੀਤ ਚੁੱਕੀ ਸੀ। ਹੁਣ ਸਪੀਕਰਾਂ ਦੀ ਆਵਾਜ਼ ਬਹੁਤ ਹੀ ਸਾਫ਼ ਸਾਫ਼ ਸੁਣਾਈ ਦੇ ਰਹੀ ਸੀ। ਸਾਰੰਗੀ ਵਾਲੇ ਨੇ ਸਾਰੰਗੀ 'ਤੇ ਇਉਂ ਗਜ਼ ਫੇਰਨਾ ਸ਼ੁਰੂ ਕੀਤਾ ਕਿ ਸਾਰੇ ਵਾਤਾਵਰਣ ਨੂੰ ਜਿਵੇਂ ਵਿਛੋੜੇ ਦੀ ਤੜਪ ਨਾਲ ਕੰਬਾ ਦਿੱਤਾ ਹੋਵੇ। ਹੁਣ ਦੂਸਰੇ ਢੱਡ ਵਾਲੇ ਨੇ ਭੀ ਢੱਡ ਵਜਾਉਣੀ ਸ਼ੁਰੂ ਕਰ ਦਿੱਤੀ ਅਤੇ ਜਥੇ ਦੇ ਮੁਖੀ ਨੇ ਫਿਰ ਬੋਲਣਾ ਸ਼ੁਰੂ ਕੀਤਾ, "ਗੁਰੂ ਦੇ ਸ਼ਰਧਾਲੂਓ! ਜ਼ਰਾ ਯਾਦ ਕਰੋ, ਉਸ ਪੋਹ ਦੀ ਰਾਤ ਨੂੰ ਜਦੋਂ ਗੁਰੂ ਦੇ ਦੁਲਾਰਿਆਂ ਅਤੇ ਮਾਤਾ ਗੁਜਰੀ ਨੇ ਹੱਸ ਹੱਸ ਕੇ ਜੀਵਨ ਬਲੀਦਾਨ ਕਰ ਦਿੱਤਾ ਸੀ। ਉਹ ਮਹਾਨ ਸ਼ਹੀਦ ਪੰਜਾਬ ਦੇ ਇਤਿਹਾਸ ਦਾ ਗੌਰਵ ਹਨ ਅਤੇ ਉਨ੍ਹਾਂ ਸਦਕਾ ਹੀ ਅਸੀਂ ਸਿਰ ਉੱਚਾ ਕਰ ਕੇ ਜੀਣ ਦੇ ਯੋਗ ਹੋਏ ਹਾਂ। ਉਨ੍ਹਾਂ ਦੀ ਕੁਰਬਾਨੀ ਇਨਸਾਨੀ ਹੱਕਾਂ ਦੇ ਸੰਘਰਸ਼ ਦੇ ਰਾਹ ਦਾ ਇਕ ਮੀਲ-ਪੱਥਰ ਹੈ।"

ਇਸ ਤੋਂ ਬਾਅਦ ਇਸ ਜਥੇ ਨੇ ਕਈ ਵਾਰਾਂ ਗਾਈਆਂ ਅਤੇ ਛੋਟੇ ਵੱਡਿਆਂ ਦੀਆਂ ਅੱਖਾਂ ਵਿਚ ਅੱਥਰੂ ਛਲਕ ਆਏ, ਔਰਤਾਂ ਤਾਂ ਅਸਲ 'ਚ ਹੀ ਰੋ ਪਈਆਂ। ਫਿਰ ਇਕ ਚੌਦਾਂ ਕੁ ਸਾਲ ਦਾ ਮੁੰਡਾ ਸਟੇਜ 'ਤੇ ਆਇਆ, ਜਿਸ ਨੇ ਸਤਵੀਂ ਜਾਂ ਛੇਵੀਂ ਦੀ ਕਿਤਾਬ ਵਿਚੋਂ ਸਾਹਿਬਜ਼ਾਦਿਆਂ ਦੀ ਕੁਰਬਾਨੀ ਬਾਰੇ ਕਵਿਤਾ, ਜੋ ਉਸ ਨੇ ਜ਼ਬਾਨੀ ਯਾਦ ਕਰ ਰੱਖੀ ਸੀ, ਪੂਰੇ ਜੋਸ਼ ਨਾਲ ਸੁਣਾਈ:

"ਜ਼ੋਰਾਵਰ ਜ਼ੋਰ ਸੇ ਬੋਲਾ। ਫਤਹਿ ਸਿੰਘ ਸ਼ੇਰ ਸੇ ਬੋਲਾ।
ਨਹੀਂ ਹਮ ਰੁਕ ਨਹੀਂ ਸਕਤੇ। ਨਹੀਂ ਹਮ ਝੁਕ ਨਹੀਂ ਸਕਤੇ।"

ਸੁਣ ਕੇ ਸਭ ਜਣੇ 'ਵਾਹ! ਵਾਹ!!' ਕਰ ਉੱਠੇ। ਸਰਦੀ ਬਹੁਤ ਵਧ ਗਈ ਸੀ। ਕਲਪੀ ਕੋਲ ਕੇਵਲ ਲੋਈ ਹੀ ਹੋਣ ਕਰਕੇ ਉਹ ਠੰਢ ਕਾਫ਼ੀ ਮਹਿਸੂਸ ਕਰ ਰਿਹਾ ਸੀ। ਮੈਂ ਕਿਹਾ ਕਿ ਚਲੋ ਜ਼ਰਾ ਹੋਰ ਭੀ ਕਾਨਫ਼ਰੰਸਾਂ ਅਤੇ ਦੀਵਾਨ ਵੇਖੀਏ ਅਤੇ ਚਾਹ ਆਦਿ ਪੀ ਲਈਏ ਤਾਂ ਜੋ ਸਰਦੀ ਕੁਝ ਤਾਂ ਘਟੇ।

ਅਸੀਂ ਬਾਹਰ ਆ ਕੇ ਸੜਕ ਦੇ ਨਾਲ ਹੀ ਚਾਹ ਦੀ ਦੁਕਾਨ 'ਤੇ ਆ ਕੇ ਬੈਠ ਗਏ। ਚਾਰ-ਪੰਜ ਬੰਦੇ ਉਥੇ ਹੋਰ ਭੀ ਬੈਠੇ ਸਨ। ਦੁਕਾਨ ਵਾਲੇ ਨੇ ਕਿਹਾ ਕਿ ਚਾਰ ਆਨੇ (ਪੰਝੀ ਪੈਸੇ) ਦਾ ਇਕ ਕੱਪ ਮਿਲੇਗਾ। ਅਸੀਂ ਕਿਹਾ ਕਿ ਉਹ ਬਣਾ ਦੇਵੇ, ਪੈਸਿਆਂ ਦੀ ਕੋਈ ਗੱਲ ਨਹੀਂ। ਪੰਜ ਕੁ ਮਿੰਟਾਂ 'ਚ ਉਸ ਨੇ ਚਾਹ ਦੇ ਪਿਆਲੇ ਸਾਡੇ ਅੱਗੇ ਰੱਖ ਦਿੱਤੇ। ਅਸੀਂ ਚੁਸਕੀਆਂ ਲੈ ਕੇ ਚਾਹ ਪੀਣ ਲੱਗੇ। ਅਸੀਂ ਚਾਹ ਪੀ ਹੀ ਰਹੇ ਸਾਂ ਕਿ ਦੋ ਜ਼ਨਾਨੀਆਂ ਅਤੇ ਇਕ ਅਠਾਰ੍ਹਾਂ ਕੁ ਸਾਲ ਦੀ ਕੁੜੀ ਭੀ ਉਨ੍ਹਾਂ ਦੇ ਨਾਲ ਹੀ ਚਾਹ ਦੀ ਦੁਕਾਨ 'ਤੇ ਆ ਗਈਆਂ। ਉਨ੍ਹਾਂ ਨੇ



 

ਭੀ ਚਾਹ ਮੰਗੀ ਅਤੇ ਸਾਥੋਂ ਥੋੜ੍ਹੀ ਜਿਹੀ ਵਿੱਥ 'ਤੇ ਇਕ ਹੋਰ ਬੈਂਚ 'ਤੇ ਬੈਠ ਗਈਆਂ। ਉਨ੍ਹਾਂ ਦੀ ਘੁਸਰ-ਮੁਸਰ ਤੋਂ ਅਸੀਂ ਅੰਦਾਜ਼ਾ ਲਾਇਆ ਕਿ ਇਹ ਭੀ ਉਸੇ ਦੀਵਾਨ ਵਿਚ ਬੈਠੀਆਂ ਸਨ, ਜਿਥੋਂ ਅਸੀਂ ਉੱਠ ਕੇ ਆਏ ਸਾਂ। ਉਨ੍ਹਾਂ ਵਿਚੋਂ ਇਕ ਤੀਵੀਂ, ਜਿਸ ਦੀ ਉਮਰ ਪੈਂਤੀ ਕੁ ਸਾਲ ਲੱਗਦੀ ਸੀ ਅਤੇ ਜਿਸ ਨੇ ਆਪਣੀ ਸ਼ਾਲ ਨਾਲ ਅੱਧਾ ਮੂੰਹ ਢੱਕਿਆ ਹੋਇਆ ਸੀ, ਬੋਲਦੀ ਜਾ ਰਹੀ ਸੀ, "ਦੇਖ ਲੈ ਬੀਬੀ, ਤੇਰੇ ਦਿਓਰ ਨੂੰ ਮਰਿਆਂ ਬਾਰਾਂ ਸਾਲ ਹੋ ਗਏ। ਕੋਈ ਨਿਆਣਾ-ਨਿੱਕਾ ਭੀ ਨਹੀਂ, ਮੇਰੇ ਤਾਂ ਐਹ ਜੇ ਕਰਮ ਐ। ਪਰ ਰੱਬ ਜਾਣਦਾ ਐ ਅਤੇ ਥੁਅਨੂੰ ਵੀ ਪਤਾ ਹੈ ਸਾਰਿਆਂ ਨੂੰ ਕਿ ਮੈਂ ਕਦੀ ਮਿਹਣੇ ਵਾਲੀ ਗੱਲ ਨਹੀਂ ਹੋਣ ਦਿੱਤੀ। ਪਰ ਮੈਂ ਤਾਂ .....।" ਫਿਰ ਉਹ ਹਟਕੋਰੇ ਲੈਣ ਲੱਗ ਪਈ।

"ਨਾ, ਤੈਨੂੰ ਕਿਉਂ ਭੂਤ ਚਿੰਬੜਿਆ ਹੋਇਆ ਹੈ ? ਆਹ ਮੇਰੀ ਕੁੜੀ ਮੇਰੇ ਨਾਲ ਹੈ ਅਤੇ ਮੈਂ ਇਹਦੇ ਰੋਮ ਰੋਮ ਨੂੰ ਜਾਣਦੀ ਆਂ। ਕੋਈ ਹੇਠ-ਉਪਰ ਦੀ ਗੱਲ ਨਹੀਂ ਹੋਣ ਲੱਗੀ।" ਵੱਡੀ ਤੀਵੀਂ ਨੇ ਪੂਰੇ ਵਿਸ਼ਵਾਸ ਨਾਲ ਕਿਹਾ।

"ਨਹੀਂ ਤਾਂ, ਉਹ ਐਥੇ ਭੀ ਪਿੱਛੇ ਪਿੱਛੇ ਆਇਆ ਹੋਇਆ ਐ, ਕੁਝ ਸੋਚ ਤੂੰ।" ਪਹਿਲੀ ਵਾਲੀ ਨੇ ਕੰਨ ਕੋਲੋਂ ਸਿਰ ਵਿਚ ਝੂਠੀ-ਮੂਠੀ ਜਿਹੀ ਖੁਜਲੀ ਕਰਦੀ ਨੇ ਆਪਣਾ ਪੂਰਾ ਸ਼ੰਕਾ ਪ੍ਰਗਟਾਇਆ।

"ਤੂੰ ਤਾਂ ਇੰਨੇ ਸਾਲ ਇਕੱਲੀ ਰਹਿੰਦੀ ਰਹਿੰਦੀ ਪਾਗਲ ਜਿਹੀ ਹੋ ਗਈ ਏਂ। ਮੈਂ ਆਪ ਹੀ ਸੰਭਾਲੂੰ ਸਭ ਕੁਝ, ਤੂੰ ਛੱਡ ਚਿੰਤਾ।" ਪਹਿਲੀ ਨੇ ਉਹਦੇ ਮੋਢੇ ਨੂੰ ਹਲੂਣ ਕੇ ਕਿਹਾ।

ਉਹ ਚਾਹ ਪੀ ਕੇ ਬਾਹਰ ਨਿਕਲ ਗਈਆਂ ਅਤੇ ਅਸੀਂ ਦੂਸਰੀ ਦਿਸ਼ਾ ਨੂੰ ਨਿਕਲ ਗਏ ਤਾਕਿ ਹੋਰ ਇਕੱਠਾਂ 'ਚ ਬੈਠੇ ਲੋਕਾਂ ਅਤੇ ਕਾਨਫ਼ਰੰਸਾਂ ਬਾਰੇ ਭੀ ਕੁਝ ਜਾਣਕਾਰੀ ਲੈ ਸਕੀਏ।

ਧੁੰਦ ਪੈਣੀ ਸ਼ੁਰੂ ਹੋ ਗਈ ਲੱਗਦੀ ਸੀ, ਪਰ ਬਿਜਲੀ ਦੀ ਰੌਸ਼ਨੀ ਕਾਰਨ ਅਜਿਹਾ ਨਹੀਂ ਸੀ ਕਿ ਥੋੜ੍ਹੀ ਦੂਰ ਤਕ ਭੀ ਵਿਖਾਈ ਨਾ ਦੇਵੇ, ਜਿਸ ਤਰ੍ਹਾਂ ਦਸੰਬਰ ਦੇ ਮਹੀਨੇ 'ਚ ਸਵੇਰੇ ਸਵੇਰੇ ਧੁੰਦ ਦੇ ਕਾਰਨ ਹੋ ਜਾਂਦਾ ਹੈ। ਅਸੀਂ ਤਿੰਨੇ ਇਕ ਅਜਿਹੀ ਖੁੱਲ੍ਹੀ ਜਗ੍ਹਾ ਵੱਲ ਨਿਕਲ ਗਏ ਜਿਥੇ ਜ਼ਿਆਦਾ ਕਰਕੇ ਰਾਜਨੀਤਕ ਪਾਰਟੀਆਂ ਸਟੇਜ ਲਾਉਂਦੀਆਂ ਹਨ। ਬਲਰਾਮ ਨੂੰ ਸਰਦੀ ਲੱਗ ਰਹੀ ਸੀ, ਇਸ ਲਈ ਉਸ ਨੇ ਆਪਣੇ ਸਿਰ ਉਪਰ ਭੀ ਕੰਬਲ ਲੈ ਲਿਆ। ਅਸੀਂ ਉਸ ਕਾਨਫ਼ਰੰਸ ਦੇ ਮੈਦਾਨ ਜਾ ਪਹੁੰਚੇ, ਜਿਥੇ ਸਟੇਜ ਦੇ ਕੋਣੇ 'ਤੇ ਲਾਲ ਝੰਡਾ ਲਗਾਇਆ ਹੋਇਆ ਸੀ। ਕਿਉਂਕਿ ਥੋੜ੍ਹੇ ਜਿਹੇ ਲੋਕ ਹੀ ਸਟੇਜ ਦੇ ਮੂਹਰੇ ਬੈਠੇ ਸਨ, ਅਸੀਂ ਭੀ ਸਟੇਜ ਤੋਂ ਵੀਹ ਕੁ ਗਜ਼ ਦੀ ਵਿੱਥ 'ਤੇ ਹੀ ਖੜੇ ਗਏ। ਸਰੋਤਿਆਂ ਵਿਚ ਤੀਵੀਂ ਕੋਈ ਨਹੀਂ ਸੀ। ਸਪੱਸ਼ਟ ਸੀ ਕਿ ਸਟੇਜ ਕਿਸੇ ਕਮਿਊਨਿਸਟ ਪਾਰਟੀ ਦੀ ਸੀ। ਹਰ ਬੁਲਾਰਾ, ਲੀਡਰ ਆਪਣੇ ਭਾਸ਼ਣ ਵਿਚ ਕਿਸਾਨਾਂ, ਮਜ਼ਦੂਰਾਂ ਦੇ ਹਿੱਤਾਂ ਦੀ ਰੱਖਿਆ ਦੀ ਗੱਲ ਕਰਦਾ ਸੀ, ਸੰਘਰਸ਼ ਕਰਨ ਲਈ ਲੋਕਾਂ ਨੂੰ ਸੱਦਾ ਦਿੰਦਾ ਸੀ। ਮੁੱਢ-ਕਦੀਮ ਤੋਂ ਨੇਕੀ ਅਤੇ ਬਦੀ ਦੇ ਸੰਘਰਸ਼ ਦੀ ਗੱਲ ਭੀ ਸਟੇਜ ਤੋਂ ਦੁਹਰਾਈ ਜਾਂਦੀ ਸੀ ਅਤੇ ਚੰਗੇ ਭਵਿੱਖ 'ਚ ਨੇਕੀ ਦੀ ਜਿੱਤ ਬਾਰੇ ਆਸਵੰਦ ਹੋਣ ਲਈ ਕਿਹਾ ਜਾਂਦਾ ਸੀ। ਉਥੇ ਜ਼ਿਆਦਾ ਬੁਲਾਰੇ ਨੌਜਵਾਨ ਕਾਲਜਾਂ 'ਚ ਪੜ੍ਹੇ ਲੱਗਦੇ ਸਨ, ਕਿਉਂਕਿ ਉਹ ਕਈ ਵਾਰ ਪੂਰੇ ਦਾ ਪੂਰਾ ਵਾਕ ਅੰਗਰੇਜ਼ੀ ਵਿਚ ਬੋਲਦੇ ਸਨ। ਅਸੀਂ ਖੜੇ ਖੜੇ ਹੀ ਇਹ ਸਭ ਕੁਝ ਸੁਣਦੇ ਵੇਖਦੇ ਰਹੇ। ਇਕ ਨੌਜਵਾਨ ਗੀਤਕਾਰ ਨੇ ਤੂੰਬੀ ਨਾਲ ਇਕ ਲੋਕ-ਗੀਤ ਗਾਉਣਾ ਆਰੰਭ ਕੀਤਾ, "ਸੁਣ ਨੀ ਬੱਲੀਏ, ਮੇਰੀਏ ਬੱਲੀਏ, ਅਜੇ ਨਾ ਮੈਨੂੰ ਵਾਜਾਂ ਮਾਰ, ਅਜੇ ਨੇ ਮੈਨੂੰ ਕੰਮ ਹਜ਼ਾਰ, ਅਜੇ ਤਾਂ ਮਜ਼ਦੂਰਾਂ ਦੇ ਬਾਲ ਭੁੱਖੇ-ਢਿੱਡ ਨੇ ਸੌਂ ਜਾਂਦੇ, ਅਜੇ ਤਾਂ .....।"

ਇਹ ਸੁਣ ਕੇ ਇਕ ਸਰੋਤਾ ਉੱਚੀ ਉੱਚੀ ਕਹਿਣ ਲੱਗ ਪਿਆ, "ਇਹਦਾ ਨਾਂ ਐ ਕਵਿਤਾ, ਗੀਤ, ਕਿਆ ਕਵੀਸ਼ਰ ਲੋਕ ਇਸ਼ਕ-ਮੁਸ਼ਕ ਦੇ ਮਾਮਲੇ ਨੂੰ ਹੀ ਰੋਂਦੇ ਰਹਿੰਦੇ ਨੇ।"

ਫਿਰ ਸਟੇਜ ਸੈਕਟਰੀ ਨੇ ਐਲਾਨ ਕੀਤਾ ਕਿ ਪਾਰਟੀ ਦਾ ਡਰਾਮਾ ਟਰੁੱਪ ਪੰਦਰਾਂ-ਪੰਦਰਾਂ ਮਿੰਟਾਂ ਦੇ ਦੋ ਨਾਟਕ ਪੇਸ਼ ਕਰੇਗਾ, ਜਿਨ੍ਹਾਂ ਦੇ ਨਾਂ 'ਕਣਕ ਦਾ ਬੋਹਲ' ਅਤੇ 'ਮਜ਼ਦੂਰ-ਕੁੜੀ ਦਾ ਰੋਹ' ਸਨ। ਹੁਣ ਤਕ ਸਾਨੂੰ ਠੰਢ ਅਤੇ ਥਕਾਵਟ ਕਾਫ਼ੀ ਮਹਿਸੂਸ ਹੋਣ ਲੱਗ ਪਈ ਸੀ। ਅਸੀਂ ਉਥੋਂ ਚੱਲ ਪਏ ਅਤੇ ਇਕ ਹੋਰ ਸੱਜੇ-ਧੱਜੇ ਦੀਵਾਨ ਵਿਚ ਜਾ ਕੇ ਬੈਠ ਨੇ ਨਿੱਘੇ ਨਿੱਘੇ ਮਹਿਸੂਸ ਕਰਨ ਲੱਗੇ।

## ਚੌਦ੍ਹਵਾਂ

ਦੀਵਾਨ 'ਚੋਂ ਅਸੀਂ ਪੰਜ ਕੁ ਵਜੇ ਦੇ ਆਸ-ਪਾਸ ਹੀ ਉੱਠ ਕੇ ਬਾਹਰ ਆ ਗਏ ਸਾਂ। ਅਸੀਂ ਫਿਰ ਚਾਹ ਪੀਤੀ ਅਤੇ ਅੱਧਾ-ਪੌਣਾ ਘੰਟਾ ਕਦੀ ਚਾਹ ਵਾਲੇ ਨਾਲ, ਕਦੀ ਉਥੇ ਆਉਂਦੇ ਜਾਂਦਿਆਂ ਮੁੰਡਿਆਂ, ਆਦਮੀਆਂ ਨਾਲ ਜੋੜ-ਮੇਲੇ ਦੀਆਂ ਰੌਣਕਾਂ, ਲੋਕਾਂ ਦਾ ਪਿਛਲੇ ਸਾਲਾਂ ਨਾਲੋਂ ਇਸ ਸਾਲ ਜ਼ਿਆਦਾ ਉਤਸ਼ਾਹ, ਮੀਂਹ ਦੇ ਛਿੱਟੇ ਗਿਰਨ ਦੀ ਸੰਭਾਵਨਾ ਅਤੇ ਧੁੰਦ ਆਦਿ ਬਾਰੇ ਗੱਲਾਂ ਕਰਦੇ ਰਹੇ। ਫਿਰ ਸੱਤ ਕੁ ਵਜੇ ਜੰਗਲ ਪਾਣੀ ਲਈ ਖੇਤਾਂ ਵੱਲ ਨੂੰ ਨਿਕਲ ਗਏ। ਇਕ ਬੰਬੀ ਚੱਲ ਰਹੀ ਸੀ ਅਤੇ ਪਾਣੀ ਕਣਕ ਦੇ ਖੇਤ ਨੂੰ ਲੱਗ ਰਿਹਾ ਸੀ। ਅਸੀਂ ਇਥੇ ਹੀ ਹੱਥ-ਮੂੰਹ ਧੋ ਕੇ ਫਿਰ ਵਾਪਸ ਪਰਤ ਆਏ। ਇਹ ਜੋੜ-ਮੇਲੇ ਦਾ ਅਖ਼ੀਰਲਾ ਦਿਨ ਸੀ। ਕਈ ਤਾਂ ਘਰਾਂ ਨੂੰ ਵਾਪਸ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ, ਪਰ ਬਹੁਤਿਆਂ ਦਾ ਮਨ ਤੀਜੇ ਪਹਿਰ ਦੇ ਜਲੂਸ ਵਿਚ ਸ਼ਾਮਲ ਹੋਣ ਦਾ ਭੀ ਸੀ। ਇਹ ਜਲੂਸ ਜੋੜ-ਮੇਲੇ ਦੇ ਤੀਜੇ ਤਿਨ ਜਿਓਤੀ-ਸਰੂਪ ਗੁਰਦੁਆਰੇ ਜਾ ਕੇ ਖ਼ਤਮ ਹੁੰਦਾ ਹੈ ਅਤੇ ਸਾਹਿਬਜ਼ਾਦਿਆਂ ਦੇ ਅੰਤਮ-ਸਸਕਾਰ ਦੀ ਯਾਦ ਵਜੋਂ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਵਜੋਂ ਕੱਢਿਆ ਜਾਂਦਾ ਹੈ। ਅਸੀਂ ਭੀ ਸਲਾਹ ਕੀਤੀ ਕਿ ਅਸੀਂ ਗੁਰਦੁਆਰੇ ਮੱਥਾ ਟੇਕ ਕੇ ਅਤੇ ਕੀਰਤਨ ਸੁਣ ਕੇ ਘਰ ਨੂੰ ਕੂਚ ਕਰ ਦੇਣਾ ਏ। ਅਸੀਂ ਗੁਰਦੁਆਰੇ ਵੱਲ ਨੂੰ ਚੱਲ ਪਏ, ਜੋੜੇ ਉਤਾਰੇ ਅਤੇ ਸੇਵਾਦਾਰ ਪਾਸ ਜਮ੍ਹਾ ਕਰਵਾ ਕੇ ਪੈਰ ਧੋ ਕੇ ਅੰਦਰ ਚਲੇ ਗਏ। ਸਿਰ ਝੁਕਾਇਆ, ਮੱਥਾ ਟੇਕਿਆ ਅਤੇ ਸੰਗਤ ਵਿਚ ਚੌਂਕੜੀ ਮਾਰ ਕੇ ਬੈਠ ਗਏ। ਪਾਠੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ ਤੇ ਇਹ ਸ਼ਬਦ ਅਸੀਂ ਧਿਆਨ ਨਾਲ ਸੁਣੇ :

ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥
ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ।..... .....
ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾ ਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰਿ॥

ਇਸ ਤੋਂ ਬਾਅਦ ਪਾਠੀ ਬਹੁਤ ਹੀ ਧੀਮੀ ਆਵਾਜ਼ ਵਿਚ ਪਾਠ ਕਰਦਾ ਰਿਹਾ, ਜੋ ਮਸਾਂ

ਹੀ ਸੁਣਾਈ ਦੇ ਰਿਹਾ ਸੀ, ਪਰ ਸਾਰੀ ਸੰਗਤ ਇਕਾਗਰ-ਮਨ ਚੁੱਪ-ਚਾਪ ਬੈਠੀ ਸੀ। ਕੀਰਤਨੀਏ ਭੀ ਆਪਣੇ ਤਬਲਿਆਂ ਅਤੇ ਹਾਰਮੋਨੀਅਮ ਦੀ ਸੁਰ ਬੰਨ੍ਹ ਰਹੇ ਸਨ। ਪੰਜ ਕੁ ਮਿੰਟਾਂ ਵਿਚ ਹੀ ਉਨ੍ਹਾਂ ਸੁਰ ਬੰਨ੍ਹ ਲਈ ਅਤੇ ਭਗਤ ਰਵਿਦਾਸ ਦੇ ਸ਼ਬਦ ਨਾਲ ਸ੍ਰੀ ਗਣੇਸ਼ ਕੀਤਾ :

ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥
ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥੧॥
ਕਿਆ ਤੂ ਸੋਇਆ ਜਾਗੁ ਇਆਨਾ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ॥੧॥ ਰਹਾਉ॥
ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ॥ ਸਭ ਘਟ ਭੀਤਰਿ ਹਾਟੁ ਚਲਾਵੈ॥
ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮਾਰਿ ਸਵੇਰਾ॥੨॥ ..... .....
ਕਹਿ ਰਵਿਦਾਸ ਨਿਦਾਨਿ ਦਿਵਾਨੇ॥ ਚੇਤਸਿ ਨਾਹੀ ਦੁਨੀਆ ਫਨ ਖਾਨੇ॥੩॥੨॥

..... ..... ..... ..... .....

ਅਸੀਂ ਆਪਣੇ ਸਾਈਕਲ ਲੈ ਕੇ ਸੜਕ 'ਤੇ ਆਏ ਅਤੇ ਬਿਨਾ ਉਪਰ ਚੜ੍ਹਿਆਂ ਹੀ ਸੜਕ 'ਤੇ ਚੱਲਦੇ ਗਏ, ਚੱਲਦੇ ਗਏ। ਸੜਕ 'ਤੇ ਭੀੜ ਕਾਫ਼ੀ ਸੀ। ਜਿਉਂ ਜਿਉਂ ਚੱਲਦੇ ਗਏ, ਭੀੜ ਘਟਦੀ ਗਈ। ਅਸੀਂ ਉਸ ਜਗ੍ਹਾ ਪਹੁੰਚ ਗਏ ਕਿ ਸੱਜੇ ਹੱਥ ਇਕ ਬਹੁਤ ਹੀ ਕਿਲ੍ਹੇ ਵਰਗੀ ਇਮਾਰਤ ਵਿਖਾਈ ਦਿੱਤੀ। ਗੇਟ ਭੀ ਕਿਲ੍ਹੇ ਦੇ ਗੇਟ ਵਾਂਗ ਹੀ ਸੀ, ਜੋ ਬੰਦ ਸੀ। ਇਸ ਲੱਕੜੀ ਦੇ ਗੇਟ ਵਿਚੋਂ ਹੀ ਇਕ ਛੋਟਾ ਜਿਹਾ ਖਿੜਕੀ ਵਰਗਾ ਦਰਵਾਜ਼ਾ ਸੀ, ਜਿਸ ਵਿਚੋਂ ਤੀਵੀਂਆਂ-ਮਰਦ ਅੰਦਰ ਆ ਜਾ ਰਹੇ ਸਨ। ਅਸੀਂ ਖਲੋ ਗਏ ਅਤੇ ਉਤਸੁਕਤਾ ਵਜੋਂ ਤਿੰਨਾਂ ਨੇ ਕਿਹਾ ਕਿ ਇਸ ਨੂੰ ਭੀ ਵੇਖ ਕੇ ਚੱਲਦੇ ਹਾਂ। ਅੰਦਰ ਗਏ ਤਦ ਗੇਟ ਅੰਦਰ ਵੜਦਿਆਂ ਹੀ ਸੱਜੇ ਪਾਸੇ ਇਕ ਰਸੋਈ ਵਰਗੇ ਕਮਰੇ ਵਿਚ ਇਕ ਆਦਮੀ ਬੈਠਾ ਸੀ। ਉਸ ਦੇ ਪਾਸ ਇਕ ਔਰਤ ਅਤੇ ਮਰਦ ਗੰਭੀਰ ਹੋਏ ਬੈਠੇ ਸਨ। ਇਨ੍ਹਾਂ ਦੀ ਉਮਰ ਪੰਝੀ ਸਾਲ ਤੋਂ ਜ਼ਿਆਦਾ ਨਹੀਂ ਸੀ, ਪਰ ਜਿਵੇਂ ਚੁੱਪ-ਚਾਪ ਬੈਠੇ ਸਨ, ਲੱਗਦਾ ਸੀ ਕਿ ਕਿਸੇ ਮੁਸ਼ਕਲ ਦਾ ਹੱਲ ਲੱਭ ਰਹੇ ਸਨ; ਉਸ ਬਜ਼ੁਰਗ ਪਾਸੋਂ, ਜੋ ਗਲ ਤੇ ਹੱਥਾਂ 'ਚ ਕਾਫ਼ੀ ਵੱਡੀਆਂ ਵੱਡੀਆਂ ਮਾਲਾਵਾਂ ਪਹਿਨੀ ਬੈਠਾ ਸੀ। ਬਲਰਾਮ ਇਕਦਮ ਬੋਲ ਉਠਿਆ, "ਬਾਬਾ ਜੀ, ਇਸ ਸਥਾਨ ਦਾ ਕਿਆ ਨਾਉਂ ਐ, ਇਹਦਾ ਭੀ ਕੋਈ ਇਤਿਹਾਸ ਹੈ ?"

ਬਜ਼ੁਰਗ ਦੀਆਂ ਅੱਖਾਂ ਚਮਕ ਉੱਠੀਆਂ ਅਤੇ ਲੱਕ ਤੋਂ ਉਪਰਲੇ ਹਿੱਸੇ ਨੂੰ ਬਿਲਕੁਲ ਸਿੱਧਾ ਕਰ ਕੇ ਬੋਲਿਆ, "ਹਾਂ ਪੁੱਤਰੋ ਆਓ ! ਇਹ ਸਰਹਿੰਦੀ ਸਾਹਿਬ ਦਾ ਮਕਬਰਾ ਹੈ। ਉਹ ਅਕਬਰ ਬਾਦਸ਼ਾਹ ਦੇ ਸਮੇਂ 'ਚ ਹੋਏ ਹਨ ਅਤੇ ਆਲਮ-ਫ਼ਾਜ਼ਲ ਦੇ ਤੌਰ 'ਤੇ ਮਸ਼ਹੂਰ ਸਨ। ਉਨ੍ਹਾਂ ਦੇ ਬੇਟੇ ਦੀ ਕਬਰ ਭੀ ਇਥੇ ਹੀ ਹੈ। ਕਈ ਮੁਲਕਾਂ ਤੋਂ ਲੋਕ ਇਥੇ ਆਉਂਦੇ ਰਹਿੰਦੇ ਐ, ਸਾਲ ਭਰ ਹੀ। ਜਾਹ ਮੁੰਡਿਆ, ਇਨ੍ਹਾਂ ਨੂੰ ਸਭ ਵੇਖਣ ਵਾਲੀਆਂ ਜਗ੍ਹਾ ਵਿਖਾ, ਪੁੱਤਰਾਂ ਨੂੰ।"

ਸਾਡੀ ਉਮੀਦ ਦੇ ਉਲਟ ਜਦੋਂ ਅਸੀਂ ਉਸ ਨੂੰ ਪੰਜਾਬੀ ਵਿਚ ਬੋਲਦਾ ਸੁਣਿਆ, ਸਾਨੂੰ ਅਚੰਭਾ ਭੀ ਅਤੇ ਖ਼ੁਸ਼ੀ ਭੀ ਹੋਈ, ਕਿਉਂਕਿ ਸਾਨੂੰ ਲੱਗਦਾ ਸੀ ਕਿ ਇਹ ਉਰਦੂ 'ਚ ਬੋਲੇਗਾ। ਫਿਰ ਉਹ ਮੁੰਡਾ ਅੱਗੇ ਅੱਗੇ ਹੋ ਲਿਆ ਅਤੇ ਅਸੀਂ ਆਪਣੇ ਜੋੜੇ (ਜੁੱਤੀਆਂ) ਖੋਲ੍ਹ ਕੇ ਜਮ੍ਹਾ ਕਰਵਾਣ ਵਾਲੀ ਜਗ੍ਹਾ ਰੱਖ ਦਿੱਤੇ। ਸਰਹਿੰਦੀ ਸਾਹਿਬ ਅਤੇ ਉਸ ਦੇ ਬੇਟੇ ਦੀਆਂ ਕਬਰਾਂ ਵੇਖੀਆਂ, ਉਹ ਵੱਡਾ ਹਾਲ ਵੇਖਿਆ, ਜਿਥੇ ਨਿਮਾਜ਼ ਅਦਾ ਕੀਤੀ ਜਾਂਦੀ ਹੈ। ਅੰਦਰ ਤਰ੍ਹਾਂ ਤਰ੍ਹਾਂ ਦੀਆਂ ਬਿਲਡਿੰਗਾਂ ਵੇਖੀਆਂ, ਕੁਝ ਤਾਂ ਬਹੁਤ ਹੀ ਪੁਰਾਤਨ ਸਨ। ਸੜਕ ਤੋਂ ਅੰਦਾਜ਼ਾ ਨਹੀਂ ਸੀ ਹੋ ਸਕਦਾ ਕਿ ਅੰਦਰ ਇਤਨੀ ਖੁੱਲ੍ਹੀ ਜਗ੍ਹਾ ਅਤੇ ਇਤਨੀਆਂ ਸ਼ਾਨਦਾਰ ਅਤੇ ਕੀਮਤੀ ਇਮਾਰਤਾਂ

ਹਨ। ਹੋਰ ਅਦਭੁਤ ਕਰਨ ਵਾਲੀ ਗੱਲ ਇਹ ਸੀ ਕਿ ਅੰਦਰ ਅੰਬਾਂ, ਆੜੂਆਂ, ਸੰਤਰਿਆਂ ਅਤੇ ਅਨਾਰਾਂ ਦਾ ਕਾਫ਼ੀ ਵੱਡਾ ਬਾਗ਼ ਸੀ। ਸਿੰਜਾਈ ਵਾਸਤੇ ਖੂਹ ਅਤੇ ਟਿਊਬਵੈੱਲ ਸਨ, ਫ਼ਸਲਾਂ ਨਾਲ ਖੇਤ ਭਰੇ ਪਏ ਸਨ। ਮੱਝਾਂ ਅਤੇ ਝੋਟੇ ਆਦਿ ਭੀ ਖੜੇ ਸਨ। ਅਸੀਂ ਇਨ੍ਹਾਂ 'ਚ ਘੁੰਮਦੇ ਰਹੇ। ਉਸ ਮੁੰਡੇ ਨੂੰ ਛੋਟੇ ਛੋਟੇ ਸਵਾਲ ਪੁੱਛਦੇ ਰਹੇ, ਜਿਨ੍ਹਾਂ ਦਾ ਜਵਾਬ ਉਹ ਬਹੁਤ ਹੀ ਚੰਗੀ ਤਰ੍ਹਾਂ ਦਿੰਦਾ ਸੀ। ਘੰਟੇ ਕੁ ਬਾਅਦ ਅਸੀਂ ਬਾਹਰ ਆ ਗਏ। ਅਸੀਂ ਵੇਖਿਆ ਕਿ ਉਹ ਤੀਵੀਂ ਮਰਦ ਅਜੇ ਭੀ ਉਸੀ ਬਜ਼ੁਰਗ ਪਾਸ ਹੀ ਬੈਠੇ ਸਨ।

ਸੜਕ 'ਤੇ ਆ ਕੇ ਅਸੀਂ ਫ਼ੈਸਲਾ ਕੀਤਾ ਕਿ ਪਿੰਡ ਵਾਪਸ ਸਾਈਕਲਾਂ 'ਤੇ ਹੀ ਜਾਵਾਂਗੇ ਅਤੇ ਬੱਸ ਨੂੰ ਨਹੀਂ ਉਡੀਕਾਂਗੇ। ਸਾਈਕਲਾਂ 'ਤੇ ਅੱਡੀਆਂ ਦਿੱਤੀਆਂ ਅਤੇ ਘਰਾਂ ਨੂੰ ਚਾਲੇ ਪਾ ਦਿੱਤੇ। ਰਸਤੇ ਵਿਚ ਕਈ ਪਿੰਡਾਂ ਦੇ ਲੋਕਾਂ ਨੇ ਸੜਕ ਦੇ ਨਾਲ ਰੋਟੀ ਅਤੇ ਚਾਹ ਦਾ ਲੰਗਰ ਲਗਾਇਆ ਹੋਇਆ ਸੀ, ਜੋ ਲੋਕਾਂ ਨੂੰ ਘੇਰ ਘੇਰ ਕੇ ਪਰ ਬੇਨਤੀ ਕਰਕੇ ਰੋਟੀ ਖਾਣ ਅਤੇ ਚਾਹ ਪੀਣ ਲਈ ਬਿਠਾਉਂਦੇ ਸਨ। ਅਸੀਂ ਭੀ ਦੋ ਜਗ੍ਹਾ ਲੰਗਰ ਛਕਿਆ ਅਤੇ ਢਾਈ ਕੁ ਘੰਟੇ ਵਿਚ ਹੁਸੈਨੀਬਾਦ ਪਹੁੰਚ ਗਏ।

## ਪੰਦਰ੍ਹਵਾਂ



ਫ਼ਰਵਰੀ ਮਹੀਨੇ ਦੇ ਦਸ ਕੁ ਦਿਨ ਹੀ ਬਾਕੀ ਰਹਿੰਦੇ ਸਨ। ਸਾਲਾਨਾ ਪ੍ਰੀਖਿਆ ਮਾਰਚ ਦੇ ਦੂਸਰੇ ਪੰਦਰਵਾੜੇ ਵਿਚ ਹੋਣੀ ਸੀ। ਸਾਨੂੰ ਇਕ-ਦੋ ਦਿਨਾਂ ਵਿਚ ਪ੍ਰੀਖਿਆ ਦੀ ਤਿਆਰੀ ਲਈ ਘਰ ਹੀ ਬੈਠ ਕੇ ਪੜ੍ਹਨ ਲਈ ਸਕੂਲੋਂ ਛੁੱਟੀ ਹੋ ਜਾਣੀ ਸੀ। ਉਂਜ ਅਧਿਆਪਕ ਭੀ ਆਪਣੀਆਂ ਘੰਟੀਆਂ ਦੇ ਸਮੇਂ ਸਾਨੂੰ ਆਪ ਹੀ ਪਹਿਲਾਂ ਕੀਤੀ ਪੜ੍ਹਾਈ ਨੂੰ ਦੁਹਰਾਣ ਲਈ ਕਹਿੰਦੇ ਅਤੇ ਆਪ ਬੈਠੇ ਰਹਿੰਦੇ ਜਾਂ ਇਕੱਲੇ ਇਕੱਲੇ ਵਿਦਿਆਰਥੀ ਦੀ ਕੋਈ ਛੋਟੀ-ਮੋਟੀ ਮੁਸ਼ਕਲ ਨੂੰ ਹੱਲ ਕਰਦੇ ਰਹਿੰਦੇ। ਅਸੀਂ ਭੀ ਆਪਣੇ ਆਪਣੇ ਮਿੱਤਰਾਂ ਦੀਆਂ ਟੋਲੀਆਂ ਬਣਾ ਕੇ ਪੜ੍ਹਦੇ ਰਹਿੰਦੇ।

ਮੈਂ, ਕਲਪੀ ਅਤੇ ਕਮਲਾ, ਯਾਨੀ ਕਮਲਜੀਤ ਬੈਠੇ ਅਲਜਬਰੇ ਦੇ ਪ੍ਰਸ਼ਨ ਹੱਲ ਕਰ ਰਹੇ ਸਾਂ ਕਿ ਸਾਨੂੰ ਅੰਗਰੇਜ਼ੀ ਪੜ੍ਹਾਉਣ ਵਾਲਾ ਅਧਿਆਪਕ ਹਰਦੇਵ ਸਿੰਘ ਅਨੰਦ ਸਾਡੇ ਪਾਸ ਆ ਕੇ ਖੜੋ ਗਿਆ। ਸਾਡੇ ਹੱਥਾਂ ਵਿਚ ਅਲਜਬਰੇ ਦੀਆਂ ਕਿਤਾਬਾਂ ਵੇਖ ਕੇ ਕਹਿਣ ਲੱਗਾ, "ਸਾਰਾ ਜ਼ੋਰ ਕਿਧਰੇ ਹਿਸਾਬ 'ਤੇ ਹੀ ਨਾ ਲਾ ਦਿਓ। ਮੇਰੇ ਮਜ਼ਮੂਨ ਅੰਗਰੇਜ਼ੀ ਦਾ ਨਤੀਜਾ ਸੈਂਟ-ਪਰਸੈਂਟ ਆਉਣਾ ਚਾਹੀਦਾ ਹੈ। ਤੁਹਾਡੇ ਤਿੰਨ-ਚਾਰ ਜਣਿਆਂ ਦੇ ਨੰਬਰ ਤਾਂ ਪਚੰਤਰ ਪਰਸੈਂਟ ਤੋਂ ਉਪਰ ਆਉਣੇ ਚਾਹੀਦੇ ਨੇ। ਧਿਆਨ ਰੱਖਿਓ।"

"ਜ਼ਰੂਰ ਮਾਸਟਰ ਜੀ ! ਅਸੀਂ ਅੰਗਰੇਜ਼ੀ ਨੂੰ ਤਾਂ ਹਿਸਾਬ ਤੋਂ ਭੀ ਜ਼ਿਆਦਾ ਵਕਤ ਦਿੰਦੇ ਹਾਂ।" ਮੈਂ ਅਤੇ ਕਲਪੀ ਨੇ ਜਵਾਬ 'ਚ ਕਿਹਾ।

"ਅੱਛਾ ਇਹ ਦੱਸੋ ਤੁਸੀਂ ਆਪਣੇ ਜੀਵਨ ਵਿਚ ਕੀ ਕੀ ਬਣਨ ਬਾਰੇ ਸੋਚਿਆ ਹੈ ? ਅਗਲੇ ਤਿੰਨ-ਚਾਰ ਮਹੀਨਿਆਂ 'ਚ ਤੁਸੀਂ ਦਸਵੀਂ ਪਾਸ ਕਰ ਲੈਣੀ ਹੈ।" ਉਸ ਨੇ ਅਗਲਾ ਸੁਆਲ ਕੀਤਾ।

ਮੈਂ ਦੱਸਿਆ ਕਿ ਮੈਂ ਤਾਂ ਦੋ ਸਾਲ ਕਿਸੇ ਚੰਗੇ ਕਾਲਜ ਵਿਚ ਲਗਾ ਕੇ ਇੰਜੀਨੀਅਰਿੰਗ ਕਾਲਜ ਵਿਚ ਦਾਖ਼ਲ ਹੋਣ ਦੀ ਕੋਸ਼ਿਸ਼ ਕਰਾਂਗਾ। ਬਾਪੂ ਜੀ ਮੈਨੂੰ ਹਰ ਹਾਲਤ ਵਿਚ ਇੰਜੀਨੀਅਰ ਬਣਿਆ ਵੇਖਣਾ ਚਾਹੁੰਦੇ ਨੇ।

"ਬਈ ਕੁਲਦੀਪ, ਤੂੰ ਭੀ ਦੱਸ, ਤੂੰ ਕੀ ਬਣਨ ਦਾ ਵਿਚਾਰ ਰੱਖਦਾ ਏਂ ?" ਉਸ ਨੇ ਕਲਪੀ ਨੂੰ ਕਿਹਾ।

"ਪਤਾ ਨੀਂ ਮਾਸਟਰ ਜੀ, ਕੀ ਬਣਿਆ ਜਾਊ ? ਕਦੀ ਇਸ ਦਾ ਖ਼ਿਆਲ ਈ ਨਹੀਂ ਆਇਆ। ਹਾਂ, ਬਾਪੂ ਕਹਿੰਦਾ ਹੁੰਦਾ ਏ ਕਿ ਤਹਿਸੀਲਦਾਰ ਬਣ ਜੀਂ।" ਕਲਪੀ ਨੇ ਉੱਤਰ ਦਿੱਤਾ।

"ਕਿਉਂ ਨਹੀਂ, ਤਹਿਸੀਲਦਾਰ ਤੂੰ ਬਣ ਹੀ ਸਕਦਾ ਏਂ। ਪੜ੍ਹਨ ਨੂੰ ਤੂੰ ਵਧੀਆ ਹੀ ਏਂ ਅਤੇ ਫਿਰ ਤੇਰੇ ਵਾਸਤੇ ਰਿਜ਼ਰਵੇਸ਼ਨ ਭੀ ਹੈ।" ਮਾਸਟਰ ਅਨੰਦ ਨੇ ਗੱਲ ਨੂੰ ਜ਼ਰਾ ਖੋਲ੍ਹ ਕੇ ਕਿਹਾ।

"ਹਾਂ ਮਾਸਟਰ ਜੀ, ਮੈਂ ਪਰ ਕਾਲਜ ਵਿਚ ਭੀ ਪੜ੍ਹਨ ਲੱਗੂੰਗਾ।" ਕਲਪੀ ਨੇ ਹੋਰ ਕਿਹਾ। ਪਰੰਤੂ ਸਾਨੂੰ ਉਸ ਦੀ ਰਿਜ਼ਰਵੇਸ਼ਨ ਵਾਲੀ ਗੱਲ ਬਹੁਤ ਸਮਝ ਨਾ ਆਈ। ਫਿਰ ਮਾਸਟਰ ਚੱਲਦਾ ਚੱਲਦਾ ਕਦੀ ਕਿਸੇ ਟੋਲੀ ਕੋਲ ਖੜ੍ਹਦਾ, ਕਦੀ ਕਿਸੇ ਪਾਸ। ਸਾਥੋਂ ਥੋੜ੍ਹੀ ਵਿੱਥ 'ਤੇ ਸਾਡੀਆਂ ਦੋ ਸਹਿ-ਜਮਾਤਣਾਂ, ਸੁਮਨ ਤੇ ਪ੍ਰਭਦੀਪ ਬੈਠੀਆਂ ਪੜ੍ਹ ਰਹੀਆਂ ਸਨ। ਉਹ ਆਪਣੀਆਂ ਕਿਤਾਬਾਂ 'ਤੇ ਨਜ਼ਰਾਂ ਭੀ ਘੁਮਾ ਰਹੀਆਂ ਸਨ ਅਤੇ ਗੱਲਾਂ ਭੀ ਕਰ ਰਹੀਆਂ ਸਨ, ਜੋ ਸਾਨੂੰ ਕੁਝ ਕੁਝ ਸੁਣ ਰਹੀਆਂ ਸਨ। ਸਾਡੀ ਇਨ੍ਹਾਂ ਨਾਲ ਬਹੁਤ ਹੀ ਘੱਟ ਗੱਲ-ਬਾਤ ਹੁੰਦੀ ਸੀ। ਮੁੰਡੇ ਕੁੜੀਆਂ ਇਕ ਦੂਜੇ ਤੋਂ ਬਹੁਤ ਹੀ ਦੂਰ ਦੂਰ ਰਹਿੰਦੇ ਸਨ, ਪਰ ਕਦੀ ਕਦਾਈਂ ਕਾਪੀ ਕਿਤਾਬ ਲੈਣ ਦੇਣ ਵਾਸਤੇ ਅਸੀਂ ਆਪਸ ਵਿਚ ਬੋਲ ਲੈਂਦੇ ਸਾਂ। ਸੁਮਨ ਸਾਡੇ ਵੱਲ ਨੂੰ ਆਈ ਅਤੇ ਮੈਨੂੰ ਕਹਿਣ ਲੱਗੀ, "ਸਤਜੀਤ, ਆਪਣੀ ਅੰਗਰੇਜ਼ੀ ਦੀ ਗਰਾਮਰ ਦੀ ਕਿਤਾਬ ਤਾਂ ਦੇਈਂ।" ਮੈਂ ਝੱਟ-ਪੱਟ ਅੰਗਰੇਜ਼ੀ-ਗਰਾਮਰ ਦੀ ਕਿਤਾਬ ਬਸਤੇ 'ਚੋਂ ਕੱਢ ਕੇ ਉਸ ਨੂੰ ਪਕੜਾ ਦਿੱਤੀ। ਪਰ ਮੈਂ ਪੁੱਛਿਆ ਕਿ ਕਿਤਾਬ ਵਾਪਸ ਕਦ ਮਿਲੂ। ਉਹ ਆਪਣੇ ਇਕ ਪੈਰ ਨੂੰ ਜ਼ਮੀਨ 'ਤੇ ਅੱਧ-ਚੱਕਰ ਘੁਮਾਉਂਦੀ ਹੋਈ ਕਹਿਣ ਲੱਗੀ, "ਸਾਡੇ ਘਰੋਂ ਆ ਕੇ ਲੈ ਲਈਂ।"

"ਘਰ-ਘੁਰ ਨੀਂ ਮੈਥੋਂ ਆਇਆ ਜਾਣਾ।" ਮੈਂ ਕਿਹਾ।

"ਚੰਗਾ, ਫਿਰ ਸਕੂਲ ਆ ਜਾਵੀਂ ਆਉਣ ਵਾਲੀਆਂ ਤਿਆਰੀ ਕਰਨ ਦੀਆਂ ਛੁੱਟੀਆਂ 'ਚ, ਮੈਂ ਆ ਕੇ ਫੜਾ ਜਾਊਂਗੀ।"

ਮੈਂ ਕਿਹਾ ਕਿ ਇਹ ਠੀਕ ਰਹੂਗਾ।

ਅੱਧੀ ਛੁੱਟੀ ਤੋਂ ਬਾਅਦ ਭੀ ਅਸੀਂ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਦੀ ਤਿਆਰੀ ਕਰਦੇ ਰਹੇ। ਮੈਂ ਅਤੇ ਕਲਪੀ ਨੇ ਸਲਾਹ ਕੀਤੀ ਕਿ ਇਨ੍ਹਾਂ ਛੁੱਟੀਆਂ ਵਿਚ ਉਹ ਸਾਡੇ ਪਿੰਡ ਆ ਕੇ ਦੋ ਕੁ ਦਿਨ ਮੇਰੇ ਪਾਸ ਆ ਕੇ ਪੜ੍ਹੇ ਅਤੇ ਅਸੀਂ ਇਕੱਠੇ ਤਿਆਰੀ ਕਰੀਏ। ਅਸੀਂ ਇਹ ਫ਼ੈਸਲਾ ਕਰ ਕੇ ਬਹੁਤ ਖ਼ੁਸ਼ ਹੋਏ।



 

# ਸੋਲ੍ਹਵਾਂ

ਪ੍ਰੀਖਿਆ ਦੀ ਤਿਆਰੀ ਲਈ ਹੋਈਆਂ ਛੁੱਟੀਆਂ ਦੇ ਦਸ ਦਿਨ ਬੀਤ ਚੁੱਕੇ ਸਨ। ਮੈਂ ਆਪਣੇ ਤਬੇਲੇ ਵਿਚ, ਜਿਥੇ ਅਸੀ ਆਪਣੇ ਖੇਤੀ-ਬਾੜੀ ਦੇ ਸੰਦ ਅਤੇ ਡੰਗਰ-ਪਸ਼ੂ ਬੰਨ੍ਹਦੇ ਸਾਂ, ਬੈਠਾ ਸਾਂ। ਇਸ ਤਬੇਲੇ ਦੇ ਨਾਲ ਅਸੀਂ ਇਕ ਪੱਕੀ ਬੈਠਕ ਪਾਈ ਹੋਈ ਸੀ ਅਤੇ ਮੈਂ ਇਥੇ ਹੀ ਪੜ੍ਹਦਾ ਅਤੇ ਸੌਂਦਾ ਸਾਂ। ਉਂਜ ਇਹ ਬੈਠਕ ਨੂੰ ਅਸੀਂ ਆਏ-ਗਏ ਨੂੰ ਠਹਿਰਾਣ ਲਈ ਵਰਤਦੇ ਸਾਂ। ਮੈਂ ਬੈਠਕ ਦੀ ਬਾਰੀ, ਜੋ ਗਲੀ ਵੱਲ ਖੁੱਲ੍ਹਦੀ ਸੀ, ਵਿਚੋਂ ਵੇਖਿਆ ਕਿ ਕਲਪੀ ਨੇ ਆ ਕੇ ਕੰਧ ਨਾਲ ਸਾਈਕਲ ਖੜਾ ਕਰ ਦਿੱਤਾ। ਉਸ ਦੇ ਨਾਲ ਪਿੰਡ ਦਾ ਹੀ ਇਕ ਦਸ ਕੁ ਸਾਲ ਦਾ ਮੁੰਡਾ ਖੜਾ ਸੀ, ਜੋ ਯਕੀਨਨ ਹੀ ਕਲਪੀ ਨੂੰ ਸਾਡੇ ਤਬੇਲੇ ਤਕ ਛੱਡ ਗਿਆ ਸੀ, ਕਿਉਂਕਿ ਕਲਪੀ ਨੂੰ ਪਹਿਲਾਂ ਸਾਡੀ ਬੈਠਕ ਅਤੇ ਤਬੇਲੇ ਬਾਰੇ ਪਤਾ ਨਹੀਂ ਸੀ। ਮੈਂ ਬੈਠਕ ਦਾ ਦਰਵਾਜ਼ਾ ਖੋਲ੍ਹ ਕੇ ਉਸ ਨੂੰ ਸਾਈਕਲ ਅੰਦਰ ਲੈ ਆਉਣ ਲਈ ਕਿਹਾ ਅਤੇ ਪੁੱਛਿਆ ਕਿ ਹਾਲ-ਚਾਲ ਕੀ ਹੈ। ਕਲਪੀ ਨੇ ਕਿਹਾ, "ਹਾਲ-ਚਾਲ ਤਾਂ ਚੰਗਾ ਹੈ ਪਰ ਪ੍ਰੀਖਿਆ ਲਈ ਪੜ੍ਹਾਈ ਕੋਈ ਬਹੁਤੀ ਚੰਗੀ ਤਰ੍ਹਾਂ ਨਹੀਂ ਹੋ ਰਹੀ।"

ਮੈਨੂੰ ਪਤਾ ਸੀ ਕਿ ਕਲਪੀ ਸੁਭਾਵਿਕ ਤੌਰ 'ਤੇ ਨਿਰਾਸ਼ਾਵਾਦੀ ਸੀ ਅਤੇ ਹਰ ਕੰਮ ਨੂੰ ਬਹੁਤ ਚੰਗੀ ਤਰ੍ਹਾਂ ਨੇਪਰੇ ਚਾੜ੍ਹਨ ਲਈ ਬੇਲੋੜਾ ਚਿੰਤਾਵਾਨ ਰਹਿੰਦਾ ਸੀ। ਮੈਂ ਉਸ ਨੂੰ ਪਲੰਘ 'ਤੇ ਬੈਠਣ ਲਈ ਕਹਿ ਕੇ ਉਸ ਵਾਸਤੇ ਚਾਹ ਲੈਣ ਲਈ ਆਪਣੇ ਘਰ ਨੂੰ ਚੱਲ ਪਿਆ।

ਮੈਂ ਘਰ ਜਾ ਕੇ ਆਪਣੀ ਮਾਂ ਅਤੇ ਭੈਣ ਹੀਰਾ ਨੂੰ ਦੱਸਿਆ ਕਿ ਹੁਸੈਨੀਬਾਦ ਤੋਂ ਕਲਪੀ ਆਇਆ ਹੈ। ਉਹ ਖ਼ੁਸ਼ ਹੋਈਆਂ ਅਤੇ ਮਾਂ ਨੇ ਮੇਰੇ ਅਤੇ ਉਸ ਲਈ ਚਾਹ ਬਣਾ ਦਿੱਤੀ। ਮੈਂ ਚਾਹ ਵਾਲੀ ਗੜਵੀ ਅਤੇ ਦੋ ਕੱਪ ਲੈ ਕੇ ਵਾਪਸ ਤਬੇਲੇ 'ਚ ਪਹੁੰਚ ਗਿਆ। ਮੈਂ ਦੋਨਾਂ ਕੱਪਾਂ 'ਚ ਚਾਹ ਪਾ ਦਿੱਤੀ ਅਤੇ ਅਸੀਂ ਪੀਣ ਲੱਗ ਪਏ। ਕਲਪੀ ਪਲੰਘ ਤੋਂ ਉੱਠ ਕੇ ਕੁਰਸੀ 'ਤੇ ਬੈਠ ਗਿਆ। ਅਸੀਂ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ। ਅਸੀਂ ਅਜੇ ਚਾਹ ਪੀ ਹੀ ਰਹੇ ਸਾਂ ਕਿ ਕਲਪੀ ਨੂੰ ਯਾਦ ਆਇਆ ਕਿ ਉਹ ਆਪਣੀ ਖੇਸੀ ਸਾਈਕਲ ਦੀ ਪਿਛਲੀ ਗੱਦੀ ਤੋਂ ਉਤਾਰ ਕੇ ਨਹੀਂ ਸੀ ਲਿਆਇਆ। ਉਹ ਝੱਟ ਬਾਹਰ ਗਿਆ ਅਤੇ ਸਾਈਕਲ ਤਬੇਲੇ 'ਚੋਂ ਦੀ ਲਿਆ ਕੇ ਵਿਹੜੇ 'ਚ ਖੜਾ ਕਰ ਦਿੱਤਾ ਅਤੇ ਖੇਸੀ ਲਾਹ ਕੇ ਅੰਦਰ ਲੈ ਆਇਆ। ਮੈਂ ਪੁੱਛਿਆ ਕਿ ਖੇਸੀ ਕਿਉਂ ਨਾਲ ਲੈ ਕੇ ਆਇਆ ਐਂ?

"ਬੇਬੇ ਨੇ ਕਿਹਾ ਕਿ ਚੇਤ-ਵਿਸਾਖ ਵਿਚ ਭੀ ਹਵਾ ਚੱਲਣ ਨਾਲ ਬਰਖਾ ਦੀਆਂ ਬੂੰਦਾਂ ਗਿਰ ਜਾਂਦੀਆਂ ਹਨ। ਕਿਤੇ ਰਾਹ 'ਚ ਹੀ ਨਾ ਭਿੱਜ ਜਾਵਾਂ, ਬੇਬੇ ਨੇ ਖੇਸੀ ਜ਼ਰੂਰ ਨਾਲ ਲੈ ਕੇ ਜਾਣ ਲਈ ਕਿਹਾ।" ਕਲਪੀ ਨੇ ਜੁਆਬ 'ਚ ਕਿਹਾ ਅਤੇ ਫਿਰ ਆਪ ਹੀ ਅੱਗੇ ਦੱਸਣ ਲੱਗਾ, "ਮੇਰੀ ਮਾਂ ਕੱਤਣ ਅਤੇ ਬੁਣਨ 'ਚ ਪੂਰੀ ਮਾਹਿਰ ਹੈ। ਇਹ ਹੁਨਰ ਉਸ ਨੇ ਮੇਰੀਆਂ ਭੈਣਾਂ ਨੂੰ ਭੀ ਚੰਗੀ ਤਰ੍ਹਾਂ ਸਿਖਾਇਆ ਏ। ਉਹ ਘਰ ਹੀ ਖੱਡੀ 'ਤੇ ਖੇਸੀਆਂ ਬੁਣ ਲੈਂਦੀ ਏ।" ਆਪਣੀ ਗੱਲ ਦੀ ਲੜੀ ਟੁੱਟਣ ਤੋਂ ਬਿਨਾ ਹੀ ਅੱਗੇ ਕਹਿੰਦਾ ਗਿਆ, "ਮੇਰਾ ਨਾਨਾ ਅਤੇ ਉਨ੍ਹਾਂ ਦਾ ਸਾਰਾ ਪਰਵਾਰ ਕੱਪੜੇ ਬੁਣਨ ਦਾ ਕੰਮ ਹੀ ਕਰਦਾ ਏ। ਮੇਰਾ ਇਕੋ-ਇਕ ਮਾਮਾ ਮੈਨੂੰ ਕਦੀ ਕਦੀ ਦੱਸਦਾ ਹੁੰਦਾ ਏ ਕਿ ਉਨ੍ਹਾਂ ਦੇ ਪੁਰਖਿਆਂ ਨੇ ਕੋਈ ਸੌ ਕੁ ਸਾਲ ਪਹਿਲਾਂ ਕੱਪੜਾ ਬੁਣਨ ਦਾ ਕੰਮ ਥੋੜ੍ਹਾ ਥੋੜ੍ਹਾ ਆਰੰਭ ਕੀਤਾ। ਫਿਰ ਜਿਉਂ ਜਿਉਂ ਇਸ ਧੰਦੇ 'ਚ ਉਨ੍ਹਾਂ ਦਾ ਹੁਨਰ ਵਧਦਾ ਗਿਆ ਅਤੇ ਪੈਰ ਪੱਕੇ ਹੁੰਦੇ ਗਏ, ਉਨ੍ਹਾਂ ਨੇ ਚਮੜੇ ਦਾ ਕੰਮ ਬਿਲਕੁਲ ਛੱਡ ਕੇ ਕੱਪੜੇ ਦੀ ਬੁਣਾਈ

ਦਾ ਕੰਮ ਪੂਰਨ ਤੌਰ 'ਤੇ ਅਖ਼ਤਿਆਰ ਕਰ ਲਿਆ।" ਨਵੀਂ-ਨਕੋਰ ਅਤੇ ਵਰਗ ਆਕਾਰ ਦੀਆਂ ਕਾਲੀਆਂ ਡੱਬੀਆਂ ਪਾ ਕੇ ਬੁਣੀ ਹੋਈ ਖੇਸੀ ਵਾਸਤਵ ਵਿਚ ਹੀ ਫੱਬ ਰਹੀ ਸੀ। ਲੰਬੇ ਦਾਈਏ ਨੂੰ ਦੋ ਪੱਟ ਜੋੜ ਕੇ ਬਣਾਈ ਇਸ ਖੇਸੀ ਦੇ ਵਿਚਕਾਰ ਬਣੀ ਛੇਕਾਂ ਦੀ ਇਕ ਕਤਾਰ ਮੈਂ ਪਹਿਲੀ ਵਾਰ ਕਿਸੇ ਖੇਸੀ ਵਿਚ ਵੇਖੀ ਸੀ, ਜੋ ਕਲਪੀ ਦੇ ਅਨੁਸਾਰ ਉਸ ਦੀ ਮਾਂ ਦੇ ਦਿਮਾਗ਼ ਦਾ ਹੁਨਰ ਸੀ। ਬੰਬਲ ਇਉਂ ਵੱਟੇ ਹੋਏ ਸਨ ਕਿ ਖੇਸੀ ਇਕ ਮੁਕੰਮਲ ਕਲਾ ਦਾ ਨਮੂਨਾ ਲੱਗਦੀ ਸੀ।

"ਬਈ ਕਲਪੀ, ਦੋ ਅਜਿਹੀਆਂ ਖੇਸੀਆਂ ਸਾਨੂੰ ਭੀ ਆਪਣੀ ਬੇਬੇ ਤੋਂ ਬੁਣਵਾ ਕੇ ਦੇ।" ਮੈਂ ਕਿਹਾ।

"ਕਿਉਂ ਨਹੀਂ, ਤੁਸੀਂ ਆਪਣੇ ਕਾਮੇ ਹੱਥੀਂ ਦੋ ਖੇਸੀਆਂ ਦਾ ਸੂਤ ਭਿਜਵਾ ਦਿਓ, ਮਹੀਨੇ ਕੁ ਵਿਚ ਅਸੀਂ ਖੇਸੀਆਂ ਬੁਣ ਕੇ ਭੇਜਦਾਂ ਗੇ।" ਕਲਪੀ ਨੇ ਤਸੱਲੀ ਨਾਲ ਕਿਹਾ।

ਫਿਰ ਅਸੀਂ ਅੰਗਰੇਜ਼ੀ ਦੀਆਂ ਕਿਤਾਬਾਂ ਕੱਢ ਕੇ ਪੜ੍ਹਨਾ ਸ਼ੁਰੂ ਕੀਤਾ। ਅਸੀਂ ਦੋਨਾਂ ਨੇ ਹੀ ਦੋ ਘੰਟਿਆਂ ਵਿਚ ਰਾਬਿੰਦਰ ਨਾਥ ਟੈਗੋਰ, ਮੁਨਸ਼ੀ ਪ੍ਰੇਮ ਚੰਦ ਦੇ ਪਾਠ ਦਿਲਚਸਪੀ ਨਾਲ ਪੜ੍ਹੇ। ਨਾਲ ਹੀ 'ਦਾ ਫੋਕ ਡਾਂਸ ਆਫ਼ ਪੰਜਾਬ—ਭੰਗੜਾ' ਬੋਲ ਬੋਲ ਪੜ੍ਹਦੇ ਰਹੇ। ਔਖੇ ਸ਼ਬਦਾਂ ਦੇ ਅਰਥ ਲੱਭੇ ਅਤੇ ਜ਼ਬਾਨੀ ਯਾਦ ਕੀਤੇ। ਭੰਗੜਾ ਚੂੰਕਿ ਅੰਗਰੇਜ਼ੀ ਵਿਚ 'ਭੰਗਰਾ' ਹੀ ਲਿਖਿਆ ਜਾ ਸਕਦਾ ਏ—'ਭੰਗਰਾ, ਭੰਗਰਾ' ਕਹਿ ਕੇ ਹੱਸਦੇ ਰਹੇ। ਫਿਰ ਆਪਣੇ ਆਪ ਨੂੰ ਸੁਆਲ ਕੀਤਾ ਕਿ ਭੰਗੜਾ ਪਾਕਿਸਤਾਨੀ ਪੰਜਾਬ ਵਿਚ ਭੀ ਲੋਕ ਪਾਉਂਦੇ ਹੋਣਗੇ ਜਾਂ ਨਹੀਂ ? ਇਸ ਦਾ ਜਵਾਬ ਸਾਨੂੰ ਪਤਾ ਨਾ ਲੱਗਿਆ ਕਿਉਂਕਿ ਸਾਡਾ ਤਾਂ ਦੋਨਾਂ ਦਾ ਜਨਮ ਹੀ ਪਾਕਿਸਤਾਨ ਬਣਨ ਤੋਂ ਛੇ-ਸੱਤ ਸਾਲ ਬਾਅਦ ਹੀ ਹੋਇਆ ਸੀ ਅਤੇ ਪਾਕਿਸਤਾਨ ਵਿਚ ਕੀ ਕੁਝ ਲੋਕ ਕਰਦੇ ਹਨ, ਸਾਡੇ ਵੱਡੇ ਭੀ ਘੱਟ ਹੀ ਗੱਲ ਕਰਦੇ ਸਨ।

ਜਦ ਅਸੀਂ ਪੜ੍ਹਦੇ ਪੜ੍ਹਦੇ ਅੱਕ ਗਏ ਤਦ ਪੰਜ ਕੁ ਵਜੇ ਬਾਹਰ ਖੇਤਾਂ ਵੱਲ ਨੂੰ ਨਿਕਲ ਗਏ। ਅਸੀਂ ਆਪਣੇ ਕਣਕ ਅਤੇ ਕਮਾਦ ਦੇ ਖੇਤਾਂ ਦੀਆਂ ਵੱਟਾਂ 'ਤੇ ਥੋੜ੍ਹਾ ਜਿਹਾ ਘੁੰਮਦੇ ਰਹੇ। ਕਣਕਾਂ ਤਾਂ ਪੱਕਣ 'ਤੇ ਆਈਆਂ ਹੋਈਆਂ ਸਨ ਅਤੇ ਕਮਾਦ ਦੀ ਥੋੜ੍ਹੀ ਹੀ ਫਸਲ ਬਾਕੀ ਸੀ, ਕਿਉਂਕਿ ਪਿਛਲੇ ਤਿੰਨ-ਚਾਰ ਮਹੀਨਿਆਂ ਵਿਚ ਅਸੀਂ ਪਿੜਾਈ ਕਰ ਕੇ ਗੁੜ, ਸ਼ੱਕਰ ਅਤੇ ਖੰਡ ਬਣਾ ਲਈ ਸੀ। ਮੈਂ ਕਿਹਾ ਕਿ ਇਕ ਇਕ ਗੰਨਾ ਤਾਂ ਜ਼ਰੂਰ ਚੂਪਾਂਗੇ। ਕਲਪੀ ਨੇ ਡਰਦੇ ਡਰਦੇ ਗੰਨਾ ਪੁੱਟਿਆ ਅਤੇ ਚੂਪਣਾ ਸ਼ੁਰੂ ਕੀਤਾ ਅਤੇ ਮੈਂ ਭੀ। ਕਲਪੀ ਬਾਕੀ ਹਮ-ਉਮਰਾਂ ਦੇ ਉਲਟ ਕਦੀ ਭੀ ਕਿਸੇ ਦੇ ਖੇਤ 'ਚੋਂ ਗੰਨਾ ਨਹੀਂ ਪੁੱਟਦਾ ਸੀ ਅਤੇ ਨਾ ਹੀ ਛੱਲੀਆਂ ਤੋੜਨ ਦੀ ਸ਼ਰਾਰਤ ਕਰਦਾ ਸੀ। ਉਹ ਬਹੁਤਾ ਹੀ ਸੰਜਮੀ ਸੀ, ਸ਼ਰਾਰਤ ਉਸ ਦੇ ਸੁਭਾਅ 'ਚੋਂ ਬਿਲਕੁਲ ਗ਼ਾਇਬ ਸੀ, ਜੋ ਗ਼ੈਰ-ਕੁਦਰਤੀ ਆਦਤ ਲੱਗਦੀ ਸੀ। ਗੰਨੇ ਚੂਪਦੇ ਕਣਕਾਂ ਦੀਆਂ ਵੱਟਾਂ ਤੋਂ ਚੱਲਦੇ ਚੱਲਦੇ ਅਸੀਂ ਘਰ ਨੂੰ ਆਉਣ ਵਾਲੀ ਪਗਡੰਡੀ 'ਤੇ ਆ ਪਹੁੰਚੇ, ਜਦੋਂ ਕਲਪੀ ਨੇ ਫਿਰ ਗੱਲ ਛੋਹੀ, "ਸਾਡੇ ਪਾਸ ਭੀ ਇਕ ਖੇਤ ਹੈ, ਜਿਸ ਦਾ ਖੇਤਰਫਲ ਮਸਾਂ ਹੀ ਵਿਘਾ ਕੁ ਹੈ। ਇੰਨੀ ਕੁ ਜ਼ਮੀਨ ਹੀ ਸਾਡੇ ਵਿਹੜੇ ਦੇ ਇਕ ਹੋਰ ਪਰਵਾਰ ਪਾਸ ਹੈ, ਬਾਕੀ ਸਭ ਜ਼ਮੀਨ-ਰਹਿਤ ਨੇ। ਅਸੀਂ ਕਦੀ ਕਦਾਈਂ ਇਕ-ਅੱਧ ਹੋਰ ਖੇਤ ਭੀ ਚਕੋਤੇ 'ਤੇ ਲੈਂਦੇ ਹਾਂ ਅਤੇ ਇਨ੍ਹਾਂ ਵਿਚ ਚਰੀ, ਜਵਾਰ, ਕਣਕ, ਮੱਕੀ ਅਤੇ ਬਰਸੀਮ ਬੀਜ ਲੈਂਦੇ ਹਾਂ। ਬਾਪੂ ਦੱਸਦਾ ਹੁੰਦਾ ਐ ਕਿ ਬਾਬੇ (ਦਾਦੇ) ਨੇ ਪੰਜਾਹ-ਸੱਠ ਸਾਲ ਪਹਿਲਾਂ ਇਹ ਖੇਤ ਇਕ ਅਮਲੀ ਤੋਂ ਖ਼ਰੀਦ ਲਿਆ ਸੀ ਜੋ ਛੜਾ-ਛੜਾਂਗ ਸੀ ਅਤੇ ਜ਼ਿੱਦ ਕਰਕੇ ਉਸ ਨੇ ਇਹ ਖੇਤ ਬਾਬੇ ਨੂੰ ਹੀ ਵੇਚਿਆ ਸੀ, ਭਾਵੇਂ ਸੌ ਦੋ ਸੌ ਰੁਪਿਆ ਕਿਸੇ ਹੋਰ ਤੋਂ ਉਸ ਨੂੰ ਵੱਧ ਭੀ ਮਿਲ ਜਾਂਦਾ। ਬਾਬੇ ਦੀ ਔਲਾਦ ਬਾਪੂ ਅਤੇ ਭੂਆ ਹੀ ਸੀ,



 

ਇਸ ਕਰਕੇ ਉਹ ਹਰ ਸਾਲ ਕੁਝ ਨਾ ਕੁਝ ਪੈਸੇ ਬਚਾ ਲੈਂਦਾ ਸੀ ਅਤੇ ਲੋਕਾਂ ਨੂੰ ਜ਼ਰੂਰਤ ਪੈਣ 'ਤੇ ਥੋੜ੍ਹੇ ਜਿਹੇ ਪੈਸੇ ਦੇ ਛੱਡਦਾ ਸੀ। ਅਮਲੀ ਬਾਬੇ ਨੂੰ ਕਹਿੰਦਾ ਹੁੰਦਾ ਸੀ, 'ਮੈਂ ਤਾਂ ਸਭ ਕੁਝ ਫੂਕ ਜਾਊਂਗਾ ਮਰਨ ਤੋਂ ਪਹਿਲਾਂ। ਇਸ ਸੰਸਾਰ ਨਾਲ ਸਾਡਾ ਕਾਹਦਾ ਰਿਸ਼ਤਾ ? ਇਕ ਤੀਵੀਂ ਸਾਲੀ ਤਾਂ ਸਾਰੀ ਉਮਰ ਨੀਂ ਜੁੜਨ ਦਿੱਤੀ।' ਇਸ ਤਰ੍ਹਾਂ ਉਸ ਅਮਲੀ ਨੇ ਹਿਸਾਬ ਦੀ ਰਕਮ ਲੈ ਕੇ ਇਹ ਖੇਤ ਬਾਬੇ ਦੇ ਨਾਂ ਬੈ ਕਰਵਾਇਆ ਤਾ।"

"ਡੰਗਰ-ਪਸ਼ੂ ਨੂੰ ਪਾਲਣ ਲਈ ਇਤਨੀ ਕੁ ਜ਼ਮੀਨ ਨਾਲ ਗੁਜ਼ਾਰਾ ਹੋ ਸਕਦਾ ਹੈ। ਨਾਲੇ ਬੰਦਾ ਕਿਸੇ ਦਾ ਮੁਥਾਜ ਨਹੀਂ ਰਹਿੰਦਾ।" ਮੈਂ ਕਲਪੀ ਦਾ ਹੌਸਲਾ ਬੰਨ੍ਹਿਆ।

ਜਦੋਂ ਅਸੀਂ ਵਾਪਸ ਆਪਣੇ ਤਬੇਲੇ ਪਰਤੇ ਤਾਂ ਸਾਡਾ ਕਾਮਾ ਸਾਨੂੰ ਉਡੀਕ ਰਿਹਾ ਸੀ। ਉਸ ਨੇ ਪੁੱਛਿਆ ਕਿ ਉਹ ਸਾਡੇ ਵਾਸਤੇ ਰੋਟੀ ਲੈ ਆਵੇ ਜਾਂ ਨਹੀਂ, ਕਿਉਂਕਿ ਮੇਰੀ ਮਾਂ ਨੂੰ ਫ਼ਿਕਰ ਸੀ ਕਿ ਅਸੀਂ ਦੁਪਹਿਰ ਦੀ ਰੋਟੀ ਭੀ ਨਹੀਂ ਖਾਧੀ। ਮੈਂ ਕਿਹਾ ਕਿ ਰੋਟੀ ਫਟਾ ਫਟ ਲੈ ਕੇ ਆ ਜਾਵੇ।

ਉਹ ਰੋਟੀ ਅਤੇ ਪਾਣੀ ਲੈ ਕੇ ਪੰਦਰਾਂ ਮਿੰਟਾਂ ਵਿਚ ਹੀ ਵਾਪਸ ਆ ਗਿਆ। ਉਸ ਨੇ ਤੇੜ ਕੱਛਾ ਅਤੇ ਕੁੜਤਾ ਹੀ ਪਾਇਆ ਹੋਇਆ ਸੀ ਅਤੇ ਨੰਗੇ ਪੈਰੀਂ ਹੀ ਤਬੇਲੇ ਵਿਚ ਖਪ ਖਪ ਕਰਦਾ ਫਿਰ ਰਿਹਾ ਸੀ। ਥਾਲੀਆਂ ਵਿਚ ਦਾਲ ਸਬਜ਼ੀ ਪਾ ਕੇ ਉਸ ਨੇ ਰੋਟੀ ਪਰੋਸ ਕੇ ਸਾਨੂੰ ਦੋਨਾਂ ਨੂੰ ਫੜਾ ਕੇ ਪਾਣੀ ਨਾਲ ਗਲਾਸ ਭਰ ਦਿੱਤੇ। ਸਾਨੂੰ ਭੁੱਖ ਚਮਕੀ ਹੋਈ ਸੀ, ਮੈਂ ਅਤੇ ਕਲਪੀ ਨੇ ਪੰਜ ਪੰਜ ਰੋਟੀਆਂ ਖਾ ਕੇ ਸਾਹ ਲਿਆ।

"ਗੁੜ ਲਿਆਵਾਂ, ਜੇ ਖਾਣਾ ਐ ?" ਕਾਮਾ ਬੋਲਿਆ, ਪਰ ਅਸੀਂ ਨਾਂਹ ਕਰ ਦਿੱਤੀ।

ਅੱਠ ਵਜੇ ਅਸੀਂ ਫਿਰ ਪੜ੍ਹਨ ਬੈਠ ਗਏ। ਦੋ ਘੰਟੇ ਅਸੀਂ ਅਲਜਬਰਾ, ਜਮੈਟਰੀ ਦੇ ਸਵਾਲ ਹੱਲ ਕਰਦੇ ਰਹੇ। ਇੰਨੇ ਨੂੰ ਸਾਡਾ ਕਾਮਾ ਦੋਨਾਂ ਵਾਸਤੇ ਦੁੱਧ ਦੀ ਗੜਵੀ ਭਰ ਕੇ ਸਾਡੇ ਪਾਸ ਰੱਖ ਗਿਆ। ਅਸੀਂ ਸੋਚਿਆ ਕਿ ਅੱਧੇ ਕੁ ਘੰਟੇ ਤਕ ਪੀਵਾਂਗੇ। ਜਿਵੇਂ ਪਿੰਡਾਂ ਵਿਚ ਹੁੰਦਾ ਹੈ, ਲੋਕ ਸੌਣੇ ਸ਼ੁਰੂ ਹੋ ਗਏ ਸਨ ਅਤੇ ਰਾਤ ਦੇ ਤਾਰਿਆਂ ਦੀ ਰੌਸ਼ਨੀ ਤੋਂ ਬਿਨਾ ਇਸ ਵਕਤ ਤਕ ਕੋਈ ਭੀ ਜਾਗਦਾ ਨਹੀਂ ਰਿਹਾ ਸੀ। ਅਸੀ ਇਧਰ-ਉਧਰ ਦੀਆਂ ਗੱਲਾਂ ਨਾਲ ਮਨ-ਪਰਚਾਵਾ ਕਰ ਰਹੇ ਸਾਂ ਕਿ ਬੰਸਰੀ ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ। "ਕਿੰਨੀ ਸੁਰੀਲੀ ਧੁਨ ਵਿਚ ਕੋਈ ਬੰਸਰੀ ਵਜਾ ਰਿਹਾ ਏ, ਕੌਣ ਐ ਇਹ ਭਲਾ ਆਦਮੀ ?" ਕਲਪੀ ਨੇ ਪ੍ਰਸੰਨ-ਚਿੱਤ ਹੋ ਕੇ ਕਿਹਾ।

"ਇਹ ਸਾਡੇ ਪਿੰਡ ਦਾ ਹੀ ਬੰਸ੍ਹਾ ਹੈ, ਇਨ੍ਹਾਂ ਦੇ ਦੋ-ਤਿਨ ਪਰਵਾਰ ਪਿੰਡ ਤੋਂ ਬਾਹਰ ਰਹਿੰਦੇ ਨੇ। ਇਹਦੇ ਚਾਚੇ, ਪਿਓ ਅਤੇ ਚਾਚੀਆਂ ਪਿੰਡ ਦਾ ਗੋਹਾ-ਕੂੜਾ ਕਰਦੇ ਹਨ, ਪਰ ਇਹ ਪਿੰਡ ਦੀਆਂ ਬੱਕਰੀਆਂ ਚਾਰਦਾ ਐ। ਆਪਣੀ ਤਾਂ ਇਸ ਦੀ ਇਕ ਭੇਡ ਅਤੇ ਇਕ ਬੱਕਰੀ ਈ ਐ। ਸਵੇਰ ਤੋਂ ਹੀ ਇੱਜੜ ਨੂੰ ਛੱਡ ਆਪਣਾ ਕੁੱਤਾ ਨਾਲ ਲੈ ਕੇ ਖਾਲੀ ਖੇਤਾਂ, ਨਦੀਆਂ ਅਤੇ ਬੰਜਰ ਜ਼ਮੀਨਾਂ ਵੱਲ ਨੂੰ ਨਿਕਲ ਜਾਂਦਾ ਐ ਅਤੇ ਸੂਰਜ ਛਿਪਣ ਨਾਲ ਘਰ ਮੁੜਦਾ ਐ। ਉਮਰ ਪੰਝੀ ਕੁ ਸਾਲ ਦੀ ਹੋ ਗਈ ਏ, ਇਹਦੀ ਘਰਵਾਲੀ ਭੀ ਇਹਦੇ ਨਾਲ ਇੱਜੜ ਨਾਲ ਹੀ ਘੁੰਮਦੀ ਰਹਿੰਦੀ ਏ। ਪਰ ਬੰਸਰੀ ਅਤੇ ਢੋਲਕੀ ਦਾ ਹੁਨਰ ਇਸ ਨੇ ਕਿਧਰੋਂ ਸਿੱਖ ਲਿਆ ਅਤੇ ਹੁਣ ਇਸ ਦੀ ਪੂਰੀ ਮਹਾਰਤ ਹੈ ਇਨ੍ਹਾਂ ਦੋਹਾਂ ਸਾਜ਼ਾਂ 'ਤੇ।" ਮੈਂ ਕਲਪੀ ਨੂੰ ਪੂਰੇ ਵੇਰਵੇ ਨਾਲ ਸਮਝਾਇਆ। ਫਿਰ ਬੰਸੇ ਨੇ ਬੰਸਰੀ ਬੰਦ ਕਰ ਕੇ ਹੇਕ ਲਾ ਕੇ ਗਾਉਣਾ ਸ਼ੁਰੂ ਕੀਤਾ :

"ਹਾਰੀ ਨੀ ਮੈਂ ਹਾਰੀ, ਮੈਂ ਕੁਸੰਭੜਾ ਚੁਗ ਚੁਗ ਹਾਰੀ।
ਇਸ ਕੁਸੰਭੜੇ ਦੇ ਕੰਡੇ ਭਲੇਰੇ, ਨੀ ਮੈਂ ਅੜ ਅੜ ਚੁਨਰੀ ਪਾੜੀ।"

"ਓਏ, ਇਹ ਤਾਂ ਇਉਂ ਲੱਗਦਾ ਏ ਜਿਵੇਂ ਬੁੱਲ੍ਹੇ ਸ਼ਾਹ ਆਪ ਹੀ ਕੋਈ ਕਾਫ਼ੀ ਗਾ ਰਿਹਾ ਹੋਵੇ।" ਕਲਪੀ ਬੋਲਿਆ।

ਬੰਸੇ ਨੇ ਫਿਰ ਬੰਸਰੀ ਵਜਾਉਣੀ ਸ਼ੁਰੂ ਕਰ ਦਿੱਤੀ। ਉਹ ਹੁਣ ਬੁੱਲ੍ਹੇ ਸ਼ਾਹ ਦੀ ਇਕ ਹੋਰ ਕਾਫ਼ੀ ਨੂੰ ਬੰਸਰੀ ਦੇ ਸੁਰਾਂ ਵਿਚੋਂ ਵਹਾ ਰਿਹਾ ਸੀ :

"ਨੈਂ ਭੀ ਡੂੰਘੀ ਤੁਲਾ ਪੁਰਾਣਾ, ਸ਼ੀਹਾਂ ਤਾਂ ਪੱਤਣ ਮੱਲੇ।

(ਨੀਂ) ਜਿਹੜਾ ਸਾਰ ਸੱਜਣਾਂ ਦੀ ਲਿਆਵੇ, ਮੈਂ ਹੱਥ ਦੇ ਦੇਨੀ ਆਂ ਛੱਲੇ। ....."

ਰਾਤ ਦੇ ਸ਼ਾਂਤਮਈ ਸੰਗੀਤ ਨਾਲ ਬੰਸਰੀ ਦੀ ਸੁਰ ਇਕ-ਮਿੱਕ ਹੋ ਗਈ ਸੀ। ਅਸੀਂ ਆਪਣੇ ਬਿਸਤਰਿਆਂ ਵਿਚ ਲੇਟੇ ਲੇਟੇ ਹੀ ਅਨੰਦਿਤ ਹੋ ਕੇ ਸੁਸਤਾਣਾ ਸ਼ੁਰੂ ਕਰ ਦਿੱਤਾ ਸੀ।

## ਸਤਾਰ੍ਹਵਾਂ

ਮੇਰੀ ਭੈਣ ਹਰਜੀਤ, ਯਾਨੀ ਹੀਰਾ ਨੇ ਸਾਥੋਂ ਦੋ ਸਾਲ ਪਹਿਲਾਂ ਦਸਵੀਂ ਪਾਸ ਕਰ ਲਈ ਸੀ। ਬਾਪੂ ਜੀ ਨੇ ਉਸ ਨੂੰ ਇਕ ਛੋਟੇ ਜਿਹੇ ਕੁੜੀਆਂ ਦੇ ਕਾਲਜ ਵਿਚ ਜੋ ਅੱਠ ਮੀਲ ਦੂਰ ਕਸਬੇ ਬੀਜਾਪੁਰ ਵਿਚ ਚੱਲਦਾ ਸੀ, ਦਾਖ਼ਲ ਕਰਵਾਇਆ ਸੀ। ਇਸ ਨੂੰ ਚਲਾਉਣ ਵਾਲਾ ਭਾਵੇਂ ਇਕ ਬਜ਼ੁਰਗ ਜੋ ਕਿਸੇ ਵੱਡੇ ਡੇਰੇ ਜਾਂ ਮੱਠ ਦਾ ਮੁਖੀਆ ਭੀ ਸੀ, ਚਲਾਉਂਦਾ ਸੀ; ਪਰੰਤੂ ਸਾਰੀਆਂ ਪ੍ਰੋਫ਼ੈਸਰ ਔਰਤਾਂ ਹੀ ਸਨ। ਇਥੇ ਪੜ੍ਹਨ ਵਾਲੀਆਂ ਕੁੜੀਆਂ ਦੀ ਗਿਣਤੀ ਘੱਟ ਹੀ ਰਹਿੰਦੀ ਸੀ ਅਤੇ ਪ੍ਰੋਫ਼ੈਸਰ-ਔਰਤਾਂ ਭੀ ਸਾਲ-ਛੇ ਮਹੀਨੇ ਲਗਾ ਕੇ ਚਲੀਆਂ ਜਾਂਦੀਆਂ ਸਨ। ਜਾਂ ਤਾਂ ਇਨ੍ਹਾਂ ਦੇ ਵਿਆਹ ਹੋ ਜਾਂਦੇ ਜਾਂ ਕਿਸੇ ਹੋਰ ਸਰਕਾਰੀ ਮਹਿਕਮੇ ਵਿਚ ਨੌਕਰੀ ਮਿਲਣ 'ਤੇ ਛੱਡ ਜਾਂਦੀਆਂ ਸਨ। ਹੀਰਾ ਭੀ ਪਹਿਲੇ ਛੇ ਮਹੀਨੇ ਤਾਂ ਸਾਈਕਲ 'ਤੇ ਜਾ ਕੇ ਕਾਲਜ ਨਿਯਮ ਅਨੁਸਾਰ ਜਾਂਦੀ ਰਹੀ। ਫਿਰ ਉਹ ਕਿਸੇ ਦਿਨ ਜਾਂਦੀ ਅਤੇ ਕਿਸੇ ਦਿਨ ਨਾ। ਮਾਂ ਭੀ ਉਸ ਨੂੰ ਕਾਲਜ 'ਚ ਪੜ੍ਹਾਉਣ ਲਈ ਬਹੁਤੀ ਰਾਜ਼ੀ ਨਹੀਂ ਸੀ, ਇਸ ਲਈ ਮਾਂ ਅਤੇ ਹੀਰਾ ਦੀ ਆਪਣੀ ਮਰਜ਼ੀ ਕਾਰਨ ਹੀ ਉਸ ਨੇ ਕਾਲਜ ਦੀ ਪੜ੍ਹਾਈ ਵਿਚੇ ਛੱਡ ਦਿੱਤੀ ਸੀ ਅਤੇ ਘਰ ਮਾਂ ਨਾਲ ਆਹਰ-ਪਾਹਰ ਕਰਦੀ ਰਹਿੰਦੀ ਸੀ। ਉਨ੍ਹੀਂ ਦਿਨੀਂ ਬਾਪੂ ਜੀ ਤਾਂ ਉਸ ਵਾਸਤੇ ਮੁੰਡਾ ਭੀ ਵੇਖਦੇ ਰਹਿੰਦੇ ਸਨ। ਪਹਿਲਾਂ ਇਕ ਫ਼ੌਜੀ ਮੁੰਡਾ ਵੇਖਿਆ, ਫਿਰ ਕੋਈ ਇਕ ਪੰਜਾਬ ਸਰਕਾਰ ਦੇ ਕਿਸੇ ਚੰਗੇ ਮਹਿਕਮੇ ਦੇ ਇੰਸਪੈਕਟਰ ਨੂੰ ਭੀ ਵੇਖ ਕੇ ਆਏ ਸਨ। ਦੋਵੇਂ ਮੁੰਡੇ ਵਿਆਹ ਵਾਸਤੇ ਰਜ਼ਾਮੰਦ ਸਨ, ਪਰ ਮੈਨੂੰ ਆਪਣੀ ਮਾਂ ਤੋਂ ਪਤਾ ਲੱਗਦਾ ਰਹਿੰਦਾ ਸੀ ਕਿ ਹੀਰਾ ਕਿਸੇ ਨਾ ਕਿਸੇ ਗੱਲ ਨੂੰ ਬਹਾਨਾ ਬਣਾ ਕੇ ਨਾਂਹ-ਨੁੱਕਰ ਕਰਦੀ ਰਹਿੰਦੀ ਸੀ। ਕਦੀ ਕਹਿੰਦੀ ਏ ਕਿ ਅਜੇ ਕੀ ਕਾਹਲੀ ਪਈ ਐ, ਕਦੀ ਕਹਿੰਦੀ ਸੀ ਕਿ ਉਸ ਨੇ ਫਿਰ ਪੜ੍ਹਾਈ ਕਰਨੀ ਐ। ਕਦੀ ਤਾਂ ਇਥੇ ਤਕ ਕਹਿ ਦਿੰਦੀ ਸੀ ਕਿ ਉਸ ਨੇ ਕੋਈ ਵਿਆਹ-ਵਿਊਹ ਨਹੀਂ ਕਰਾਉਣਾ।

ਬਾਕੀ ਭੈਣਾਂ ਦੇ ਭਰਾਵਾਂ ਵਾਂਗੂੰ ਮੈਨੂੰ ਭੀ ਪਤਾ ਨਹੀਂ ਸੀ ਕਿ ਮੇਰੀ ਭੈਣ ਹੀਰਾ ਸੋਹਣੀ ਹੈ ਜਾਂ ਕੁਝ ਹੋਰ। ਪਰੰਤੂ ਸਾਡੀਆਂ ਆਂਢ-ਗੁਆਂਢ ਦੀਆਂ ਜ਼ਨਾਨੀਆਂ ਦੀਆਂ ਨਜ਼ਰਾਂ ਤੋਂ ਅਤੇ



 

ਕਦੀ ਕਦਾਈਂ ਉਨ੍ਹਾਂ ਦੀਆਂ ਆਪਸ ਦੀਆਂ ਗੱਲਾਂ ਤੋਂ ਮੈਂ ਭਾਂਪ ਗਿਆ ਸਾਂ ਕਿ ਹੀਰਾ ਸਭ ਨੂੰ ਸੋਹਣੀ ਲੱਗਦੀ ਸੀ। ਉਸ ਦੀ ਸਹੇਲੀ ਊਸ਼ਾ ਨੂੰ ਤਾਂ ਮੈਂ ਉਸ ਨੂੰ 'ਹੀਰ, ਹੀਰ' ਕਹਿੰਦੇ ਭੀ ਸੁਣਿਆ ਸੀ। ਜਦੋਂ ਹੀਰਾ ਆਪਣੀਆਂ ਸਹੇਲੀਆਂ ਵਿਚ ਬੈਠੀ ਹੁੰਦੀ ਸੀ ਤਾਂ ਊਸ਼ਾ ਉਸ ਨੂੰ ਛੇੜਨ ਲਈ ਕਹਿੰਦੀ, "ਬਈ ਦੇਖਦੇ ਆਂ ਹੁਣ ਕਿਹੜਾ ਰਾਂਝਾ ਸਾਡੀ ਹੀਰ ਨੂੰ ਵਿਆਹ ਕੇ ਲਿਜਾਂਦਾ ਐ" ਹੀਰਾ ਉਪਰੋਂ ਉਪਰੋਂ ਉਸ ਦੇ ਨਾਲ ਗੁੱਸਾ ਹੁੰਦੀ ਵਿਖਾਈ ਦਿੰਦੀ ਸੀ।

ਮੈਂ ਅਤੇ ਕਲਪੀ ਸਵੇਰ ਦੀ ਚਾਹ ਪੀਣ ਤੋਂ ਬਾਅਦ ਘੰਟੇ ਕੁ ਤੋਂ ਪੜ੍ਹ ਰਹੇ ਸਾਂ ਕਿ ਹੀਰਾ ਕਪਾਹ ਦੀਆਂ ਸੁੱਕੀਆਂ ਛਿਟੀਆਂ ਲੈਣ ਤਬੇਲੇ 'ਚ ਆ ਗਈ। ਪਿਛਲੀਆਂ ਦੋ ਰਾਤਾਂ ਕੁਝ ਕਣੀਆਂ ਗਿਰਦੀਆਂ ਰਹਿਣ ਕਾਰਨ ਥੋੜ੍ਹੀ ਠੰਢ ਜਿਹੀ ਹੋ ਗਈ ਸੀ ਅਤੇ ਮਾਮੂਲੀ ਜਿਹੀ ਸਿੱਲ੍ਹ ਭੀ ਸੀ। ਸੁੱਕੀਆਂ ਕਪਾਹ ਦੀਆਂ ਛਿਟੀਆਂ ਨਾਲ ਚੁੱਲ੍ਹੇ ਵਿਚ ਅੱਗ ਚੰਗੀ ਤਰ੍ਹਾਂ ਬਲਦੀ ਸੀ, ਇਸ ਲਈ ਉਹ ਛਿਟੀਆਂ ਲੈਣ ਆਪ ਹੀ ਤਬੇਲੇ ਵਿਚ ਆਈ ਸੀ। ਛਿਟੀਆਂ ਨੂੰ ਬਾਹਰ ਕੱਢ ਕੇ ਵਿਹੜੇ 'ਚ ਰੱਖਣ ਤੋਂ ਬਾਅਦ ਉਹ ਸਾਡੇ ਵੱਲ ਨੂੰ ਆ ਗਈ ਅਤੇ ਦਰਵਾਜ਼ੇ ਵਿਚ ਹੀ ਦੋਵੇਂ ਹੱਥਾਂ ਨਾਲ ਦਰਵਾਜ਼ੇ ਦੀ ਚੁਗਾਠ ਨੂੰ ਫੜ ਕੇ ਖੜ ਗਈ ਅਤੇ ਬੋਲੀ, "ਸਾ'ਸਰੀ ਕਾਲ ਕਲਪੀ, ਤੇਰਾ ਇਨ੍ਹੀਂ ਦੋ ਦਿਨ ਆਪਣੇ ਪਿੰਡ ਤੋਂ ਬਿਨਾ ਦਿਲ ਕਿਸ ਤਰ੍ਹਾਂ ਲੱਗਾ ?"

"ਦਿਲ ਤਾਂ ਯਾਰਾਂ-ਮਿੱਤਰਾਂ ਪਾਸ ਲੱਗ ਹੀ ਜਾਂਦਾ ਐ। ਨਾਲੇ ਅਸੀਂ ਪ੍ਰੀਖਿਆ ਦੀ ਤਿਆਰੀ ਭੀ ਤਾਂ ਕਰਨੀ ਹੀ ਹੈ।" ਕਲਪੀ ਬੋਲਿਆ।

"ਮਾਂ ਘਰ ਨ੍ਹੀਂ ?" ਮੈਂ ਉਸ ਨੂੰ ਪੁੱਛਿਆ।

"ਹੈ, ਉਸ ਨੇ ਹੀ ਤਾਂ ਘੱਲਿਆ ਏ ਛਿਟੀਆਂ ਲਿਆਉਣ। ਕਹਿੰਦੀ ਹੈ ਫਿਰ ਚਾਹ ਪੀਣ ਨੂੰ ਦਿਲ ਕਰਦਾ ਐ।" ਹੀਰਾ ਨੇ ਕਿਹਾ।

"ਤੈਂ ਕਾਲਜ ਦੀ ਪੜ੍ਹਾਈ ਕਿਉਂ ਛੱਡ ਤੀ ?" ਕਲਪੀ ਨੇ ਪ੍ਰਸ਼ਨ ਕੀਤਾ।

"ਕਿੰਨਾ ਕੁ ਪੜ੍ਹੀ ਜਾਵੇ ਬੰਦਾ, ਆਹ! ਐਵੇਂ ਦਿਨ-ਰਾਤ ਝੋਰਾ ਜਿਹਾ ਖਾਂਦਾ ਰਹਿੰਦਾ ਐ, ਜਦ ਤਕ ਸਕੂਲ-ਕਾਲਜ 'ਚ ਪੜ੍ਹਦੇ ਰਹੋ। ਮੈਂ ਤਾਂ ਪਿੱਛਾ ਛੁਡਾ ਲਿਆ ਜੇਰਾ ਜਿਹਾ ਕਰ ਕੇ।" ਹੀਰਾ ਬੋਲੀ।

"ਜਿੰਨੀ ਪੜ੍ਹਾਈ ਕਰ ਸਕੇ ਅਤੇ ਹੋ ਸਕੇ, ਚੰਗਾ ਈ ਐ। ਹਾਂ, ਪਰ ਕੁੜੀਆਂ ਦਾ ਵਿਆਹ ਭੀ ਤਾਂ ਜਲਦੀ ਕਰਨ ਦੀ ਸੋਚਦੇ ਨੇ ਘਰ ਵਾਲੇ। ਤੈਨੂੰ ਪਤੈ ਸਤਜੀਤ, ਹੀਰਾ ਹੁਰਾਂ ਦੇ ਨਾਲ ਪੜ੍ਹਦੀ ਚੰਦਰਪੁਰ ਦੀ ਇਕ ਕੁੜੀ ਦਾ ਵਿਆਹ ਤਾਂ ਹੋ ਵੀ ਗਿਆ ?" ਕਲਪੀ ਨੇ ਬਿਲਕੁਲ ਹੀ ਸੁਭਾਵਿਕ ਲਹਿਜ਼ੇ ਵਿਚ ਕਿਹਾ। ਹੀਰਾ ਨੇ ਜਿਉਂ ਹੀ ਇਹ ਸ਼ਬਦ ਸੁਣੇ, ਉਹ ਦਰਵਾਜ਼ੇ ਛੱਡ ਕੇ ਬੈਠਕ ਅੰਦਰ ਆ ਕੇ ਕੁਰਸੀ ਉੱਤੇ ਆਣ ਡਟੀ ਤੇ ਆਵਾਜ਼ ਉੱਚੀ ਕਰ ਕੇ ਬੋਲਣ ਲੱਗ ਪਈ, "ਹਾਂ, ਹਾਂ, ਪਤਾ ਹੈ ਕਿ ਤੂੰ ਵੀ ਵਿਆਹ ਕਰਵਾਉਣ ਵਾਲਾ ਐਂ। ਮਨ ਆਪਣਾ ਵਹੁਟੀ ਲਿਆਉਣ ਨੂੰ ਕਰਦਾ ਐ ਅਤੇ ਕਹਿੰਦਾ ਐ ਕਿ ਕੁੜੀਆਂ ਦਾ ਵਿਆਹ ਜਲਦੀ ਹੋ ਜਾਂਦਾ ਐ। ਫਲਾਣੀ ਦਾ ਵਿਆਹ ਹੋ ਗਿਆ, ਅਮਕੀ ਦਾ ਵਿਆਾਹ ਹੋ ਗਿਆ, ਪਰ ਕਲਪੀ ਗੱਲ ਲੜ ਬੰਨ੍ਹ ਲੈ ..... ਵਿਆਹ ਤੋਂ ਬਾਅਦ ਪੜ੍ਹਾਈ-ਪੜ੍ਹਈ ਸਭ ਖੂੰਜੇ ਲੱਗ ਜੂ ..... ਪ੍ਰੋਫੈਸਰ, ਅਫ਼ਸਰ, ਇੰਜੀਨੀਅਰ ਬਣਨ ਦਾ ਸੁਪਨਾ ਆਸਮਾਨੋਂ ਡਿੱਗੇ ਉੱਡਦੇ ਪੰਛੀ ਵਾਕਰਾਂ ਤੜਫ ਤੜਫ ਕੇ ਮਰ ਜੂ ..... ਮੈਂ ਕਹਿੰਦੀ ਆਂ ਤੂੰ ਵਿਆਹ ਕਰਵਾਉਣ ਦਾ ਖ਼ਤਰਨਾਕ ਕਦਮ ਨਾ ਪੁੱਟੀਂ। ..... ਸਾਡੇ ਕੁੜੀਆਂ..... ਵਿਆਹ ਦਾ ਖ਼ਿਆਲ ਤੂੰ ਛੱਡ ..... ਮੈਂ ਵੇਖ ਲੂੰ ਕਿਵੇਂ ਕੋਈ ਸਾਨੂੰ ਐਵੇਂ ਬੰਨ੍ਹ ਦੂ .....। ਪਰ ਤੂੰ ਕਿਉਂ ਐਨੀ ਜਲਦੀ ਹੀ ..... ? ਪਰ ਸਾਡੀ ਕੀਹਨੇ ਸੁਣਨੀ ਐ।" ਉਹ ਕਿਸੇ ਰਾਜਨੀਤਕ



 

ਲੀਡਰ ਦੀ ਤਰ੍ਹਾਂ ਗਰਜਵੀਂ ਆਵਾਜ਼ 'ਚ ਅਤੇ ਆਪਣੀ ਬਾਂਹ ਨੂੰ ਅੱਗੇ ਪਿੱਛੇ ਕਰਦੀ ਕਲਪੀ 'ਤੇ ਬਰਸ ਰਹੀ ਸੀ। ਉਸ ਨੇ ਮਿੰਟ ਕੁ ਪਿੱਛੋਂ ਫਿਰ ਬੋਲਣਾ ਸ਼ੁਰੂ ਕੀਤਾ, "ਊਂ ਕਲਪੀ, ਤੂੰ ਆਪਣੇ ਆਪ ਨੂੰ ਫਲੌਸਫਰ ਤੋਂ ਘੱਟ ਨ੍ਹੀਂ ਸਮਝਦਾ ..... ਕਹਿੰਦੈ ਮੈਂ ਹੀਰ-ਰਾਂਝਾ, ਮਿਰਜ਼ਾ-ਸਾਹਿਬਾਂ ਦੇ ਕਿੱਸੇ ਪੜ੍ਹੇ ਨੇ ..... ਪਤਾ ਨ੍ਹੀਂ ਕਿਆ ਪੜ੍ਹਿਆ ਹੋਊ ਇਹਨੇ ? ਕੁੜੀ ਜਾਂ ਔਰਤ ਦੇ ਮਨ ਦੀ ਤਾਂ ਇਹਨੂੰ ਡੱਕਾ ਸਮਝ ਨਹੀਂ, ਆਹ।" ਇਹ ਕਹਿ ਕੇ ਹੀਰਾ ਬੈਠਕ ਤੋਂ ਬਾਹਰ ਚਲੀ ਗਈ ਤੇ ਆਪਣੀਆਂ ਛਿਟੀਆਂ ਨੂੰ ਇਕੱਠੀਆਂ ਕਰਨ ਲੱਗ ਪਈ। ਮੈਂ ਪਲੰਘ 'ਤੇ ਲੇਟੇ ਲੇਟੇ ਨੇ ਉਸ ਵੱਲ ਮੂੰਹ ਕਰ ਕੇ ਕਿਹਾ, "ਹੀਰਾ, ਹੋ ਸਕਦਾ ਐ ਕਿ ਕਲਪੀ ਨੂੰ ਸਮਝ ਹੋਵੇ ਪਰ ਪ੍ਰਗਟ ਕਰਨ ਤੋਂ ਕਤਰਾਂਦਾ ਹੋਵੇ।" ਮੈਂ ਕਲਪੀ ਦਾ ਪੱਖ ਲਿਆ।

"ਆਹੋ, ਇਕੋ ਗੱਲ ਐ।" ਉਹ ਬਿਨਾ ਛਿਟੀਆਂ ਦੇ ਕੰਮ ਤੋਂ ਧਿਆਨ ਹਟਾਉਂਦੀ ਬੋਲਦੀ ਰਹੀ।

ਕਿਉਂਕਿ ਹੀਰਾ ਨੂੰ ਤਬੇਲੇ 'ਚ ਆਇਆਂ ਅੱਧਾ ਘੰਟਾ ਜ਼ਰੂਰ ਹੋ ਗਿਆ ਸੀ ਅਤੇ ਅਜੇ ਤਕ ਛਿਟੀਆਂ ਲੈ ਕੇ ਘਰ ਵਾਪਸ ਨਹੀਂ ਸੀ ਗਈ, ਮਾਂ ਭੀ ਤਬੇਲੇ ਆ ਪਹੁੰਚੀ। "ਨੀ ਐਨੀ ਦੇਰ ਹੀਰਾ, ਕਿਹੜੇ ਆਟੇ 'ਚ ਹੱਥ ਪਾ ਕੇ ਬੈਠ ਗਈ ਤੂੰ ਇਥੇ ? ਮੈਂ ਚਾਹ ਪੀਣ ਨੂੰ ਉਡੀਕਦੀ ਥੱਕ ਕੇ ਆਈ ਹਾਂ।" ਮਾਂ ਨੇ ਨਰਮ ਆਵਾਜ਼ ਵਿਚ ਹੀ ਕਿਹਾ।

"ਬੱਸ ਐਵੇਂ ਇਨ੍ਹਾਂ ਨਾਲ ਪੜ੍ਹਾਈ ਅਤੇ ਸਕੂਲ ਦੀਆਂ ਗੱਲਾਂ ਕਰਨ ਲੱਗ ਗਈ ਤੀ।" ਹੀਰਾ ਬੋਲੀ। ਹੀਰਾ ਨੇ ਛਿਟੀਆਂ ਰੱਸੀ 'ਚ ਬੰਨ੍ਹੀਆਂ ਅਤੇ ਉਹ ਦੋਵੇਂ ਘਰ ਨੂੰ ਚੱਲ ਪਈਆਂ।



## ਅਠਾਰ੍ਹਵਾਂ

ਸੱਤ ਕੁ ਵਜੇ ਦੇ ਆਸ-ਪਾਸ ਭਾਵੇਂ ਅਸੀਂ ਜਾਗ ਪਏ ਸਾਂ ਪਰ ਬਿਸਤਰਿਆਂ 'ਚ ਲੇਟੇ ਲੇਟੇ ਹੀ ਇਧਰ-ਉਧਰ ਦੀਆਂ ਗੱਲਾਂ ਕਰ ਰਹੇ ਸਾਂ। ਇਤਨੇ ਨੂੰ ਬਾਪੂ ਜੀ ਇੱਖ ਦੀ ਗੁਡਾਈ ਲਈ ਕਹੋਲੀਆਂ ਲੈਣ ਤਬੇਲੇ ਵਿਚ ਆਏ ਅਤੇ ਸਾਨੂੰ ਅਜੇ ਭੀ ਬਿਸਤਰਿਆਂ ਵਿਚ ਲੇਟੇ ਵੇਖ ਕੇ ਬੋਲੇ, "ਉੱਠੋ ਬਈ, ਦਿਨ ਕਦੋਂ ਦਾ ਚੜ੍ਹਿਆ ਐ, ਇਮਤਿਹਾਨ ਤੁਹਾਡੇ ਸਿਰ 'ਤੇ ਆਇਆ ਹੋਇਆ ਏ। ਚਲੋ ਉੱਠੋ ਅਤੇ ਚਾਹ ਪੀ ਕੇ ਤਿਆਰ ਹੋ ਜਾਓ, ਪੜ੍ਹਾਈ ਕਰਨ ਵਾਸਤੇ।" ਇਹ ਕਹਿੰਦੇ ਹੋਏ ਉਨ੍ਹਾਂ ਚਾਹ ਦੀ ਗੜਵੀ ਅਤੇ ਦੋ ਕੱਪ ਮੇਜ਼ 'ਤੇ ਰੱਖ ਦਿੱਤੇ ਅਤੇ ਆਪ ਕਹੋਲੀਆਂ ਦੀ ਭਾਲ ਕਰਨ ਲੱਗ ਪਏ।

ਅਸੀਂ ਕੁਰਲੀ ਕਰ ਕੇ ਹੱਥ-ਮੂੰਹ ਧੋਤਾ, ਦਸ-ਪੰਦਰਾਂ ਮਿੰਟਾਂ 'ਚ ਚਾਹ ਪੀ ਕੇ ਜੰਗਲ-ਪਾਣੀ ਲਈ ਬਾਹਰ ਦੂਰ ਖੇਤਾਂ ਵੱਲ ਨੂੰ ਨਿਕਲ ਪਏ। ਅਸੀਂ ਕੱਚੇ ਪਹੇ 'ਤੇ ਚੱਲਦੇ ਚੱਲਦੇ ਇਕ ਕਿਲੋਮੀਟਰ ਤਕ ਪਿੰਡੋਂ ਬਾਹਰ ਆ ਗਏ। ਅਜੇ ਕੋਈ ਟਾਵਾਂ ਟਾਵਾਂ ਆਦਮੀ ਖੇਤਾਂ ਵਿਚ ਪਹੁੰਚਿਆ ਲੱਗਦਾ ਸੀ। ਕਿਧਰੇ ਕਿਧਰੇ ਬੰਬੀਆਂ ਦੇ ਚੱਲਣ ਦੀ ਆਵਾਜ਼ ਭੀ ਸੁਣਾਈ ਦੇ ਰਹੀ ਸੀ। ਅਸੀਂ ਜੰਗਲ-ਪਾਣੀ ਜਾ ਕੇ, ਬੰਬੀ 'ਤੇ ਹੱਥ ਧੋ ਕੇ ਇਕ ਛੋਟੇ ਜਿਹੇ ਪਹੇ ਦੇ ਇਕ ਪਾਸੇ ਹੋ ਕੇ ਬੈਠ ਗਏ।



 

ਬਸੰਤ ਰੁੱਤ ਹੋਣ ਕਰਕੇ ਵਾਤਾਵਰਣ ਸੁਗੰਧਿਤ ਹੋਇਆ ਪਿਆ ਸੀ। ਦੂਰ ਕਿਸੇ ਦਰੱਖ਼ਤ ਤੋਂ ਚਿੜੀਆਂ ਦੇ ਝੁੰਡ ਦੀ ਚੀਂ-ਚੀਂ ਦੀ ਆਵਾਜ਼ ਭੀ ਕਦੀ ਕਦੀ ਵਾਤਾਵਰਣ ਨੂੰ ਗੂੰਜਾ ਰਹੀ ਸੀ। "ਕਿੰਨਾ ਦਿਲ ਲੱਗਦਾ ਐ ਇਸ ਵਕਤ ਇਸ ਜਗ੍ਹਾ। ਸੂਰਜ ਚੜ੍ਹਨ ਕਾਰਨ ਅਸਮਾਨ ਦਾ ਨੀਲਾਪਣ ਹੌਲੀ ਹੌਲੀ ਘੱਟ ਰਿਹਾ ਹੈ, ਹਵਾ ਵਿਚ ਥੋੜ੍ਹੀ ਥੋੜ੍ਹੀ ਹਿਲਜੁਲ ਆਪਣੀ ਹੋਂਦ ਦਾ ਅਹਿਸਾਸ ਕਰਾ ਰਹੀ ਐ। ਔਹ ਖੁੱਲ੍ਹੇ ਖੇਤਾਂ ਵਿਚ ਪਈ ਰੇਤ 'ਤੇ ਮਾਮੂਲੀ ਜਿਹੀ ਓਸ ਅਜੇ ਭੀ ਖੇਤਾਂ ਦੇ ਸੁੱਤੇ ਪਏ ਹੋਣ ਦਾ ਪ੍ਰਭਾਵ ਪਾ ਰਹੀ ਹੈ। ਕਿੰਨਾ ਮਨਮੋਹਕ ਹੈ ਇਹ ਸਭ ਕੁਝ, ਵਾਹ!" ਕਲਪੀ ਨੇ ਕਾਵਿਕ ਅੰਦਾਜ਼ ਵਿਚ ਕਿਹਾ।

ਫਿਰ ਅਸੀਂ 'ਸਾਈਕਲ ਆਫ਼ ਕਰੌਪਸ' ਨਵੇਂ ਬੀਜਾਂ ਅਤੇ ਨਵੀਆਂ ਖਾਦਾਂ ਬਾਰੇ ਗੱਲਾਂ ਕਰਨ ਲੱਗੇ। ਨਵੇਂ ਉਭਰਦੇ ਗੀਤਕਾਰਾਂ ਅਤੇ ਕਿਸੇ ਕਿਸੇ ਕੁੜੀ ਅਤੇ ਜ਼ਨਾਨੀਆਂ ਬਾਰੇ ਭੀ ਗੱਲ ਚੱਲਦੀ ਰਹੀ। ਇਤਨੇ 'ਚ ਸਾਨੂੰ ਕੋਈ ਦੂਸਰੇ ਤੀਸਰੇ ਖੇਤ 'ਚੋਂ ਖੁਰਪੇ ਚੱਲਣ ਦੀ ਖੁਸ ਖੁਸ ਸੁਣਾਈ ਦਿੱਤੀ। ਨਾਲ ਹੀ ਇਹ ਸ਼ਬਦ 'ਕਹਿਤ ਕਬੀਰ ਸੁਣੋ ਭਾਈ ਸਾਧੋ, ਜੋ ਕਿਛ ਹੈ ਇਸ ਰੋਟੀ ਮੇਂ' ਭੀ ਸਾਡੇ ਕੰਨੀਂ ਪਏ। ਜਿਉਂ ਹੀ ਮੈਂ ਅਤੇ ਕਲਪੀ ਨੇ ਆਵਾਜ਼ ਵੱਲ ਨੂੰ ਮੂੰਹ ਮੋੜਿਆ, ਇਕ ਆਦਮੀ ਚਾਦਰ ਦੀ ਝੋਲੀ ਮਾਰੀ ਖੇਤ ਦੀ ਵੱਟ 'ਤੇ ਖੜ੍ਹਾ ਵਿਖਾਈ ਦਿੱਤਾ। ਮੈਂ ਉਸ ਨੂੰ ਝੱਟ ਪਛਾਣ ਲਿਆ ਅਤੇ ਯਕੀਨਨ ਹੀ ਉਹ ਗਿੰਦੀ ਬੁੜ੍ਹਾ ਸੀ। ਉਹ ਅਜੇ ਅੱਧਾ ਕੁ ਮਿੰਟ ਹੀ ਖੜ੍ਹਾ ਸੀ ਕਿ ਇਕ ਦੂਸਰੇ ਤੀਸਰੇ ਖੇਤ 'ਚੋਂ ਵੱਟ 'ਤੇ ਖੜ੍ਹਾ ਅਧਖੜ ਉਮਰ ਦਾ ਆਦਮੀ, ਜਿਸ ਨੇ ਚਾਦਰਾ ਉੱਪਰ ਚੁੱਕ ਕੇ ਲੱਕ ਨਾਲ ਲਪੇਟਿਆ ਹੋਇਆ ਸੀ, ਕੜਕਵੀਂ ਆਵਾਜ਼ 'ਚ ਬੋਲਿਆ, "ਗਿੰਦੀ, ਤੂੰ ਬਾਜ਼ ਨਹੀਂ ਆਉਂਦਾ, ਸਵੇਰੇ ਸਵੇਰੇ ਹੀ ਲੋਕਾਂ ਦੀਆਂ ਡੌਲਾਂ ਖੁਰਚ ਛੱਡਦਾ ਏਂ। ਕਿਸੇ ਦਿਨ ਜ਼ਰੂਰ ਹੂਰੇ ਖਾਏਂਗਾ। ਆ ਦੇਖ, ਕੱਖਾਂ ਦੇ ਨਾਲ ਤੂੰ ਦਸ ਬੂਟੇ ਤਾਂ ਛੋਲਿਆਂ ਦੇ ਵੱਢ ਕੇ ਰੱਖ ਲਏ ਐ।" ਇਹ ਕਹਿ ਕੇ ਉਹ ਲਾਲ-ਪੀਲਾ ਹੁੰਦਾ ਆਪਣੇ ਖੇਤਾਂ ਵੱਲ ਨੂੰ ਨਿਕਲ ਗਿਆ। ਪਰ ਗਿੰਦੀ ਬੁੜ ਬੁੜ ਕਰਦਾ ਬੋਲਿਆ, "ਅਸੀਂ ਭੀ ਭਾਈ ਇਥੇ ਹੀ ਰਹਿਣਾ ਏ ਇਸ ਧਰਤੀ 'ਤੇ ਹੀ, ਹੋਰ ਸਾਡਾ ਗੁਜ਼ਾਰਾ ਕਿਥੇ ਐ ? ਦੱਸੋ ਭਲਾ ?" ਉਹ ਫਿਰ ਕੱਖ ਖੋਤਣ ਬੈਠ ਗਿਆ ਅਤੇ ਖੁਰਪੇ ਦੀ ਆਵਾਜ਼ ਸਾਨੂੰ ਸੁਣਦੀ ਰਹੀ। ਗਿੰਦੀ ਕੱਖ ਖੋਤਦਾ ਖੋਤਦਾ ਖੇਤ ਦੀ ਵੱਟ ਦੇ ਦੂਸਰੇ ਸਿਰੇ 'ਤੇ ਜਾ ਪਹੁੰਚਿਆ ਅਤੇ ਫਿਰ ਉੱਠ ਕੇ ਖੜ੍ਹਾ ਹੋ ਗਿਆ। ਉਸ ਨੇ ਆਪਣੇ ਹੱਥਾਂ ਨੂੰ ਥੋੜ੍ਹਾ ਉਪਰ ਉਠਾਉਂਦੇ ਹੋਏ ਅਚੰਭਿਤ ਆਵਾਜ਼ 'ਚ ਕਿਹਾ, "ਉਹ ਭਾਈ ਮੁੰਡਿਆ! ਤੂੰ ਇੰਨੀਆਂ ਫ਼ਸਲਾਂ ਭਰੇ ਖੇਤਾਂ ਵਿਚ ਡੌਲਾਂ 'ਤੇ ਬੈਠਾ ਕੀ ਪੜ੍ਹਾਈਆਂ ਕਰਦਾ ਐਂ ? ਤੂੰ ਤਾਂ ਪਹਿਲਾਂ ਈ ਚੌਦਾਂ ਜਮਾਤਾਂ ਪਾਸ ਕੀਤੀਆਂ ਹੋਈਆਂ ਨੇ, ਹੋਰ ਤੂੰ ਹੁਣ ਕੀ ਕਰਨਾ ਐਂ ? ਔਹ ਤੂੰ ਆਪਣਾ ਸਾਈਕਲ ਭੀ ਕਣਕ ਦੇ ਖੇਤ ਵਿਚ ਹੀ ਲਿਟਾ ਕੇ ਰੱਖਿਆ ਐ। ਓਹ ਐਂ'ਤਰ੍ਹਾਂ ਕਿਉਂ ਭਾਈ ?" ਅਸੀਂ ਵੇਖਿਆ ਕਿ ਉਹ ਮੁੰਡਾ ਭੀ ਉੱਠ ਕੇ ਖੜ੍ਹਾ ਹੋ ਗਿਆ ਸੀ ਅਤੇ ਮੈਨੂੰ ਸਾਡੇ ਪਿੰਡ ਦਾ ਹੀ ਉਹ ਹਰਮੀਤ ਸਿੰਘ ਲੱਗਦਾ ਸੀ। ਹੁਣ ਉਸ ਦੇ ਇਕ ਹੱਥ ਵਿਚ ਮੋਟੀ ਜਿਹੀ ਕਿਤਾਬ ਅਤੇ ਦੂਸਰੇ ਹੱਥ ਵਿਚ ਇਕ ਝੋਲਾ ਵਿਖਾਈ ਦਿੰਦਾ ਸੀ। ਝੋਲੇ ਵਿਚ ਕਿਤਾਬਾਂ ਅਤੇ ਕੁਝ ਹੋਰ ਸਾਮਾਨ ਭੀ ਪਾਇਆ ਹੋਇਆ ਲੱਗਦਾ ਸੀ। ਉਹ ਗਿੰਦੀ ਨੂੰ ਸੰਬੋਧਨ ਹੋ ਕੇ ਬੋਲਿਆ, "ਹਾਂ ਤਾਇਆ, ਮੈਂ ਅਜੇ ਭੀ ਪੜ੍ਹਦਾ ਹੀ ਰਹਿੰਦਾ ਹਾਂ। ਕਿਸਾਨਾਂ, ਮਜ਼ਦੂਰਾਂ ਨੂੰ ਜਗਾਉਣ ਦਾ ਬੀੜਾ ਜੁ ਅਸੀਂ ਚੁੱਕਿਆ ਹੋਇਆ ਐ। ਪੁਲਿਸ ਮੇਰੇ ਪਿੱਛੇ ਲੱਗੀ ਰਹਿੰਦੀ ਐ, ਇਸ ਲਈ ਮੈਂ ਰੂਹ-ਪੋਸ਼ ਹੋਇਆ ਹੋਇਆ ਹਾਂ। ਰੋਟੀ ਪਾਣੀ ਮੈਂ ਕਦੀ ਕਿਤੇ, ਕਦੀ ਕਿਸੇ ਜਾਣ-ਪਛਾਣ ਵਾਲੇ ਦੇ ਖਾ ਲੈਂਦਾ ਹਾਂ। ਮੂੰਹ-ਹਨੇਰੇ ਹੀ ਉਥੋਂ ਨਿਕਲ ਦੇ ਖੇਤਾਂ ਦੀ ਬੁੱਕਲ 'ਚ ਸਮਾ ਕੇ ਜ਼ਿੰਦਗੀ



 

ਦੇ ਅਰਥਾਂ ਨੂੰ ਆਪ ਸਮਝਦਾ ਅਤੇ ਲੋਕਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੇ ਰਹੀਦਾ ਹੈ।" ਇਹ ਕਹਿੰਦਾ ਕਹਿੰਦਾ ਉਹ ਉਸ ਖੇਤ ਤੋਂ ਬਾਹਰ ਆ ਗਿਆ ਅਤੇ ਦੂਸਰੇ ਖੇਤ ਦੀ ਵੱਟ 'ਤੇ ਬੈਠ ਕੇ ਇਉਂ ਪੜ੍ਹਨ ਲੱਗਿਆ ਕਿ ਅਸੀਂ ਉਸ ਨੂੰ ਅਤੇ ਉਹ ਸਾਨੂੰ ਚੰਗੀ ਤਰ੍ਹਾਂ ਵਿਖਾਈ ਦਿੰਦਾ ਸੀ।

ਸਾਡੇ ਪਿੰਡ ਦਾ ਹੀ ਕਾਮਰੇਡ ਵਰਿਆਮ ਸਿੰਘ ਆਪਣੇ ਆਪ ਨਾਲ ਹੀ ਗੱਲਾਂ ਕਰਦਾ ਰਹਿੰਦਾ ਸੀ। ਉਹ ਜਦੋਂ ਸ਼ਹਿਰ ਜਾ ਰਿਹਾ ਹੁੰਦਾ ਜਾਂ ਆਪਣੇ ਖੇਤਾਂ ਨੂੰ ਜਾ ਰਿਹਾ ਹੁੰਦਾ ਤਾਂ ਆਪਣੇ ਆਪ ਨੂੰ ਦੁਨੀਆਂ ਭਰ ਦੇ ਦੇਸ਼ਾਂ ਦੀਆਂ ਗੱਲਾਂ ਸਮਝਾਉਂਦਾ ਰਹਿੰਦਾ ਸੀ। ਉਹ ਹਰ ਜਣੇ-ਖਣੇ ਨੂੰ 'ਸਾਥੀ' ਕਹਿੰਦਾ ਹੁੰਦਾ ਸੀ ਅਤੇ 'ਜਦੋ-ਜਹਿਦ' ਸ਼ਬਦ ਨੂੰ ਭੀ ਵਾਰ ਵਾਰ ਆਪਣੀ ਗੱਲ 'ਚ ਦੁਹਰਾਂਦਾ ਸੀ। ਪਰ ਲੋਕਾਂ ਨੇ ਉਸ ਦਾ ਨਾਂ ਵਲਾਇਤ ਸਿੰਘ ਬਾਗ਼ੀ ਰੱਖਿਆ ਹੋਇਆ ਸੀ। ਇਸ ਦਾ ਕਾਰਨ ਸ਼ਾਇਦ ਇਹ ਸੀ ਕਿ ਉਹ ਹਰ ਰੋਜ਼ ਅਮਰੀਕਾ, ਰੂਸ ਅਤੇ ਚੀਨ ਵਿਚ ਜੋ ਹੁੰਦਾ ਰਹਿੰਦਾ ਸੀ, ਦੱਸਦਾ ਰਹਿੰਦਾ ਸੀ। ਵਰਿਆਮ ਸਿੰਘ ਨੇ ਸਾਰੀ ਉਮਰ ਵਿਆਹ ਨਹੀਂ ਸੀ ਕਰਵਾਇਆ, ਕਿਉਂਕਿ ਉਸ ਨੇ ਆਪਣੀ ਭਰ ਜਵਾਨੀ ਵਿਚ ਹੀ ਰਾਜਨੀਤਕ ਮਾਮਲਿਆਂ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ ਸੀ। ਉਸ ਨੇ ਸੁਤੰਤਰਤਾ ਸੰਗਰਾਮ ਵਿਚ ਕਾਫ਼ੀ ਹਿੱਸਾ ਲਿਆ ਸੀ ਅਤੇ ਸੁਤੰਤਰਤਾ ਮਿਲਣ ਤੋਂ ਪਹਿਲਾਂ ਕਈ ਵਾਰ ਜੇਲ੍ਹ ਕੱਟ ਚੁੱਕਿਆ ਸੀ। ਇਨ੍ਹਾਂ ਕੰਮਾਂ-ਕਾਜਾਂ 'ਚ ਜਵਾਨੀ ਬੀਤ ਗਈ ਅਤੇ ਫਿਰ ਉਸ ਨੇ ਵਿਆਹ ਕਰਵਾਣਾ ਠੀਕ ਨਾ ਸਮਝਿਆ। ਜਦ ਕਦੀ ਭੀ ਉਹ ਖੇਤਾਂ ਵੱਲ ਨੂੰ ਆਉਂਦਾ, ਤਦ ਮੋਢੇ 'ਤੇ ਅਸਮਾਨ ਵੱਲ ਨੂੰ ਤਿਰਛੀ ਕਰ ਕੇ ਸੋਟੀ ਜ਼ਰੂਰ ਰੱਖੀ ਰੱਖਦਾ।

ਅੱਜ ਉਹ ਪਹੇ 'ਚ ਜਦੋਂ ਦੋ ਜਣੇ ਦਾਖ਼ਲ ਹੋਏ ਤਦ ਸਾਨੂੰ ਦੋ ਪਰਛਾਵਿਆਂ ਦੀ ਤਰ੍ਹਾਂ ਉਭਰਦੇ ਵਿਖਾਈ ਦਿੱਤੇ। ਦੂਸਰਾ ਬੰਦਾ ਭੀ ਵਰਿਆਮ ਸਿੰਘ ਨਾਲ ਕਾਹਲੀ ਕਾਹਲੀ ਕਦਮ ਮੇਲਦਾ ਉਸ ਦੇ ਨਾਲ ਆ ਰਿਹਾ ਸੀ। ਦੋਵੇਂ ਕਿਸੇ ਗੰਭੀਰ ਮਸਲੇ ਬਾਰੇ ਗੱਲਾਂ ਕਰ ਰਹੇ ਸਨ। ਜਦ ਤਕ ਉਹ ਸਾਡੇ ਕੋਲ ਪਹੁੰਚੇ, ਉਨ੍ਹਾਂ ਦੀ ਚਾਲ ਕੁਝ ਧੀਮੀ ਹੋ ਗਈ ਸੀ। ਇਹ ਦੂਸਰਾ ਬੰਦਾ ਪੰਡਤ ਘਨਸ਼ਿਆਮ ਦਾਸ ਸੀ। ਉਹ ਭਾਵੇਂ ਕਿਸੇ ਹੋਰ ਰਾਜਨੀਤਕ ਪਾਰਟੀ ਦਾ ਕਾਰਿੰਦਾ ਸੀ ਪਰ ਇਹ ਦੋਨੋਂ ਕਦੀ ਕਦਾਈਂ ਆਪਣੇ ਵਿਚਾਰ ਸਾਂਝੇ ਕਰਦੇ ਰਹਿੰਦੇ ਸਨ। ਘਨਸ਼ਿਆਮ ਦਾਸ ਦੀ ਉਮਰ ਪਚੱਤਰ ਭੀ ਟੱਪ ਗਈ ਸੀ, ਜਿਸ ਕਰਕੇ ਉਸ ਦੀ ਕਮਰ ਝੁਕ ਗਈ ਸੀ ਅਤੇ ਉਸ ਨੂੰ ਚੱਲਣ ਲਈ ਹੁਣ ਲਾਠੀ ਦਾ ਸਹਾਰਾ ਲੈਣਾ ਪੈਂਦਾ ਸੀ। ਜਦੋਂ ਉਹ ਸਾਡੇ ਪਾਸ ਪਹੁੰਚੇ ਤਦ ਪੰਡਤ ਘਨਸ਼ਿਆਮ ਪੁੱਛ ਰਿਹਾ ਸੀ, "ਅੱਛਾ ਕਾਮਰੇਡ, ਤੁਹਾਡਾ ਨਕਸਲਵਾਦੀ ਨੌਜਵਾਨਾਂ ਨਾਲ ਕਿਥੋਂ ਤਕ ਸੰਬੰਧ ਹੈ? ਮੈਂ ਤਾਂ ਸੁਣਿਆ ਐ ਕਿ ਤੁਸੀਂ ਉਨ੍ਹਾਂ ਨੂੰ ਕਮਿਊਨਿਸਟ ਹੀ ਨਹੀਂ ਮੰਨਦੇ।" ਮੈਂ ਅਤੇ ਕਲਪੀ ਤਾਂ ਪਹੇ ਦੇ ਇਕ ਪਾਸੇ ਪਹਿਲਾਂ ਹੀ ਖੜ੍ਹੇ ਸਾਂ। ਪਰੰਤੂ ਲੱਗਦਾ ਸੀ ਕਿ ਇਹ ਸ਼ਬਦ ਹਰਮੀਤ ਸਿੰਘ ਦੇ ਕੰਨੀਂ ਭੀ ਪੈ ਗਏ। ਉਸ ਨੇ ਆਪਣੀ ਪੱਗ ਠੀਕ ਕੀਤੀ ਅਤੇ ਸਾਈਕਲ ਨੂੰ ਖੜਾ ਕਰ ਕੇ ਰੇੜ੍ਹਦਾ ਹੋਇਆ ਪਹੇ ਵਿਚ ਆ ਗਿਆ।

ਵਰਿਆਮ ਸਿੰਘ ਨੇ ਗਲੇ ਨੂੰ ਦੋ-ਤਿੰਨ ਵਾਰ ਸਾਫ਼ ਕੀਤਾ ਅਤੇ ਜਵਾਬ ਦੇਣਾ ਸ਼ੁਰੂ ਕੀਤਾ, "ਸਾਡਾ ਨਕਸਲਵਾਦੀਆਂ ਨਾਲ ਕੋਈ ਰਿਸ਼ਤਾ ਨਹੀਂ ਐ। ਉਹ ਤਾਂ ਸਿਰ-ਫਿਰੇ ਅੰਨ੍ਹਾ-ਧੁੰਦ ਖ਼ੂਨ-ਖ਼ਰਾਬਾ ਕਰਨ 'ਤੇ ਤੁਲੇ ਹੋਏ ਨੇ। ਹਿੰਦੁਸਤਾਨ ਦੇ ਸਮਾਜਿਕ ਅਤੇ ਸਿਆਸੀ ਹਾਲਾਤ ਦੀ ਉਨ੍ਹਾਂ ਨੂੰ ਕੋਈ ਸਮਝ ਨਹੀਂ ਹੈ। ਅਸੀਂ ਤਾਂ ਪੰਡਤ ਜੀ ਉਨ੍ਹਾਂ ਨੂੰ ਕਮਿਊਨਿਸਟ ਹੀ ਨਹੀਂ ਮੰਨਦੇ, ਬਾਕੀ ਗੱਲ ਛੱਡੋ।" ਕਾਮਰੇਡ ਅਤੇ ਪੰਡਤ ਪੰਜ਼ੀ ਕੁ ਕਦਮ ਚੱਲਦੇ ਕਾਮਰੇਡ ਦੇ ਖੇਤ ਤਕ ਪਹੁੰਚੇ। ਖੇਤ ਪਹੇ ਦੇ ਨਾਲ ਹੀ ਲੱਗਦਾ ਸੀ। ਵਰਿਆਮ ਸਿੰਘ ਨੇ ਆਪਣੀ ਸੋਟੀ ਖੇਤ ਦੇ ਅੰਦਰ ਖੜ੍ਹੇ



 

ਅੰਬ ਦੇ ਦਰੱਖ਼ਤ ਨਾਲ ਟਿਕਾਅ ਦਿੱਤੀ ਅਤੇ ਹੱਥ ਨਾਲ ਹੀ ਖੇਤ ਵਿਚੋਂ ਘਾਹ ਆਦਿ ਪੁੱਟਣਾ ਸ਼ੁਰੂ ਕਰ ਦਿੱਤਾ। ਘਨਸ਼ਿਆਮ ਦਾਸ ਨੂੰ ਗੱਲਾਂ ਦਾ ਬਹੁਤ ਚਸਕਾ ਸੀ, ਇਸ ਲਈ ਉਹ ਭੀ ਉਸ ਤੋਂ ਥੋੜ੍ਹੀ ਵਿੱਥ 'ਤੇ ਖੇਤ ਵਿਚ ਬੈਠ ਗਿਆ। ਇਤਨੇ ਨੂੰ ਹਰਮੀਤ ਸਿੰਘ ਆਪਣੇ ਸਾਈਕਲ ਨੂੰ ਰੇੜ੍ਹਦਾ ਹੋਇਆ ਉਨ੍ਹਾਂ ਤਕ ਪਹੁੰਚ ਗਿਆ ਅਤੇ ਸਾਈਕਲ ਨੂੰ ਪਹੇ ਦੇ ਕਿਨਾਰੇ 'ਤੇ ਖੜ੍ਹਾ ਕਰਕੇ ਵਰਿਆਮ ਸਿੰਘ ਨੂੰ ਸੰਬੋਧਨ ਹੋ ਕੇ ਬੋਲਿਆ, "ਕਾਮਰੇਡ! ਸਾਰੀ ਉਮਰ ਗਾਲ ਤੀ ਤੁਸੀਂ ਹਿੰਦੁਸਤਾਨ ਦੇ ਲੋਕਾਂ ਨੂੰ ਭੰਬਲ-ਭੂਸੇ 'ਚ ਪਾ ਕੇ। ਨਾ ਕ੍ਰਾਂਤੀ ਦੀ ਸਮਝ, ਨਾ ਲੋਕ-ਸ਼ਕਤੀ ਦੀ ਸਮਝ। ਹੁਣ ਤਾਂ ਤੁਸੀ ਸਾਡੇ ਰਾਹ ਦਾ ਰੋੜਾ ਨਾ ਬਣੋ ..... ਅਸੀਂ ਤਾਂ ਆਪਣੇ ਖ਼ੂਨ ਨਾਲ ਮਨੁੱਖ ਦਾ ਨਵਾਂ ਇਤਿਹਾਸ ਲਿਖਣਾ ਹੀ ਹੈ।"

"ਸਾਥੀਆ! ਤੂੰ ਤਾਂ ਚੰਗਾ ਪੜ੍ਹਿਆ ਲਿਖਿਆ ਐਂ, ਮਾੜੇ ਲਫ਼ਜ਼ਾਂ ਦਾ ਇਸਤੇਮਾਲ ਨਾ ਕਰ। ਆਪਣੇ 'ਚ ਗਹਿਰੇ ਇਖ਼ਤਲਾਫ਼ ਹੋਣ, ਪਰ ਇਸ ਦਾ ਮਤਲਬ ਗਾਲ੍ਹੀ-ਗਲੋਚ ਤਾਂ ਨਹੀਂ ਨਾ .....।"

ਹਰਮੀਤ ਨੇ ਜਿਵੇਂ ਪਿਛਲਾ ਭਾਗ ਉਸ ਦੀ ਗੱਲ ਦਾ ਸੁਣਿਆ ਹੀ ਨਾ ਹੋਵੇ, ਇਕਦਮ ਬੋਲਿਆ, "ਸਾਨੂੰ ਬੁਰਜੂਆ ਪੜ੍ਹਾਈ 'ਚ ਕੋਈ ਵਿਸ਼ਵਾਸ ਨਹੀਂ ਐਂ। ਸਾਰਾ ਸਮਾਜ ਬੁਰਜੂਆ ਅਤੇ ਸਾਰਾ ਕਲਚਲਰ ਬੁਰਜੂਆ ..... ਅਸੀਂ ਤਾਂ ਗੋਲੀ ..... ਬੱਸ।"

"ਸਾਥੀਆ, ਗੁੱਸੇ ਨੂੰ ਠੰਢਾ ਕਰ ਕੇ ਮੈਨੂੰ ਸਮਝਾ ਤਾਂ ਸਹੀ ਕਿ ਕਿਵੇਂ ਗੋਲੀ ਸਿੱਕੇ ਨਾਲ ਇਨਕਲਾਬ ਆ ਸਕਦਾ ਐ? ਜੇ ਇੰਜ ਹੋਣਾ ਹੁੰਦਾ ਤਾਂ ਪਿਛਲੇ ਪੰਜਾਹ ਸਾਲਾਂ 'ਚ ਇਹ ਹੋ ਜਾਣਾ ਸੀ।" ਵਰਿਆਮ ਸਿੰਘ ਜ਼ਰਾ ਠਰ੍ਹੰਮੇ ਨਾਲ ਬੋਲਿਆ।

"ਦੱਸਦਾ ਆਂ, ਦੱਸਦਾ ਆਂ।" ਕਹਿੰਦਾ ਹੋਇਆ ਹਰਮੀਤ ਆਪਣੇ ਸਾਈਕਲ ਨੂੰ ਸਟੈਂਡ ਤੋਂ ਉਤਾਰਨ ਲੱਗਾ ਅਤੇ ਰੇੜ੍ਹਦਾ ਹੋਇਆ ਪਹੇ 'ਚ ਪੰਜ ਕੁ ਕਦਮ ਚੱਲ ਕੇ ਖੜ੍ਹੋ ਗਿਆ। ਉਸ ਨੇ ਆਪਣੇ ਝੋਲੇ 'ਚੋਂ ਆਸ-ਪਾਸ ਧਿਆਨ ਨਾਲ ਵੇਖ ਕੇ ਕੋਈ ਕਾਲੇ ਰੰਗ ਦੀ ਚੀਜ਼ ਕੱਢੀ ਅਤੇ ਆਪਣੇ ਸੱਜੇ ਹੱਥ 'ਚ ਮਜ਼ਬੂਤੀ ਨਾਲ ਪਕੜੀ। 'ਕੜਾਕ ਠਾਹ! 'ਕੜਾਕ ਠਾਹ!' ਕਰਦੇ ਉਸ ਨੇ ਪਸਤੌਲ 'ਚੋਂ ਦੋ ਫ਼ਾਇਰ ਹਵਾ 'ਚ ਦਾਗ ਦਿੱਤੇ ਅਤੇ ਪੂਰੇ ਜੋਸ਼ ਨਾਲ ਲਲਕਾਰਿਆ, "ਇਉਂ ਆਊਗੀ ਕ੍ਰਾਂਤੀ ਤੁਹਾਡੇ ਸਭ ਦੇ ਸਾਹਮਣੇ, ਦੇਖਿਓ ..... ਇਉਂ!" ਉਸ ਨੇ ਸਾਈਕਲ 'ਤੇ ਅੱਡੀ ਦਿੱਤੀ ਅਤੇ ਸਕਿੰਟਾਂ 'ਚ ਹੀ ਅੱਖੋਂ ਓਹਲੇ ਹੋ ਗਿਆ। ਅਸੀਂ ਗੋਲੀਆਂ ਦੀ ਆਵਾਜ਼ ਸੁਣ ਕੇ ਇਕਦਮ ਸਹਿਮ ਕੇ ਬੈਠ ਗਏ। ਪੰਡਤ ਅਤੇ ਵਰਿਆਮ ਸਿੰਘ ਭੀ ਧਰਤੀ ਨੂੰ ਫੜੀ ਬੈਠੇ ਵਿਖਾਈ ਦਿੱਤੇ। ਉਧਰ ਗਿੰਦੀ ਬੁੜ੍ਹਾ ਭੀ ਵੱਟ 'ਤੇ ਭੌਰ-ਭੌਰਾ ਹੋਇਆ ਖੜ੍ਹਾ ਸੀ। ਫਿਰ ਭੀ ਗਿੰਦੀ ਬੋਲ ਰਿਹਾ ਸੀ, "ਇਸ ਧਰਤੀ ਵਿਚ ਬਹੁਤ ਗਰਮੀ ਵਧੀ ਹੋਈ ਐ, ਲੱਗਦਾ ਐ ਝੱਖੜ ਜ਼ਰੂਰ ਝੁੱਲੂ, ਹੇ ਮੇਰੇ ਭਗਵਾਨ, ਬਖ਼ਸ਼ੀਂ ਬੰਦੇ ਨੂੰ।" ਉਹ ਫਿਰ ਕਬੀਰ ਸਾਹਿਬ ਦੇ ਕੁਝ ਸ਼ਬਦ ਗੁਣ-ਗੁਣਾਉਣ ਲੱਗ ਪਿਆ:

ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ॥
ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ॥੨॥
ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿਲੇ ਕੰਚਨ ਭਾਰੀ॥
ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ॥੩॥
ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ॥
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ॥੪॥੧॥



 

ਗਿੰਦੀ ਕੱਖ ਭੀ ਖੋਤ ਰਿਹਾ ਸੀ ਅਤੇ ਸ਼ਬਦ ਭੀ ਗੁਣ-ਗੁਣਾ ਰਿਹਾ ਸੀ। ਅਸੀਂ ਕਾਹਲੀ ਕਾਹਲੀ ਘਰ ਵੱਲ ਨੂੰ ਚੱਲਣਾ ਸ਼ੁਰੂ ਕੀਤਾ। ਘਰ ਤਕ ਦਾ ਫ਼ਾਸਲਾ ਇਕ ਦੂਜੇ ਨਾਲ ਬਿਨਾ ਕੋਈ ਸ਼ਬਦ ਬੋਲਿਆਂ ਤਹਿ ਕੀਤਾ। ਜਦੋਂ ਅਸੀਂ ਬੈਠਕ ਅੰਦਰ ਵੜੇ ਤਦ ਸਾਹੋ-ਬੇ-ਸਾਹ ਹੋਏ ਪਏ ਸਾਂ।

## ਉੱਨੀਵਾਂ

ਦਸਵੀਂ ਪਾਸ ਕਰਨ ਤੋਂ ਬਾਅਦ ਮੈਂ ਅਤੇ ਸਤਜੀਤ ਨੇ ਸਕੂਲ ਛੱਡ ਦਿੱਤਾ ਸੀ, ਅਸਲ 'ਚ ਛੱਡਣਾ ਹੀ ਸੀ ਕਿਉਂਕਿ ਕਾਲਜ 'ਚ ਪੜ੍ਹਨ ਲੱਗਣਾ ਸੀ। ਦਸਵੀਂ ਦੇ ਨਤੀਜੇ ਨੇ ਭੀ ਸਾਨੂੰ ਸਭ ਨੂੰ ਹੈਰਾਨ ਕਰ ਦਿੱਤਾ ਸੀ। ਗੁਰਪ੍ਰੀਤ, ਜੋ ਹੁਣ ਤਕ ਤੀਜੇ ਜਾਂ ਚੌਥੇ ਨੰਬਰ 'ਤੇ ਪ੍ਰੀਖਿਆਵਾਂ 'ਚ ਰਹਿੰਦਾ ਹੁੰਦਾ ਸੀ, ਅੱਵਲ ਨੰਬਰ ਰਿਹਾ, ਸਤਜੀਤ ਦੂਜੇ 'ਤੇ ਅਤੇ ਮੈਂ ਤੀਜੇ ਨੰਬਰ 'ਤੇ ਸਾਂ। ਭਾਵੇਂ ਸਾਡੇ ਤਿੰਨਾਂ ਦੇ ਨੰਬਰਾਂ ਵਿਚ ਪੰਜ ਜਾਂ ਸੱਤ ਨੰਬਰਾਂ ਦਾ ਅੰਤਰ ਹੀ ਸੀ, ਪਰ ਅੱਵਲ ਅਤੇ ਦੂਜੇ ਨੰਬਰ ਦੀ ਗੱਲ ਹੋਰ ਹੀ ਹੁੰਦੀ ਹੈ।

ਮੈਂ, ਕਲਪੀ ਯਾਨੀ ਕੁਲਦੀਪ, ਰੂਪਗੜ੍ਹ 'ਚ ਚੱਲਦੇ ਇਕ ਪ੍ਰਾਈਵੇਟ ਕਾਲਜ 'ਚ ਦਾਖ਼ਲ ਹੋ ਗਿਆ। ਇਹ ਕਸਬਾ-ਨੁਮਾ ਸ਼ਹਿਰ ਸੀ, ਦਸ ਬਾਰਾਂ ਸਾਲ ਪਹਿਲਾਂ ਇਸ ਦੇ ਪਾਸ ਹੀ ਇਕ ਖੰਡ ਮਿੱਲ ਲੱਗ ਗਈ ਸੀ, ਤਿੰਨ-ਚਾਰ ਲੱਕੜੀ ਚੀਰਨ ਦੇ ਆਰੇ ਭੀ ਸਨ ਅਤੇ ਲੱਕੜੀ ਦੇ ਸਾਮਾਨ; ਜਿਵੇਂ ਮੇਜ਼, ਕੁਰਸੀਆਂ, ਸੋਫ਼ੇ-ਸੈੱਟ ਅਤੇ ਵਧੀਆ ਪਲੰਘਾਂ ਦੀਆਂ ਦੁਕਾਨਾਂ ਭੀ ਪੈ ਗਈਆਂ ਸਨ। ਭੀੜ-ਭੜੱਕਾ ਕਾਫ਼ੀ ਹੋ ਗਿਆ ਸੀ ਪਰ ਰੌਣਕ ਭੀ ਭਾ ਮਾਰਦੀ ਸੀ। ਲੱਗਦਾ ਸੀ ਕਿ ਰੂਪਗੜ੍ਹ ਜਲਦੀ ਹੀ ਵੱਡਾ ਅਤੇ ਵਧੀਆ ਸ਼ਹਿਰ ਬਣੇਗਾ। ਜਦੋਂ ਸ਼ਹਿਰ 'ਚ ਮੈਂ ਆਪਣੇ ਸਾਈਕਲ ਰਾਹੀਂ ਦਾਖ਼ਲ ਹੁੰਦਾ ਸਾਂ ਤਾਂ ਸੜਕ ਦੇ ਸੱਜੇ ਪਾਸੇ ਕਾਫ਼ੀ ਖੁੱਲ੍ਹੀ ਜਗ੍ਹਾ ਇਕ ਲੋਹੇ ਦਾ ਬੋਰਡ ਗੱਡਿਆ ਵੇਖਦਾ ਸਾਂ, ਜਿਸ 'ਤੇ ਲਿਖਿਆ ਸੀ, "ਇਹ ਜ਼ਮੀਨ ਸੁੰਦਰੀ ਸਿਨਮੇ ਲਈ ਹੈ, ਇਸ 'ਤੇ ਜੋ ਭੀ ਕੋਈ ਝੁੱਗੀ-ਝੌਂਪੜੀ ਬਣਾਏਗਾ ਜਾਂ ਡੰਗਰ ਆਦਿ ਚਰਾਏਗਾ, ਉਸ ਦੇ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।" ਸਪੱਸ਼ਟ ਸੀ ਕਿ ਇਥੇ ਸਿਨਮਾ-ਹਾਲ ਬਣਨ ਵਾਲਾ ਸੀ।

ਬਾਪੂ ਤਾਂ ਕਹਿੰਦਾ ਸੀ ਕਿ ਬਈ ਟਾਈਪ-ਟੂਪ ਸਿੱਖ ਕੇ ਮੈਂ ਕਿਸੇ ਸਰਕਾਰੀ ਦਫ਼ਤਰ ਵਿਚ ਨੌਕਰੀ ਕਰ ਲਵਾਂ। ਹੋਰ ਕਿੰਨੀ ਕੁ ਪੜ੍ਹਾਈ ਕਰਨੀ ਐ, ਦਸ ਜਮਾਤਾਂ ਤਾਂ ਪਾਸ ਕਰ ਲਈਆਂ, ਉਹ ਆਮ ਤੌਰ 'ਤੇ ਕਿਹਾ ਕਰਦਾ ਸੀ। ਪਰੰਤੂ ਮੈਂ ਨਾ ਮੰਨਿਆ ਅਤੇ ਕਿਹਾ ਕਿ ਮੈਂ ਕਾਲਜ ਜ਼ਰੂਰ ਦਾਖ਼ਲ ਹੋਵਾਂਗਾ ਅਤੇ ਬੀ.ਏ., ਐਮ.ਏ. ਕਰ ਕੇ ਅਫ਼ਸਰ ਜ਼ਰੂਰ ਬਣੂੰਗਾ। ਕਿਉਂਕਿ ਮੇਰਾ ਵਿਆਹ ਹੋ ਚੁੱਕਿਆ ਸੀ, ਇਸ ਲਈ ਬਾਪੂ ਨੌਕਰੀ ਕਰਨ 'ਤੇ ਅਧਿਕ ਜ਼ੋਰ ਦਿੰਦਾ ਸੀ।

ਸਤਜੀਤ ਆਪਣੇ ਪਿਓ ਦੀ ਵਿਉਂਤ ਅਨੁਸਾਰ ਚੰਡੀਗੜ੍ਹ ਦੇ ਕਿਸੇ ਕਾਲਜ ਵਿਚ ਪੜ੍ਹਨ ਲੱਗ ਗਿਆ ਸੀ। ਮੈਨੂੰ ਉਸ ਨੂੰ ਮਿਲਿਆਂ ਸਾਲ ਦੇ ਲਗਭਗ ਹੋਣ ਵਾਲਾ ਸੀ, ਫਿਰ ਭੀ ਉਸ

ਦੀ ਮਾਸੀ ਪਾਸੋਂ ਉਸ ਬਾਰੇ ਮੈਨੂੰ ਕਦੀ ਕਦਾਈਂ ਪਤਾ ਲੱਗਦਾ ਰਹਿੰਦਾ ਸੀ।

ਪਰੰਤੂ ਬਲਰਾਮ ਸ਼ਰਮਾ ਕਾਲਜ 'ਚ ਦਾਖ਼ਲ ਨਾ ਹੋਇਆ। ਉਸ ਦੇ ਪਿਓ ਨੂੰ ਕਾਲਜ ਦੀ ਪੜ੍ਹਾਈ ਲੰਬੀ ਲੱਗਦੀ ਸੀ, ਇਸ ਲਈ ਉਸ ਨੇ ਜੇ.ਬੀ.ਟੀ. 'ਚ ਦਾਖ਼ਲਾ ਲੈ ਗਿਆ। ਉਹ ਅਤੇ ਉਸ ਦਾ ਪਿਉ ਜਲਦੀ ਤੋਂ ਜਲਦੀ ਸਰਕਾਰੀ ਨੌਕਰੀ ਭਾਲਦੇ ਸਨ। ਉਨ੍ਹਾਂ ਦੀ ਚਿੰਤਾ ਸੀ ਕਿ ਜਿਵੇਂ ਸਰਕਾਰੀ ਨੌਕਰੀਆਂ ਮਿਲਣੀਆਂ ਬਹੁਤ ਔਖੀਆਂ ਹੋ ਗਈਆਂ ਸਨ, ਜਿੰਨੀ ਭੀ ਜਲਦੀ ਨੌਕਰੀ ਮਿਲੇ ਅਤੇ ਜਿਹੋ ਜਿਹੀ ਭੀ ਮਿਲੇ, ਕਰ ਲੈਣੀ ਚਾਹੀਦੀ ਸੀ।

ਮੇਰੀ ਵਹੁਟੀ ਦਾ ਨਾਂ ਆਨੰਦ ਕੌਰ ਸੀ, ਪਰ ਮੇਰੀ ਮਾਂ ਨੂੰ ਇਹ ਸ਼ਬਦ ਉਚਾਰਣ 'ਚ ਅੜਚਣ ਮਹਿਸੂਸ ਹੁੰਦੀ ਸੀ, ਇਸ ਲਈ ਉਸ ਨੇ ਉਹਦਾ ਨਾਂ 'ਨੰਦੀ' ਵਿਚ ਬਦਲ ਲਿਆ ਸੀ। ਮੇਰੇ ਪੁੱਛਣ 'ਤੇ ਨੰਦੀ ਨੇ ਦੱਸਿਆ ਸੀ ਕਿ ਉਸ ਦੇ ਪਿਉ ਨੇ ਉਸ ਦਾ ਨਾਂ 'ਆਨੰਦ' ਬਹੁਤ ਹੀ ਚਾਅ ਨਾਲ ਰੱਖਿਆ ਸੀ। ਨੰਦੀ ਦਾ ਪਿਉ ਯਾਨੀ ਮੇਰਾ ਸਹੁਰਾ, ਅਨੰਦ ਕਾਰਜ ਕਰਵਾਉਣ ਵਾਲੇ ਕੀਰਤਨੀਆਂ ਦੇ ਇਕ ਜਥੇ ਨਾਲ ਵਿਆਹ-ਸ਼ਾਦੀਆਂ ਦੇ ਅਵਸਰਾਂ 'ਤੇ ਜਾਂਦਾ ਸੀ ਅਤੇ ਤਬਲੇ ਦਾ ਚੰਗਾ ਮਾਹਿਰ ਸੀ।

ਮੇਰੀ ਮਾਂ ਮੈਨੂੰ ਅਕਸਰ ਤਾੜਦੀ ਰਹਿੰਦੀ ਕਿ ਮੈਂ ਆਪਣੀ ਵਹੁਟੀ ਦਾ ਘੱਟ ਖ਼ਿਆਲ ਰੱਖਦਾ ਸਾਂ। ਮਾਂ ਕਹਿੰਦੀ ਸੀ ਕਿ ਜੇਕਰ ਪੜ੍ਹੀ ਲਿਖੀ ਦੋ-ਚਾਰ ਜਮਾਤਾਂ ਹੀ ਸੀ ਤਾਂ ਕੀ ਹੋਇਆ ? ਵੇਖਣ-ਚਾਖਣ ਨੂੰ ਸੋਹਣੀ ਅਤੇ ਕੰਮ-ਕਾਜ ਕਰਨ 'ਚ ਤਾਂ ਫੁਰਤੀਲੀ ਸੀ। ਮਾਂ ਦੀ ਗੱਲ ਤਾਂ ਠੀਕ ਸੀ; ਨੰਦੀ ਚਾਦਰਾਂ, ਮੇਜ਼-ਪੋਸ਼, ਸਿਰਹਾਣਿਆਂ ਦੇ ਗਿਲਾਫ਼ਾਂ 'ਤੇ ਅਕਸਰ ਕਢਾਈ ਵਿਚ ਰੁੱਝੀ ਰਹਿੰਦੀ ਸੀ। ਕਈ ਕੁੜੀਆਂ-ਚਿੜੀਆਂ ਭੀ ਅਕਸਰ ਉਸ ਕੋਲ ਆ ਕੇ ਕਢਾਈ ਬੁਣਾਈ ਸਿਖਦੀਆਂ ਰਹਿੰਦੀਆਂ। ਪਰੰਤੂ ਮੈਨੂੰ ਭੀ ਲੱਗਦਾ ਸੀ ਕਿ ਉਹ ਮੈਥੋਂ ਬਹੁਤੀ ਖ਼ੁਸ਼ ਨਹੀਂ, ਪਰ ਮੈਂ ਉਸ ਨੂੰ ਖ਼ੁਸ਼ ਰੱਖਣ ਲਈ ਕੀ ਕਰਦਾ। ਕਾਲਜ ਤੋਂ ਆ ਕੇ ਜਦੋਂ ਮੈਨੂੰ ਰੋਟੀ ਪਾ ਕੇ ਦਿੰਦੀ ਅਤੇ ਕੋਲ ਬੈਠਦੀ, ਮੈਂ ਕਦੀ ਉਹ ਦੇ ਘਰਦਿਆਂ ਬਾਰੇ, ਕਦੀ ਪਿੰਡ ਦੇ ਲੋਕਾਂ ਬਾਰੇ ਗੱਲਾਂ ਕਰਦਾ ਰਹਿੰਦਾ। ਰਾਤ ਨੂੰ ਮੈਂ ਆਪਣੇ ਮੰਜੇ 'ਤੇ ਪਿਆਂ ਅਤੇ ਕੋਈ ਕਿਤਾਬ ਪੜ੍ਹਨ ਸ਼ੁਰੂ ਕਰਨ ਤੋਂ ਪਹਿਲਾਂ ਉਸ ਨਾਲ ਕੋਈ ਨਾ ਕੋਈ ਗੱਲ ਛੇੜ ਲੈਂਦਾ। ਲੇਕਿਨ ਉਹ ਆਪਣੇ ਮੰਜੇ 'ਤੇ ਪਈ ਮੇਰੇ ਵੱਲ ਨੂੰ ਪਿੱਠ ਕਰੀ ਬੱਸ 'ਹਾਂ-ਹੂੰ' ਕਰਦੀ ਰਹਿੰਦੀ। ਕਦੀ ਕਦਾਈਂ ਮੈਂ ਉਸ ਨੂੰ ਪੰਜਾਬੀ ਦੀ ਕਿਤਾਬ ਵਿਚੋਂ ਕਿਸੇ ਨਵੇਂ ਉੱਭਰ ਰਹੇ ਕਵੀ ਦੀ ਪਿਆਰ-ਭਿੱਜੀ ਕੋਈ ਛੋਟੀ-ਮੋਟੀ ਕਵਿਤਾ ਜਾਂ ਗ਼ਜ਼ਲ ਪੜ੍ਹ ਕੇ ਸੁਣਾਉਂਦਾ। ਉਹ ਸੁਣ ਕੇ ਖਿੜ ਖਿੜ ਹੱਸਦੀ ਅਤੇ ਉਸ ਦੀਆਂ ਗੱਲ੍ਹਾਂ 'ਤੇ ਲਾਲੀ ਉੱਘੜ ਆਉਂਦੀ। ਉਹ ਆਮ ਤੌਰ 'ਤੇ ਮੰਜੇ 'ਤੇ ਲੇਟਦੀ ਹੀ ਸੌਂ ਜਾਂਦੀ। ਮੈਂ ਘੰਟੇ ਦੋ ਘੰਟੇ ਪੜ੍ਹਨ ਤੋਂ ਬਾਅਦ ਸੌਣ ਦੀ ਤਿਆਰੀ ਕਰਦਾ, ਨੀਂਦ ਮੈਨੂੰ ਜਲਦੀ ਨਹੀਂ ਸੀ ਆਉਂਦੀ।

ਮੇਰਾ ਕਾਲਜ ਵਿਚ ਭੀ ਬਹੁਤ ਘੱਟ ਦਿਲ ਲੱਗਦਾ। ਮੈਂ ਪਿੰਡੋਂ ਇਕੱਲਾ ਹੀ ਕਾਲਜ 'ਚ ਪੜ੍ਹਦਾ ਸਾਂ, ਇਸ ਲਈ ਸਵੇਰੇ ਇਕੱਲਾ ਹੀ ਸਾਈਕਲ 'ਤੇ ਕਾਲਜ ਜਾਂਦਾ ਅਤੇ ਇਕੱਲਾ ਹੀ ਵਾਪਸ ਮੁੜਦਾ। ਮੈਂ ਪੜ੍ਹਾਈ ਲਈ ਅੰਗਰੇਜ਼ੀ, ਹਿਸਾਬ, ਅਰਥ-ਸ਼ਾਸਤਰ ਅਤੇ ਪੰਜਾਬੀ ਦੇ ਵਿਸ਼ੇ ਰੱਖੇ ਸਨ। ਮੈਨੂੰ ਪੜ੍ਹਾਈ ਭੀ ਮੁਸ਼ਕਲ ਲੱਗਣ ਲੱਗੀ। ਮੇਰੀ ਪਹਿਲੀਆਂ ਦੋ ਪ੍ਰੀਖਿਆਵਾਂ ਵਿਚ ਕਾਰਗੁਜ਼ਾਰੀ ਚੰਗੀ ਨਹੀਂ ਰਹੀ ਸੀ, ਮਸੀਂ ਹੀ ਪਾਸ ਹੋਇਆ ਸਾਂ। ਸਮਝ ਨਹੀਂ ਸੀ ਆਉਂਦੀ ਕਿ ਮੈਂ ਕੀ ਕਰਾਂ ? ਉਪਰੋਂ ਮਾਂ ਨਿਹੋਰੇ ਮਾਰਦੀ ਸੀ ਕਿ ਮੈਂ ਬਹੂ ਦਾ ਖ਼ਿਆਲ ਨਹੀਂ ਸਾਂ ਰੱਖਦਾ।

ਬਲਰਾਮ ਸ਼ਰਮਾ ਭੀ ਜੇ.ਬੀ.ਟੀ. ਦੀ ਟ੍ਰੇਨਿੰਗ ਸੰਸਥਾ 'ਚ ਪੜ੍ਹਨ ਲਈ ਪਿੰਡੋਂ ਹੀ ਆਉਂਦਾ ਜਾਂਦਾ ਸੀ। ਪਰ ਇਹ ਸੰਸਥਾ ਪਿੰਡੋਂ ਪੰਜ ਕਿਲੋਮੀਟਰ ਦੀ ਦੂਰੀ 'ਤੇ ਹੀ ਸੀ, ਇਸ ਲਈ ਉਹ

ਮੇਰੇ ਨਾਲੋਂ ਜਲਦੀ ਪਰਤ ਆਉਂਦਾ ਸੀ। ਉਨ੍ਹਾਂ ਪਾਸ ਭੀ ਜ਼ਮੀਨ ਚਾਰ-ਪੰਜ ਖੇਤਾਂ ਤੋਂ ਵੱਧ ਨਹੀਂ ਸੀ, ਜਿਸ 'ਤੇ ਉਹ ਵਟਾਈ 'ਤੇ ਹੀ ਖੇਤੀ ਕਰਾਉਂਦੇ ਸਨ। ਫਿਰ ਭੀ ਉਸ ਦਾ ਪਿਉ ਗੁਡਾਈ ਆਦਿ ਆਪ ਹੀ ਕਰਦਾ ਸੀ ਅਤੇ ਬਲਰਾਮ ਅਜਿਹੇ ਛੋਟੇ-ਮੋਟੇ ਕੰਮਾਂ ਵਿਚ ਉਸ ਦਾ ਹੱਥ ਵਟਾਉਂਦਾ ਸੀ। ਬਲਰਾਮ ਦੱਸਦਾ ਸੀ ਕਿ ਉਸ ਦਾ ਪਿਉ, ਦੇਵੀ ਦੱਤ, ਕੇਵਲ ਚਾਰ ਜਮਾਤਾਂ ਉਰਦੂ ਦੀਆਂ ਪੜ੍ਹਿਆ ਹੋਇਆ ਸੀ। ਹਾਂ, ਕਦੀ ਕਦਾਈਂ ਗੀਤਾ ਮਹਾਂਭਾਰਤ ਜਾਂ ਰਾਮਾਇਣ ਦਾ ਪਾਠ ਭੀ ਕਰ ਲੈਂਦਾ ਸੀ, ਪਰੰਤੂ ਪੂਜਾ-ਪਾਠ ਵਿਚ ਉਸ ਦੀ ਨਾ ਰੁੱਚੀ ਸੀ ਅਤੇ ਨਾ ਹੀ ਇਹ ਕੰਮ ਉਸ ਨੂੰ ਆਉਂਦਾ ਸੀ। ਜ਼ਮੀਨ 'ਚੋਂ ਪੈਦਾ ਇਤਨੀ ਕੁ ਆਉਂਦੀ ਸੀ ਕਿ ਖਾਣਾ-ਪੀਣਾ ਖੁੱਲ੍ਹਾ ਚੱਲਦਾ ਸੀ ਪਰ ਬਾਕੀ ਆਮਦਨ ਘੱਟ ਹੀ ਹੁੰਦੀ ਸੀ।

ਅਕਤੂਬਰ ਦਾ ਮਹੀਨਾ ਸੀ ਅਤੇ ਕਾਲਜ 'ਚ ਤਿੰਨ ਦਿਨ ਵਾਸਤੇ ਸਾਲਾਨਾ ਖੇਡਾਂ ਦਾ ਉਤਸਵ ਮਨਾਇਆ ਜਾ ਰਿਹਾ ਸੀ। ਮੈਂ ਦੇਰ ਨਾਲ ਕਾਲਜ ਜਾਂਦਾ, ਹਾਕੀ ਅਤੇ ਕਬੱਡੀ ਦੇ ਮੈਚ ਵੇਖ ਕੇ ਦੋ ਕੁ ਵਜੇ ਨਾਲ ਘਰ ਪਰਤ ਆਉਂਦਾ। ਅੱਜ ਮੈਂ ਰੋਟੀ ਖਾਣ ਤੋਂ ਬਾਅਦ ਬਾਪੂ ਕੋਲ ਆ ਕੇ ਪੀੜ੍ਹੀ 'ਤੇ ਬੈਠ ਗਿਆ। ਦਸ ਕੁ ਮਿੰਟ ਤਾਂ ਉਹ ਇਕ ਜੁੱਤੀ ਨੂੰ ਵੱਖ ਵੱਖ ਕੋਣਾਂ ਤੋਂ ਵੇਖ ਵੇਖ ਕੇ ਖ਼ੁਸ਼ ਹੁੰਦਾ ਰਿਹਾ, ਜਿਵੇਂ ਹਰੇਕ ਕਾਰੀਗਰ ਕਰਦਾ ਹੈ। ਸਪੱਸ਼ਟ ਸੀ ਕਿ ਆਪਣੇ ਹੱਥਾਂ ਨਾਲ ਹੁਨਰਬੰਦੀ ਨਾਲ ਪੈਦਾ ਕੀਤੀ ਆਪਣੀ ਵਸਤੂ 'ਤੇ ਪ੍ਰਸੰਨ ਸੀ। ਉਹ ਮੈਨੂੰ ਆਪਣੀ ਪੜ੍ਹਾਈ ਬਾਰੇ ਬਹੁਤ ਘੱਟ ਪੁੱਛਦਾ ਹੁੰਦਾ ਸੀ। ਉਸ ਨੇ ਜੁੱਤੀਆਂ ਵੱਲੋਂ ਧਿਆਨ ਹਟਾ ਕੇ ਆਪਣੀਆਂ ਦੋਵੇਂ ਬਾਹਵਾਂ ਨੂੰ ਇਕੱਠੀਆਂ ਕਰ ਕੇ ਆਪਣੀਆਂ ਲੱਤਾਂ ਦੁਆਲੇ ਵਲ੍ਹੇਟਿਆ ਜਿਵੇਂ ਕਿ ਉਹ ਵਿਹਲੇ ਪਲਾਂ 'ਚ ਅਕਸਰ ਕਰਦਾ ਹੁੰਦਾ ਸੀ, ਮੇਰੇ ਵੱਲ ਨੂੰ ਮੂੰਹ ਕਰ ਕੇ ਕਹਿਣ ਲੱਗਾ, "ਕੱਲ੍ਹ ਤੋਂ ਕਿਆ ਕਰਨਾ ਐ ? ਪੜ੍ਹਾਈ ਤਾਂ ਤੂੰ ਕਹਿੰਦੈਂ ਕਿ ਹੁੰਦੀ ਨ੍ਹੀਂ ਅੱਜ-ਕੱਲ੍ਹ।" ਮੈਂ ਕਿਹਾ ਕਿ ਹਾਂ ਉਹ ਠੀਕ ਹੀ ਕਹਿੰਦਾ ਸੀ। "ਐ'ਤਰ੍ਹਾਂ ਕਰ, ਕੱਲ੍ਹ ਨੂੰ ਇਕ ਨਰੋਈ ਜੇਹੀ ਭਰੀ ਸਰਕੜੇ ਦੀ ਨਦੀ ਤੋਂ ਵੱਢ ਲਿਆ, ਠੰਢ ਉਤਰਨ ਆਲੀ ਐ, ਇਹ ਤਿੰਨ-ਚਾਰ ਡੰਗਰ ਅੰਦਰ ਨ੍ਹੀਂ ਬੰਨ੍ਹੇ ਜਾਂਦੇ, ਛੱਪਰ ਬੰਨ੍ਹਣਾ ਪਊ।" ਮੈਂ ਕਿਹਾ ਕਿ ਮੈਂ ਕਰੂੰਗਾ ਇਹ ਕੰਮ, ਪਰ ਭਰੀ ਇਤਨੀ ਕੁ ਲਿਆਊਂ ਜਿਤਨੀ ਕੁ ਸਾਈਕਲ 'ਤੇ ਆਊ। ਮੈਂ ਆਪਣੇ ਮਨ ਹੀ ਮਨ ਵਿਚ ਸੋਚ ਲਿਆ ਕਿ ਬਲਰਾਮ ਨੂੰ ਭੀ ਨਾਲ ਲੈ ਕੇ ਜਾਊਂ।

## ਵੀਹਵਾਂ

ਮੈਂ ਸਵੇਰੇ ਹੀ ਅੱਠ ਕੁ ਵਜੇ ਨਾਲ ਸਾਈਕਲ ਚੁੱਕ ਕੇ ਬਲਰਾਮ ਦੇ ਘਰ ਵੱਲ ਨੂੰ ਹੋ ਲਿਆ। ਗਲੀਆਂ ਅਤੇ ਖੁੱਲ੍ਹੀਆਂ ਜਗ੍ਹਾਂ ਦੀ ਹਾਲਤ ਅਜਿਹੀ ਸੀ ਕਿ ਸਾਈਕਲ 'ਤੇ ਚੜ੍ਹ ਕੇ ਉਸ ਦੇ ਘਰ ਤਕ ਨਹੀਂ ਸੀ ਜਾ ਸਕਦਾ। ਇਸ ਲਈ ਮੈਂ ਸਾਈਕਲ ਨੂੰ ਰੇੜ੍ਹ ਕੇ ਹੀ ਉਸ ਦੇ ਘਰ ਕੋਲ ਪਹੁੰਚਿਆ। ਮੰਦਰ ਦੇ ਸਾਹਮਣੇ ਖੜ੍ਹੋ ਕੇ ਕਿਸੇ ਛੋਟੇ ਬੱਚੇ ਦੀ ਇੰਤਜ਼ਾਰ 'ਚ ਖੜ੍ਹੋ ਗਿਆ ਤਾਕਿ ਬਲਰਾਮ ਦੇ ਘਰ ਜਾ ਕੇ ਉਹ ਮੇਰੇ ਬਾਰੇ ਸੁਨੇਹਾ ਦੇ ਦੇਵੇ। ਮੈਂ ਅਕਸਰ ਅਜਿਹਾ

ਹੀ ਕਰਦਾ ਸਾਂ ਅਤੇ ਉਸ ਦੇ ਘਰ ਜਾ ਕੇ ਉਸ ਨੂੰ ਨਹੀਂ ਸਾਂ ਬੁਲਾਉਂਦਾ। ਪਰ ਉਨ੍ਹਾਂ ਦੇ ਘਰ ਨਾਲ ਇਕ ਬੈਠਕ ਅਤੇ ਚੁਬਾਰਾ ਸੀ, ਜੋ ਪਿਛਲੇ ਵੀਹਾਂ ਸਾਲਾਂ ਤੋਂ ਬਲਰਾਮ ਹੁਰਾਂ ਦੀ ਨਿਗਰਾਨੀ ਵਿਚ ਹੀ ਸੀ ਅਤੇ ਅਸੀਂ ਇਸ ਚੁਬਾਰੇ ਵਿਚ ਕਦੀ ਕਦੀ ਪੂਰੀ ਪੂਰੀ ਰਾਤ ਤਕ ਪੰਜ-ਚਾਰ ਜਣੇ ਬੈਠੇ ਗੱਲਾਂ ਕਰਦੇ ਰਹਿੰਦੇ।

ਉਨ੍ਹਾਂ ਦੀ ਗਲੀ ਦਾ ਇਕ ਮੁੰਡਾ ਆ ਗਿਆ ਸੀ ਅਤੇ ਮੈਂ ਉਸ ਨੂੰ ਬਲਰਾਮ ਨੂੰ ਬੁਲਾਉਣ ਵਾਸਤੇ ਕਹਿ ਦਿੱਤਾ। ਉਹ ਝੱਟ ਹੀ ਵਾਪਸ ਆ ਕੇ ਕਹਿਣ ਲੱਗਾ ਕਿ ਬਲਰਾਮ ਨੇ ਕਿਹਾ ਸੀ ਕਿ ਮੈਂ ਉਨ੍ਹਾਂ ਦੀ ਬੈਠਕ ਵਿਚ ਆ ਕੇ ਬੈਠ ਜਾਵਾਂ, ਕਿਉਂਕਿ ਉਹ ਰੋਟੀ ਖਾ ਰਿਹਾ ਸੀ। ਉਸ ਨੇ ਇਹ ਭੀ ਦੱਸਿਆ ਕਿ ਉਨ੍ਹਾਂ ਦੀ ਬੈਠਕ ਦਾ ਦਰਵਾਜ਼ਾ ਭੀ ਆਪ ਹੀ ਖੋਲ੍ਹ ਕੇ ਆਇਆ ਸੀ, ਬਲਰਾਮ ਦੇ ਕਹਿਣ 'ਤੇ।

ਮੈਂ ਬੈਠਕ 'ਚ ਜਾ ਕੇ ਮੰਜੇ 'ਤੇ ਬਹਿ ਗਿਆ ਅਤੇ ਸਾਈਕਲ ਬਾਹਰ ਖੜਾ ਕਰ ਗਿਆ। ਲੱਗਦਾ ਸੀ ਕਿ ਬਲਰਾਮ ਨੇ ਜੇ.ਬੀ.ਟੀ. ਦੇ ਸਕੂਲ ਜਾਣ ਲਈ ਸਾਈਕਲ ਤਿਆਰ ਕਰ ਕੇ ਖੜਾ ਕੀਤਾ ਹੋਇਆ ਸੀ। ਕਿਤਾਬਾਂ ਦਾ ਭਰਿਆ ਬਸਤਾ ਭੀ ਇਸ 'ਤੇ ਲਟਕਾਇਆ ਹੋਇਆ ਸੀ। ਬੈਠਕ ਦੀਆਂ ਕੰਧਾਂ 'ਤੇ ਬਲਰਾਮ ਦੇ ਆਪਣੇ ਹੱਥਾਂ ਦੇ ਬਣਾਏ ਰੰਗ-ਬਰੰਗੇ ਚਾਰਟ ਸਨ, ਜੋ ਉਸ ਦੇ ਜੇ.ਬੀ.ਟੀ. ਦੇ ਕੋਰਸ ਦਾ ਹਿੱਸਾ ਹੀ ਸਨ। ਇਨ੍ਹਾਂ ਚਾਰਟਾਂ ਵਿਚ ਖੇਤੀ-ਬਾੜੀ ਦੇ ਸੰਦਾਂ, ਭਾਰਤ ਦੇ ਦੁਧਾਰੂ ਪਸ਼ੂਆਂ ਅਤੇ ਭਾਰਤ ਦੇ ਪ੍ਰਾਚੀਨ ਮੰਦਰਾਂ ਬਾਰੇ ਭਰਪੂਰ ਜਾਣਕਾਰੀ ਸੀ। ਮੈਂ ਅਲਮਾਰੀ ਵਿਚੋਂ ਇਕ ਹਿੰਦੀ ਦੀ ਕਿਤਾਬ 'ਉਨ੍ਹੀਸਵੀਂ ਸ਼ਤਾਬਦੀ ਕਾ ਭਾਰਤ ਵਰਸ਼--ਏਕ ਸਾਧਾਰਣ ਮਨੁਸ਼ਯ ਕੀ ਗਾਥਾ' ਉਠਾ ਕੇ ਪੰਨੇ ਪਰਤਣ ਲੱਗ ਪਿਆ। ਦੋ-ਚਾਰ ਪੰਨੇ ਹੀ ਅਜੇ ਪਰਤੇ ਸਨ ਕਿ ਬਾਹਰੋਂ ਕਿਸੇ ਨੇ ਆਵਾਜ਼ ਮਾਰੀ, "ਪੰਡਤ ਜੀ, ਪੰਡਤ ਜੀ ਮਹਾਰਾਜ! ਜ਼ਰਾ ਬਾਹਰ ਆਇਓ। ..... ਆਓ ਜ਼ਰਾ ਅੱਜ ਦਾ ਦਿਨ ਥੁਆਡੇ ਨਾਲ ਹੀ ਸ਼ੁਰੂ ਕਰਦੇ ਆਂ।" ਮੈਂ ਆਵਾਜ਼ ਤੋਂ ਝੱਟ ਪਛਾਣ ਲਿਆ ਕਿ ਇਹ ਪਿੰਡ 'ਚ ਲੱਕੜ ਦਾ ਕੰਮ ਕਰਨ ਵਾਲੇ ਇੰਦਰ ਪ੍ਰਤਾਪ ਦੀ ਆਵਾਜ਼ ਸੀ। ਉਹ ਆਪਣੇ ਸਾਈਕਲ ਦਾ ਸਹਾਰਾ ਲੈ ਕੇ ਖੜਾ ਸੀ ਅਤੇ ਸਾਈਕਲ 'ਤੇ ਟੰਗੇ ਝੋਲੇ ਵਿਚੋਂ ਆਰੀ, ਰੰਦਾ ਅਤੇ ਹੋਰ ਸੰਦ ਵਿਖਾਈ ਦੇ ਰਹੇ ਸਨ, ਬਹੋਲਾ ਸਾਈਕਲ ਦੀ ਪਿਛਲੀ ਗੱਦੀ 'ਤੇ ਟੰਗਿਆ ਹੋਇਆ ਸੀ। ਥੋੜ੍ਹੀ ਦੇਰ ਬਾਅਦ ਬਲਰਾਮ ਦਾ ਪਿਉ ਪਿੰਨੀਆਂ ਤਕ ਧੋਤੀ ਪਹਿਨੀ ਹੋਈ, ਨੰਗੀ ਪੈਰੀਂ ਹੀ ਛੋਟੇ ਛੋਟੇ ਕਦਮ ਪੁੱਟਦਾ ਬਾਹਰ ਆ ਰਿਹਾ ਸੀ, "ਹਾਂ ਬਈ ਪ੍ਰਤਾਪ, ਤੂੰ ਤਾਂ ਮਿੰਟਾਂ ਵਿਚ ਹੀ ਪਹੁੰਚ ਗਿਆ ਮੇਰੇ ਸੁਨੇਹੇ ਤੋਂ ਬਾਅਦ।"

ਇੰਦਰ ਪ੍ਰਤਾਪ ਨੇ ਆਪਣੇ ਮਖ਼ੌਲੀਏ ਸੁਭਾਅ 'ਚ ਜਵਾਬ ਦਿੰਦੇ ਕਿਹਾ, "ਪੰਡਤ ਜੀ, ਥੁਹਾਥੋਂ ਡਰਦਾ ਆ ਗਿਆ ਝੱਟ, ਸੋਚਿਆ ਕਿਤੇ ਬਾਬਾ ਸਰਾਪ ਹੀ ਨਾ ਦੇ ਦਿਓ। ਇਸ ਬੰਦੇ ਨੂੰ ਮਹਾਰਾਜ ਬਚਾ ਕੇ ਹੀ ਰੱਖਿਓ।" ਇਹ ਕਹਿੰਦਾ ਹੋਇਆ ਉਹ ਆਪਣੀ ਪੱਗ ਨੂੰ ਭੀ ਸੁਆਰੀ ਜਾ ਰਿਹਾ ਸੀ।

"ਓ ਛੱਡ ਪਰਾਂ, ਤੈਨੂੰ ਮਖ਼ੌਲ ਦਾ ਝੱਸ ਨਹੀਂ ਛੱਡਦਾ, ਮੈਂ ਤਾਂ ਤੈਨੂੰ ਆਪਣੀ ਬੈਠਕ ਦੀਆਂ ਬਾਰੀਆਂ ਅਤੇ ਬੂਹੇ ਨੂੰ ਤਖ਼ਤੇ ਆਦਿ ਬਣਾਉਣ ਲਈ ਬੁਲਾਇਆ ਐ। ਦੱਸ, ਕਦ ਕੁ ਤਕ ਨੂੰ ਇਹ ਕੰਮ ਸ਼ੁਰੂ ਕਰ ਸਕਦਾ ਐਂ। ਇਕ ਗੱਲ ਹੋਰ ..... ਤੇਰੀ ਮਿਹਨਤ ਦੇ ਪੈਸੇ ਜ਼ਰਾ ਠਹਿਰ ਕੇ ਮਿਲਣਗੇ, ਪਹਿਲਾਂ ਨਾ ਮੰਗੀਂ।" ਬਲਰਾਮ ਦੇ ਪਿਉ ਨੇ ਇਕੋ ਸਾਹ 'ਚ ਸਭ ਕੁਝ ਕਹਿ ਦਿੱਤਾ।

"ਪੰਡਤ ਜੀ, ਤੁਹਾਡਾ ਕੰਮ ਤਾਂ ਮੈਂ ਹੱਥ ਜੋੜ ਕੇ ਕਰੂੰ, ਮਹਾਰਾਜ! ਪੈਸਿਆਂ ਦਾ ਕੋਈ ਵੇਰਵਾ ਨਾ ਪਾਓ ..... ਸਮਝ ਲਾਂ'ਗੇ। ਪਰ ਲੱਕੜੀ ਦਾ ਪ੍ਰਬੰਧ ਤਾਂ ਤੁਸੀਂ ਕਰਿਓ, ਇਹ ਬੜਾ



 

ਮੁਸ਼ਕਲ ਕੰਮ ਹੁੰਦਾ ਜਾ ਰਿਹਾ ਐ।" ਇੰਦਰ ਪ੍ਰਤਾਪ ਨੇ ਜੁਆਬ 'ਚ ਕਿਹਾ। ਫਿਰ ਇੰਦਰ ਪ੍ਰਤਾਪ ਅਤੇ ਬਲਰਾਮ ਦਾ ਪਿਉ ਹੌਲੀ ਹੌਲੀ ਤੁਰਦੇ ਗੱਲਾਂ ਕਰਦੇ ਮੰਦਰ ਵੱਲ ਚਲੇ ਗਏ। ਮੰਦਰ ਦੀ ਕੰਧ ਨਾਲ ਇੰਦਰ ਪ੍ਰਤਾਪ ਨੇ ਸਾਈਕਲ ਖੜ੍ਹਾ ਕੀਤਾ, ਉਹ ਦੋਵੇਂ ਗੱਲਾਂ ਕਰਦੇ ਵਿਖਾਈ ਦਿੰਦੇ ਰਹੇ।

ਬਲਰਾਮ ਰੋਟੀ ਖਾ ਕੇ ਬੈਠਕ 'ਚ ਆ ਗਿਆ। ਮੈਂ ਉਸ ਨੂੰ ਆਪਣਾ ਪ੍ਰੋਗਰਾਮ ਨਦੀ ਤੋਂ ਸਰਕੜਾ ਲਿਆਉਣ ਦਾ ਦੱਸਿਆ। ਉਹ ਦੁਚਿੱਤੀ ਵਿਚ ਪੈ ਗਿਆ। ਪਰ ਦੋ ਕੁ ਮਿੰਟਾਂ 'ਚ ਹੀ ਸੋਚ ਕੇ ਕਹਿਣ ਲੱਗਾ ਕਿ ਉਹਦਾ ਮਨ ਭੀ ਮੇਰੇ ਨਾਲ ਜਾਣ ਨੂੰ ਕਰਦਾ ਏ। ਉਹ ਝੱਟ ਹੀ ਆਪਣੇ ਘਰ ਪਹੁੰਚਿਆ, ਜਿਥੇ ਉਹਦੀ ਮਾਂ ਦਰਵਾਜ਼ੇ 'ਚ ਹੀ ਖੜੀ ਸਾਡੀਆਂ ਗੱਲਾਂ ਸੁਣਦੀ ਲੱਗਦੀ ਸੀ। ਮੈਂ ਭੀ ਉੱਠ ਕੇ ਬੈਠਕ ਦੇ ਦਰਵਾਜ਼ੇ 'ਚ ਆ ਖੜੋਤਾ। ਉਹ ਆਪਣੀ ਮਾਂ ਨੂੰ ਕੁਝ ਕਹਿ ਕੇ ਮੇਰੇ ਪਾਸ ਆ ਗਿਆ ਅਤੇ ਕਹਿਣ ਲੱਗਾ, "ਮੈਂ ਭੀ ਚੱਲਦਾ ਹਾਂ। ਇਸ ਸਿਆਲ ਲੱਗਦਾ ਏ, ਨਵੀਂ ਬੈਠਕ ਦੀਆਂ ਖਿੜਕੀਆਂ ਨਹੀਂ ਲੱਗਣੀਆਂ, ਇਸ ਕਰਕੇ ਸਰਕੜੇ ਨਾਲ ਹੀ ਕੰਮ ਸਾਰਨਾ ਪੈਣਾ ਏ। ਸਾਨੂੰ ਭੀ ਸਰਕੜਾ ਚਾਹੀਦਾ ਹੀ ਐ।" ਉਸ ਨੇ ਆਪਣੇ ਸਾਈਕਲ ਤੋਂ ਕਿਤਾਬਾਂ ਦਾ ਬਸਤਾ ਉਤਾਰ ਦਿੱਤਾ ਅਤੇ ਸਾਈਕਲ ਨੂੰ ਬੈਠਕ ਤੋਂ ਬਾਹਰ ਕੱਢ ਕੇ ਮੇਰੇ ਸਾਈਕਲ ਦੇ ਪਾਸ ਹੀ ਖੜ੍ਹਾ ਕਰ ਦਿੱਤਾ।

ਅਸੀਂ ਮੰਦਰ ਲੰਘ ਕੇ ਸਾਈਕਲ 'ਤੇ ਚੜ੍ਹ ਗਏ ਅਤੇ ਉਸ ਪਹੇ 'ਤੇ ਪੈ ਗਏ ਜੋ ਮੁੱਖ ਸੜਕ ਨੂੰ ਜਾ ਕੇ ਮਿਲਦਾ ਸੀ। ਇਸ ਸੜਕ 'ਤੇ ਮੀਲ ਕੁ ਚੱਲ ਕੇ ਨਦੀ ਆਉਂਦੀ ਸੀ, ਜਿਥੋਂ ਅਸੀਂ ਸਰਕੜਾ ਲੈਣਾ ਸੀ। ਇਸ ਪਹੇ ਤੋਂ ਸੱਜੇ ਹੱਥ ਵੱਲ ਨੂੰ ਮੁੜ ਕੇ ਸੜਕ ਇਕ ਸ਼ਹਿਰ ਨੂੰ ਜਾਂਦੀ ਸੀ, ਜੋ ਇਥੋਂ ਸੱਤ-ਅੱਠ ਮੀਲ ਦੀ ਦੂਰੀ 'ਤੇ ਸੀ।

ਅਸੀਂ ਸੜਕ ਪੈਣ ਵਾਲੇ ਸਾਂ ਕਿ ਵੇਖਿਆ ਕਿ ਇੰਦਰ ਪ੍ਰਤਾਪ ਸਾਈਕਲ ਨੂੰ ਸਟੈਂਡ 'ਤੇ ਖੜ੍ਹਾ ਕਰੀ ਉਸ ਦੀ ਚੈਨ ਨੂੰ ਠੀਕ ਕਰੀ ਜਾ ਰਿਹਾ ਸੀ। ਉਸ ਨੇ ਆਵਾਜ਼ ਮਾਰ ਕੇ ਰੋਕਿਆ ਅਤੇ ਇਸ਼ਾਰਾ ਕੀਤਾ ਕਿ ਅਸੀਂ ਉਸ ਦੀ ਚੈਨ ਅਤੇ ਪੈਡਲ ਨੂੰ ਠੀਕ ਕਰਨ 'ਚ ਮਦਦ ਕਰੀਏ। ਲੱਗਦਾ ਸੀ ਕਿ ਸਾਈਕਲ ਨੂੰ ਠੀਕ ਕਰਨ ਦਾ ਸਾਮਾਨ ਜਿਵੇਂ ਕਿ ਰੈਂਚ, ਜੰਬੂਰ ਆਦਿ ਉਹ ਆਪਣੇ ਨਾਲ ਹੀ ਰੱਖਦਾ ਸੀ। ਮੈਂ ਸਾਈਕਲ ਦਾ ਇਕ ਪੈਡਲ ਫੜੀ ਰੱਖਿਆ ਅਤੇ ਬਲਰਾਮ ਨੇ ਸਾਈਕਲ ਨੂੰ ਹੈਂਡਲ ਤੋਂ ਮਜ਼ਬੂਤੀ ਨਾਲ ਫੜੀ ਰੱਖਿਆ। ਇੰਦਰ ਪ੍ਰਤਾਪ ਨੇ ਪੰਜ ਕੁ ਮਿੰਟਾਂ 'ਚ 'ਠੱਕ-ਠੱਕ' ਅਤੇ 'ਊਂ ਹੂੰ! ਊਂ ਹੂੰ' ਕਰ ਕਰ ਕੇ ਸਾਈਕਲ ਠੀਕ ਕਰ ਲਿਆ। ਫਿਰ ਕਹਿਣ ਲੱਗਾ, "ਅੱਜ ਸਕੂਲ ਕਾਲਜ ਕਿਉਂ ਨਹੀਂ ਗਏ?" ਅਸੀਂ ਕਿਹਾ ਕਿ ਸਾਨੂੰ ਘਰ ਹੀ ਕੰਮ ਪੈ ਗਿਆ ਅਤੇ ਸਰਕੜਾ ਆਦਿ ਲਿਆਉਣਾ ਕਾਲਜ ਜਾਣ ਨਾਲੋਂ ਭੀ ਜ਼ਿਆਦਾ ਜ਼ਰੂਰੀ ਸੀ। ਇੰਦਰ ਪ੍ਰਤਾਪ ਨੂੰ ਬਿਨਾ ਮਤਲਬ ਤੋਂ ਹੀ ਗਾਲ੍ਹ ਜਿਹੀ ਕੱਢਣ ਦੀ ਆਦਤ ਸੀ। ਫਿਰ ਬੋਲਿਆ, ਜਦੋਂ ਅਜੇ ਉਹ ਪੈਡਲ 'ਤੇ ਪੱਬ ਰੱਖਣ ਹੀ ਵਾਲਾ ਸੀ, "ਓ ਸਾਡੇ ਸਾਲੇ, ਸ਼ੁਦਾਈ ਨੂੰ ਭੀ ਕੁਝ ਪੜ੍ਹਾਈ ਬਾਰੇ ਦੱਸਿਆ ਕਰੋ। ਕਿਤਾਬਾਂ 'ਚ ਸਿਰ ਤਾਂ ਦੋ ਦੋ ਘੰਟੇ ਗੱਡੀ ਰੱਖਦਾ ਐ, ਪਰ ਪਤਾ ਨੀਂ ਕੁਝ ਲੱਲ੍ਹਰ ਭੀ ਲਾਉਂਦਾ ਐ ਜਾ ਨੀਂ ..... ਥੁਹਾਡਾ ਭਾਈ ਐ, ਭਾਈ ..... ਜ਼ਰੂਰ ਮੱਦਤ ਕਰਿਓ ਉਹ੍ਹੀ ਭੀ .....।"

"ਨਹੀਂ ਚਾਚਾ, ਉੱਤਮ ਤਾਂ ਪੜ੍ਹਾਈ 'ਚ ਬਹੁਤ ਤਿੱਖਾ ਐ, ਉਹਦੀ ਸਭ ਮਾਸਟਰ ਤਾਰੀਫ਼ ਕਰਦੇ ਐ। ਉਹ ਤਾਂ ਇਸ ਸਾਲ ਅੱਠਵੀਂ 'ਚ ਅੱਵਲ ਤਾਂ ਆਊ ਹੀ, ਪਹਿਲੇ ਰੀਕਾਰਡ ਭੀ ਤੋੜੂ।" ਮੈਂ ਜਵਾਬ ਦਿੱਤਾ। ਇਹ ਸ਼ਬਦ ਸੁਣ ਕੇ ਉਹ ਗਦ ਗਦ ਹੋ ਗਿਆ ਅਤੇ ਝੱਟ ਬੋਲਿਆ, "ਬੱਲੇ ਓਏ, ਬੱਲੇ। ਤੇਰੇ ਮੂੰਹ 'ਚ ਘੀ-ਸ਼ੱਕਰ।" ਫਿਰ ਉਹ ਸਾਈਕਲ 'ਤੇ ਚੜ੍ਹ ਕੇ ਕੁਝ ਗੁਣ-



 

ਗੁਣਾਉਣ ਲੱਗਾ। ਫਿਰ ਉੱਚੀ ਉੱਚੀ ਧੁਨ 'ਚ ਗੁਰਬਾਣੀ 'ਚੋਂ ਕੰਠ ਕੀਤਾ ਸ਼ਬਦ ਬੋਲਦਾ ਗਿਆ :

"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥

ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥"

ਅਸੀਂ ਭੀ ਸੜਕ ਚੜ੍ਹ ਗਏ ਅਤੇ ਖੱਬੇ ਹੱਥ ਨੂੰ ਮੁੜ ਕੇ ਨਦੀ ਵੱਲ ਨੂੰ ਤੇਜ਼ ਸਾਈਕਲ ਚਲਾਉਂਦੇ ਨਿਕਲ ਗਏ।

..... ..... ..... ..... .....

ਨਦੀ ਦੇ ਕੰਢੇ 'ਤੇ ਪਹੁੰਚੇ ਤਦ ਰੇਤ ਹੀ ਰੇਤ ਵਿਖਾਈ ਦਿੱਤੀ। ਪਰੰਤੂ ਅਕਤੂਬਰ ਦੇ ਮਹੀਨੇ ਦਾ ਨਦੀ ਦਾ ਰੇਤਲਾ ਪਟ ਅੱਖਾਂ ਨੂੰ ਚੁਭਦਾ ਨਹੀਂ ਸੀ, ਜਿਵੇਂ ਕਿ ਮਈ-ਜੂਨ 'ਚ ਦਿਨ ਦੇ ਦੋ-ਤਿੰਨ ਵਜੇ ਭੀ ਲੱਗਦਾ ਹੈ। ਸਾਈਕਲਾਂ ਤੋਂ ਉਤਰ ਕੇ ਅਸੀਂ ਚੱਲਦੇ ਚੱਲਦੇ ਹੀ ਨਦੀ ਨੂੰ ਪਾਰ ਕਰਨ ਲੱਗ ਪਏ, ਕਿਉਂਕਿ ਸਰਕੜਾ ਨਦੀ ਦੇ ਦੂਸਰੇ ਕਿਨਾਰੇ 'ਤੇ ਸੀ। ਜਦੋਂ ਦੂਸਰੇ ਪਾਸੇ ਪਹੁੰਚੇ ਤਦ ਵੇਖਿਆ ਕਿ ਪੂਰੇ ਨਿਰਮਲ ਜਲ ਦੀ ਧਾਰ ਇਸ ਕਿਨਾਰੇ ਨਾਲ ਵਹਿ ਰਹੀ ਸੀ। ਬਰਸਾਤ ਭਾਵੇਂ ਕਦੋਂ ਦੀ ਖ਼ਤਮ ਹੋ ਚੁੱਕੀ ਸੀ ਪਰੰਤੂ ਇਹ ਛੋਟੀ ਜਿਹੀ ਜਲ-ਧਾਰਾ ਨਦੀ ਦੇ ਪਿਛਲੇ ਚਾਰ-ਪੰਜ ਮੀਲ ਤੋਂ ਨਦੀ ਦੇ ਪਟ ਤੇ ਚਸ਼ਮੇ ਜਿਹੇ ਫੁੱਟਣ ਕਾਰਨ ਬਣ ਕੇ ਆ ਰਹੀ ਸੀ। ਵਹਿੰਦੇ ਪਾਣੀ ਦੇ ਥੱਲੇ ਪਏ ਰੇਤੇ ਦੇ ਕਾਲੇ-ਚਿੱਟੇ ਕਣ ਮਨਮੋਹਕ ਲੱਗ ਰਹੇ ਸਨ। ਕਿਧਰੇ ਕਿਧਰੇ ਛੋਟੀਆਂ ਛੋਟੀਆਂ ਮੱਛੀਆਂ ਜਾਂ ਮੁੰਗਰੇ ਜਿਹੇ ਭੀ ਫੁਰਤੀ ਨਾਲ ਤੈਰਦੇ ਦਿਖਾਈ ਦੇ ਰਹੇ ਸਨ। ਅਸੀਂ ਜੁੱਤੀਆਂ ਖੋਲ੍ਹ ਕੇ ਸਾਈਕਲਾਂ ਦੀਆਂ ਪਿਛਲੀਆਂ ਗੱਦੀਆਂ 'ਤੇ ਰੱਖ ਲਈਆਂ ਅਤੇ ਇਸ ਜਲ-ਧਾਰਾ ਵਿਚੋਂ ਸਾਈਕਲਾਂ ਨੂੰ ਰੇੜ੍ਹ ਕੇ ਨਦੀ ਦੇ ਦੂਜੇ ਕੰਢੇ ਪਹੁੰਚ ਗਏ।

ਸਾਈਕਲ ਖੜ੍ਹੇ ਕਰ ਕੇ ਫਿਰ ਇਸ ਜਲ-ਧਾਰਾ ਵਿਚ ਵੜ ਗਏ ਅਤੇ ਹੱਥਾਂ-ਪੈਰਾਂ ਨਾਲ ਪਾਣੀ 'ਚ ਖੇਡਣ ਲੱਗ ਪਏ। ਕਦੀ ਕਦੀ ਮੱਛੀਆਂ ਨੂੰ ਪਕੜਨ ਦੀ ਭੀ ਕੋਸ਼ਿਸ਼ ਕਰਦੇ, ਪਰ ਹੱਥ ਕੋਈ ਨਾ ਲੱਗੀ। ਅੱਧ ਕੁ ਘੰਟਾ ਅਜਿਹੀਆਂ ਖੇਡਾਂ ਖੇਡ ਕੇ ਅਸੀਂ ਜਲ-ਧਾਰਾ ਤੋਂ ਬਾਹਰ ਆਏ ਅਤੇ ਸਾਈਕਲਾਂ 'ਤੇ ਚੜ੍ਹ ਕੇ ਕੰਢੇ ਕੰਢੇ ਚੱਲਦੇ ਹੋਏ ਉਸ ਜਗ੍ਹਾ ਪਹੁੰਚੇ ਜਿਥੇ ਸਰਕੜਾ ਇਕ ਜੰਗਲ ਦੇ ਰੂਪ 'ਚ ਖੜਾ ਸੀ ਕਿਉਂਕਿ ਇਹ ਜਗ੍ਹਾ ਕਿਸੇ ਭੀ ਬਸਤੀ ਤੋਂ ਕਾਫ਼ੀ ਦੂਰ ਸੀ, ਇਸ ਲਈ ਚੁੱਪ ਅਤੇ ਸ਼ਾਂਤੀ ਦਾ ਸੰਗੀਤ ਸਾਡੀਆਂ ਰੂਹਾਂ ਨੂੰ ਅਨੰਦਿਤ ਕਰ ਰਿਹਾ ਸੀ। ਮੀਲ, ਦੋ ਮੀਲ ਤਕ ਨਜ਼ਰ ਦੌੜਾਇਆਂ ਸਵਾਇ ਸਰਕੜੇ ਦੇ ਕੁਝ ਅੰਬਾਂ, ਜਾਮਣਾਂ, ਟਾਹਲੀਆਂ, ਕਿੱਕਰਾਂ, ਬੇਰੀਆਂ ਅਤੇ ਨਿੰਮਾਂ ਦੇ ਦਰੱਖ਼ਤਾਂ ਤੋਂ ਕੁਝ ਹੋਰ ਨਜ਼ਰ ਨਹੀਂ ਸੀ ਚੜ੍ਹਦਾ। ਇਹ ਕਿਸੇ ਭੀ ਕਿਸਮ ਦੇ ਫਲਾਂ ਦਾ ਮੌਸਮ ਨਹੀਂ ਸੀ, ਇਸ ਲਈ ਹਰ ਦਰੱਖ਼ਤ ਦਾ ਪੂਰਾ ਹਿੱਸਾ ਪੱਤੇ, ਟਾਹਣੀਆਂ ਆਦਿ ਭਲੀ-ਭਾਂਤ ਵਿਖਾਈ ਦੇ ਰਹੇ ਸਨ। ਕਿਸੇ ਕਿਸੇ ਬੇਰੀ 'ਤੇ ਮਾਮੂਲੀ ਜਿਹੇ ਬੂਰ ਦੇ ਨਾਲ ਬਹੁਤ ਹੀ ਛੋਟੇ ਆਕਾਰ ਦੇ ਬੇਰ ਭਾ ਮਾਰ ਰਹੇ ਸਨ। ਇਸ ਤੋਂ ਲੱਗਦਾ ਸੀ ਕਿ ਮਹੀਨੇ ਕੁ ਦੇ ਸਮੇਂ ਵਿਚ ਬੇਰਾਂ ਦਾ ਮੌਸਮ ਪੂਰੇ ਜੋਬਨ 'ਤੇ ਹੋ ਜਾਏਗਾ।

ਅਸੀਂ ਇਸ ਅਦੁੱਤੀ ਵਾਤਾਵਰਣ ਵਿਚ ਦਸ ਕੁ ਮਿੰਟ ਖੜ੍ਹੇ ਅਨੰਦਿਤ ਹੁੰਦੇ ਰਹੇ। ਕਦੇ ਕਦਾਈਂ ਕਿਸੇ ਕਾਂ ਦੀ ਆਵਾਜ਼ ਭੀ ਕੰਨੀਂ ਪੈਂਦੀ ਰਹੀ, ਚਿੜੀਆਂ ਦਾ ਝੁਰਮਟ ਭੀ ਕੁਝ ਦੂਰੀ 'ਤੇ ਫੁਰਰ-ਫੁਰ ਕਰਕੇ ਉੱਡਦਾ ਹੋਇਆ ਭੀ ਵਿਖਾਈ ਦਿੰਦਾ ਅਤੇ ਸੁਣਾਈ ਭੀ ਦਿੰਦਾ। ਕਿਧਰੇ ਘਾਹ ਭੀ ਉੱਗਿਆ ਹੋਇਆ ਸੀ, ਪਰ ਪਸ਼ੂਆਂ ਨੇ ਕਾਫ਼ੀ ਹੱਦ ਤਕ ਚਰਿਆ ਹੋਇਆ ਸੀ। ਨਦੀ ਦੇ ਕੰਢੇ 'ਤੇ ਕਾਫ਼ੀ ਦੂਰ ਕਬੂਤਰ ਭੀ ਚੋਗ ਚੁਗਦੇ ਅਤੇ ਗੁਟਕੂੰ-ਗੁਟਕੂੰ ਕਰਦੇ ਸਨ।

ਅਸੀਂ ਸਾਈਕਲਾਂ ਦੇ ਹੈਂਡਲਾਂ ਤੋਂ ਦਾਤੀਆਂ ਕੱਢ ਕੇ ਸਰਕੜਾ ਵੱਢਣਾ ਸ਼ੁਰੂ ਕਰ ਦਿੱਤਾ। 'ਕੁਤਰ ..... ਕੁਤਰ ..... ਕੁਤਰ..... ਕੁਤਰ' ਦੀ ਆਵਾਜ਼ ਸਾਡੀਆਂ ਦਾਤੀਆਂ ਪੈਦਾ ਕਰਦੀਆਂ ..... ਅਸੀਂ ਆਪਣੀਆਂ ਸਰਕੜੇ ਦੀਆਂ ਢੇਰੀਆਂ ਬਣਾਉਂਦੇ ਰਹੇ। ਅੱਧੇ ਕੁ ਘੰਟੇ 'ਚ ਅਸੀਂ ਅੱਧੀ ਅੱਧੀ ਭਰੀ ਵੱਢ ਲਈ। ਅਸੀਂ ਦੋਹਾਂ ਨੇ ਇਕ-ਦੂਜੇ ਨੂੰ ਕਿਹਾ ਕਿ ਜ਼ਰਾ ਕੁ ਦਮ ਮਾਰ ਕੇ ਬਾਕੀ ਦਾ ਕੰਮ ਮੁਕਾਉਂਦੇ ਹਾਂ। ਦਾਤੀਆਂ ਨੂੰ ਧਰਤੀ ਵਿਚ ਹੀ ਗੱਡ ਕੇ ਜਿਥੇ ਖੁੱਲ੍ਹੀ ਜਗ੍ਹਾ ਅੰਬਾਂ ਅਤੇ ਟਾਹਲੀਆਂ ਦੇ ਦਰੱਖ਼ਤ ਖੜੇ ਸਨ, ਉਧਰ ਨੂੰ ਚੱਲ ਪਏ। ਅਸੀਂ ਉਧਰ ਨੂੰ ਮੂੰਹ ਕਰਕੇ ਇਨ੍ਹਾਂ ਦੀ ਉਚਾਈ ਦਾ ਅੰਦਾਜ਼ਾ ਲਗਾ ਕੇ ਇਕ-ਇਕ ਦਰੱਖ਼ਤ 'ਤੇ ਚੜ੍ਹਨ ਬਾਰੇ ਸਕਿੰਟਾਂ 'ਚ ਹੀ ਮਨ 'ਚ ਧਾਰ ਲਿਆ। ਬਲਰਾਮ ਹੌਲੀ ਹੌਲੀ ਅੰਬ ਦੇ ਦਰੱਖ਼ਤ 'ਤੇ ਚੜ੍ਹ ਕੇ ਇਕ ਪੱਕੀ ਪਰ ਝੂਲਦੀ ਟਾਹਣੀ 'ਤੇ ਜਾ ਟਿਕਿਆ। ਮੈਂ ਟਾਹਲੀ 'ਤੇ ਚੜ੍ਹਨ ਲੱਗਾ ਅਤੇ ਕਾਫ਼ੀ ਦੇਰ ਬਾਅਦ ਪੰਦਰਾਂ ਕੁ ਫ਼ੁੱਟ ਦੀ ਉਚਾਈ 'ਤੇ ਜਾ ਕੇ ਹਰੇ ਕਚੂਰ ਪੱਤਿਆਂ ਵਾਲੀ ਟਾਹਣੀ 'ਤੇ ਜਾ ਬੈਠਾ। ਬਲਰਾਮ ਦੀ ਰੂਹ ਇਸ ਆਲੇ-ਦੁਆਲੇ ਵਿਚ ਇਤਨੀ ਖਿੜੀ ਹੋਈ ਸੀ ਕਿ ਉਸ ਨੇ ਇਕ ਲੋਕ-ਗੀਤ ਗਾਉਣਾ ਸ਼ੁਰੂ ਕਰ ਦਿਤਾ, "ਲੱਕ ਹਿਲੇ ਮਜ਼ਾਜਣ ਜਾਂਦੀ ਦਾ ..... ਵੇ ਲੱਕ ਹਿਲੇ .....।" ਫਿਰ ਦੂਜਾ, "ਆ ਜਾ, ਆ ਜਾ ਨੀ ਆ ਜਾ ..... ਕਣਕਾਂ ਦੇ ਓਹਲੇ ਓਹਲੇ .....।"

ਮੈਂ ਕੁਝ ਨਾ ਬੋਲਿਆ।

"ਯਾਰ! ਗੱਲ ਪੁੱਛਣੀ ਐ, ਕਲਪੀ", ਬਲਰਾਮ ਨੇ ਕਿਹਾ। ਫਿਰ ਆਪ ਹੀ ਕਹਿਣ ਲੱਗਿਆ, "ਕੰਨ ਮੇਰੇ ਵੱਲ ਨੂੰ ਕਰ ਕੇ ਧਿਆਨ ਨਾਲ ਸੁਣ ..... ਯਾਰ, ਕੁੜੀ ਨਾਲ ਗੱਲ ਕਿਵੇਂ ਕਰੀਦੀ ਐ ? ਸਾਡੇ ਪੜੋਸ ਵਿਚ ਅੱਜ-ਕੱਲ੍ਹ ਇਕ ਕੁੜੀ ਆਪਣੀ ਮਾਂ ਨਾਲ ਆਈ ਹੋਈ ਐ। ਸਾਡਾ ਪੜੋਸੀ ਉਸ ਦਾ ਨਾਨਾ ਲੱਗਦਾ ਐ। ਉਸ ਦੇ ਹੋਰ ਕੋਈ ਔਲਾਦ ਨਹੀਂ, ਬੱਸ ਇਹੀ ਇਕ ਕੁੜੀ ਐ। ਪਿਛਲੇ ਦੋ ਸਾਲਾਂ ਤੋਂ ਇਹ ਦੋਵੇਂ ਸਾਲ ਵਿਚ ਦੋ-ਤਿੰਨ ਵਾਰ ਮਹੀਨਾ ਭਰ ਰਹਿ ਕੇ ਜਾਂਦੀਆਂ ਹਨ। ਬੜਾ ਚਿੱਤ ਕਰਦਾ ਉਹਦੇ ਨਾਲ ਗੱਲ ਕਰਨ ਨੂੰ .....।"

"ਹੋਰ ਕੁਝ ?" ਮੈਂ ਪੁੱਛਿਆ।

"ਦਸਵੀ ਪਾਸ ਕਰੀ ਨੂੰ ਤਿੰਨ-ਚਾਰ ਸਾਲ ਹੋ ਗਏ। ਮੈਥੋਂ ਹੋਊ ਭੀ ਚਾਰ ਸਾਲ ਵੱਡੀ ..... ਪਰ, ਯਾਰ .....!" ਉਸ ਦੇ ਮਨ ਵਿਚ ਕੁਤ-ਕੁਤਾਰੀਆਂ ਹੋ ਰਹੀਆਂ ਸਨ।

"ਕੁਝ ਨੀਂ ਜੇ ਹੋਣਾ ਭਰਾਵਾ! ਭੁੱਲ ਜਾਹ ..... ਪੈਰਾਂ ਨੂੰ ਬੇੜੀਆਂ ਅਤੇ ਜ਼ਬਾਨ ਨੂੰ ਤਾਲਾ ..... ਬੱਸ!" ਮੈਂ ਬਿਨਾ ਸੋਚਿਆਂ ਹੀ ਇਹ ਕਹਿ ਦਿੱਤਾ। ਫਿਰ ਮੈਂ ਆਪਣੇ ਮਨ 'ਚ ਸੋਚਿਆ ਕਿ ਅਜਿਹੀਆਂ ਗੱਲਾਂ ਕਰਨ ਦੀਆਂ ਜਾਂ ਕਿਸੇ ਨੂੰ ਦੱਸਣ ਦੀਆਂ ਥੋੜ੍ਹਾ ਹੁੰਦੀਆਂ ਹਨ। ਆਪਣੇ ਆਪ ਹੀ ਜਿਵੇਂ ਕਿਸੇ ਨੂੰ ਠੀਕ ਲੱਗੇ, ਕਰ ਲਵੇ। ਬਲਰਾਮ ਮੇਰੇ ਸ਼ਬਦ ਸੁਣ ਕੇ ਨਿਰਾਸ਼ ਹੋ ਗਿਆ ਲੱਗਦਾ ਸੀ। ਉਹ ਆਪਣੇ ਪੈਰਾਂ ਨੂੰ ਅਤੇ ਲੱਤਾਂ ਨੂੰ ਝੂਟਾ ਜਿਹਾ ਦਿੰਦਾ ਰਿਹਾ ਦਸ-ਪੰਦਰਾਂ ਮਿੰਟ। "ਚੰਗਾ, ਜੇ ਕੁਝ ਨਹੀਂ ਹੋਣਾ, ਚੱਲ ਉਤਰ ਹੇਠਾਂ ਅਤੇ ਸਰਕੜਾ ਵੱਢ ਅਤੇ ਕੰਮ ਖ਼ਤਮ ਕਰ।" ਉਸ ਦੀ ਆਵਾਜ਼ 'ਚੋਂ ਉਦਾਸੀ ਰੇਤ ਵਾਂਗ ਕਿਰ ਰਹੀ ਸੀ।

ਅਸੀਂ ਦਰੱਖ਼ਤੋਂ ਉਤਰ ਕੇ ਫਿਰ ਦਾਤੀਆਂ ਉਠਾਈਆਂ ਅਤੇ ਸਰਕੜੇ ਨਾਲ ਫਿਰ 'ਕੁਤਰ, ਕੁਤਰ, ਕੁਤਰ' ਸ਼ੁਰੂ ਕੀਤਾ। ਅੱਧੇ ਕੁ ਘੰਟੇ 'ਚ ਆਪਣਾ ਕੰਮ ਮੁਕਾ ਲਿਆ ਅਤੇ ਭਰੀਆਂ ਬੰਨ੍ਹ ਲਈਆਂ। ਆਪਣੇ ਆਪਣੇ ਸਾਈਕਲ 'ਤੇ ਆਪਣੀ ਆਪਣੀ ਭਰੀ ਲੱਦੀ ਅਤੇ ਡਿੱਗਦੇ-ਢਹਿੰਦੇ ਸਾਈਕਲਾਂ ਨੂੰ ਸਰਕੜੇ ਦੀ ਬੀੜ ਤੋਂ ਬਾਹਰ ਕੱਢ ਲਿਆਏ। ਨਦੀ ਦੇ ਕੰਢੇ ਕੰਢੇ ਸਾਈਕਲ ਚਲਾਉਂਦੇ, ਨਦੀ ਦੀ ਜਲ-ਧਾਰਾ 'ਚੋਂ ਪੂਰੇ ਜ਼ੋਰ ਨਾਲ ਸਾਈਕਲ ਚਲਾਉਂਦੇ ਪਾਰ ਹੋ ਗਏ। ਫਿਰ



 

ਰੇਤ ਦਾ ਪਟ, ਫਿਰ ਸਾਈਕਲਾਂ ਤੋਂ ਉਤਰਨਾ। ਨਦੀ ਟੱਪ ਕੇ ਸੜਕ ਆ ਪਏ। ਹੁਣ ਸੂਰਜ ਡੁੱਬਣ ਡੁੱਬਣ ਕਰ ਰਿਹਾ ਸੀ। ਲੋਕ ਖੇਤਾਂ ਵਿਚੋਂ ਦਿਨ ਭਰ ਦੀ ਮਿਹਨਤ ਤੋਂ ਬਾਅਦ ਘਰਾਂ ਵੱਲ ਨੂੰ ਮੁੜੇ ਜਾ ਰਹੇ ਸਨ। ਅਸੀਂ ਭੀ ਸਾਈਕਲ ਤੇਜ਼ੀ ਨਾਲ ਚਲਾਉਂਦੇ ਪਿੰਡ ਅੱਪੜ ਗਏ। ਮੰਦਰ ਪਾਸ ਪਹੁੰਚ ਕੇ ਬਲਰਾਮ ਆਪਣੇ ਘਰ ਨੂੰ ਅਤੇ ਮੈਂ ਆਪਣੇ ਘਰ ਵੱਲ ਨੂੰ ਪਰਤ ਗਿਆ।

## ਇੱਕੀਵਾਂ

ਓਦਣ ਸਨਿਚਰਵਾਰ ਦਾ ਦਿਨ ਹੋਣ ਕਰਕੇ ਕਾਲਜ 'ਚ ਕੇਵਲ ਤਿੰਨ ਘੰਟੀਆਂ ਹੀ ਲੱਗੀਆਂ ਸਨ। ਇਸ ਲਈ ਮੈਂ ਇਕ ਵਜੇ ਤਕ ਘਰ ਪਹੁੰਚ ਗਿਆ ਸਾਂ। ਮੇਰੇ ਘਰ ਜਲਦੀ ਪਹੁੰਚਣ ਦਾ ਕਾਰਨ ਇਕ ਹੋਰ ਭੀ ਸੀ। ਸਾਡੇ ਪਿੰਡ ਤੋਂ ਚਾਰ ਕੁ ਮੀਲ ਦੀ ਵਿੱਥ 'ਤੇ ਇਕ ਗਰਾਂ (ਪਿੰਡ) ਸਕਰੁੱਲਾਪੁਰ ਸੀ, ਜਿਥੇ ਉਸ ਦਿਨ ਰਾਤ ਨੂੰ ਇਕ ਜੰਞ 'ਚ ਫ਼ਖ਼ਰੂਦੀਨ ਭਰਾਈ, ਜੋ ਹੀਰ ਵਾਰਿਸ ਗਾਉਣ ਲਈ ਦੂਰ ਦੂਰ ਤਕ ਜਾਣਿਆ ਜਾਂਦਾ ਸੀ, ਨੇ ਆਉਣਾ ਸੀ। ਮੈਂ, ਬਲਰਾਮ ਅਤੇ ਦੋ ਹੋਰ ਮੁੰਡਿਆਂ ਨੇ ਰਾਤ ਨੂੰ ਉਥੇ ਜਾ ਕੇ ਫ਼ਖ਼ਰੂਦੀਨ ਦੀ ਗਾਈ ਹੀਰ ਸੁਣਨ ਦਾ ਮਨ ਪਹਿਲਾਂ ਹੀ ਬਣਾਇਆ ਹੋਇਆ ਸੀ।

ਮੈਂ ਹੱਥ-ਮੂੰਹ ਧੋ ਕੇ ਪੀੜ੍ਹੇ 'ਤੇ ਰੋਟੀ ਖਾਣ ਬੈਠ ਗਿਆ। ਮੇਰੀ ਬਹੂ ਨੰਦੀ ਨੇ ਥਾਲੀ ਵਿਚ ਦਾਲ ਦੀ ਕੌਲੀ ਅਤੇ ਚਾਰ ਰੋਟੀਆਂ ਰੱਖ ਕੇ ਮੇਰੇ ਮੂਹਰੇ ਧਰ ਦਿੱਤੀ। ਪਾਣੀ ਦਾ ਗਲਾਸ ਲਿਆ ਕੇ ਰੱਖਿਆ ਅਤੇ ਨਾਲ ਹੀ ਪੀੜ੍ਹੀ ਡਾਹ ਕੇ ਗੰਢੇ ਨੂੰ ਕੱਟ ਕੱਟ ਕੇ ਮੇਰੀ ਥਾਲੀ ਵਿਚ ਰੱਖਣ ਲੱਗੀ। ਮੈਨੂੰ ਰੋਟੀ ਖਾ ਕੇ ਬੜੀ ਲੱਜ਼ਤ ਆਈ ਅਤੇ ਮੈਂ ਇਸ ਬਾਰੇ ਜਦੋਂ ਨੰਦੀ ਨੂੰ ਦੱਸਿਆ ਤਾਂ ਉਹ ਮਿੰਨ੍ਹਾ ਮਿੰਨ੍ਹਾ ਮੁਸਕ੍ਰਾਂਦੀ ਗਦਗਦ ਹੋਈ, ਉੱਠ ਕੇ ਚੁੱਲ੍ਹੇ ਵੱਲ ਨੂੰ ਚਲੀ ਗਈ। ਮੈਂ ਰੋਟੀ ਖਾ ਕੇ ਹੱਥ ਧੋਣ ਲਈ ਉੱਠਣ ਹੀ ਲੱਗਾ ਸਾਂ ਕਿ ਨੰਦੀ ਨੇ ਪੁੱਛਿਆ, "ਅੱਜ ਚਾਹ ਨ੍ਹੀਂ ਪੀਣੀ ?"

"ਪੀਊਂਗਾ, ਬਾਪੂ ਦੇ ਪਾਸ ਬੈਠਕ 'ਚ ਬੈਠਦਾ ਹਾਂ, ਉਥੇ ਹੀ ਲੈ ਆਈਂ।" ਮੈਂ ਕਿਹਾ।

ਮੈਂ ਬਾਪੂ ਦੇ ਮੰਜੇ ਤੋਂ ਥੋੜ੍ਹੀ ਜਿਹੀ ਦੂਰ ਪੀੜ੍ਹੀ ਡਾਹ ਕੇ ਬੈਠ ਗਿਆ। ਉਹ ਸਿਰੋਂ ਨੰਗਾ ਆਪਣੇ ਸਰੀਰ ਦੇ ਆਲੇ-ਦੁਆਲੇ ਚਾਦਰ ਲਪੇਟੀ ਬੈਠਾ ਸੀ, ਮੰਜੇ 'ਤੇ। ਮੈਂ ਚੁੱਪ-ਚਾਪ ਬੈਠਾ ਰਿਹਾ ਅਤੇ ਨੰਦੀ ਮੈਨੂੰ ਤੇ ਬਾਪੂ ਨੂੰ ਚਾਹ ਦੇ ਕੇ ਵਾਪਸ ਪਰਤ ਗਈ। ਬਾਪੂ ਉਸੇ ਤਰ੍ਹਾਂ ਬੈਠਾ ਗਲਾਸ ਫੜ ਕੇ ਚਾਹ ਦੇ ਘੁੱਟ ਭਰਨ ਲੱਗ ਪਿਆ। ਉਸ ਦੇ ਚਾਹ ਪੀਣ ਦੇ ਅੰਦਾਜ਼ ਤੋਂ ਸਪੱਸ਼ਟ ਸੀ ਕਿ ਚਾਹ ਪੀਣ ਨਾਲ ਉਸ ਨੂੰ ਕਾਫ਼ੀ ਆਰਾਮ ਮਿਲ ਰਿਹਾ ਸੀ। ਉਹ ਦੋ ਕੁ ਦਿਨ ਤੋਂ ਮਾਮੂਲੀ ਜਿਹੀ ਖੰਘ ਅਤੇ ਬੁਖ਼ਾਰ ਕਾਰਨ ਢਿੱਲਾ ਸੀ, ਕੰਮ-ਕਾਜ ਨੂੰ ਹੱਥ ਨਹੀਂ ਸੀ ਲਗਾਉਂਦਾ ਅਤੇ ਮੰਜੇ 'ਤੇ ਲੇਟਿਆ ਰਹਿੰਦਾ ਜਾਂ ਬੈਠਾ ਰਹਿੰਦਾ ਸੀ। "ਅਜੇ ਭੀ ਕੁਸ਼ ਫ਼ਾਇਦਾ ਨ੍ਹੀਂ ਹੋਇਆ ?" ਮੈਂ ਪੁੱਛਿਆ।

"ਕੁਸ਼ ਖ਼ਾਸ ਨ੍ਹੀਂ, ਪਰ ਹਕੀਮ ਕਹਿੰਦੈ ਕਿ ਹੋਰ ਦੋ-ਤਿੰਨ ਦਿਨਾਂ 'ਚ ਨੌ-ਬਰ-ਨੌ ਹੋ ਜੂੰਗਾ।



 

ਰੋਜ਼ ਦੀਆਂ ਦੋ ਪੁੜੀਆਂ ਲੈਣ ਨੂੰ ਦਿੱਤੀਆਂ ਹੋਈਐਂ। ਪਰ ਸਰੀਰ 'ਚ ਜਿਵੇਂ ਜਾਨ ਹੀ ਨਾ ਹੋਵੇ।" ਉਸ ਨੇ ਚਾਹ ਪੀ ਕੇ ਗਲਾਸ ਮੰਜੇ ਦੇ ਅਗਲੇ ਪਾਵੇ ਨਾਲ ਟਿਕਾਅ ਦਿੱਤਾ। ਫਿਰ ਸਿਰ ਦੇ ਜੂੜੇ ਨੂੰ ਖੋਲ੍ਹ ਖੋਲ੍ਹ ਕੇ ਬੰਨ੍ਹਦਾ ਰਿਹਾ। "ਅੱਜ ਤੂੰ ਕਾਲਜ ਤੋਂ ਛੇਤੀ ਹੀ ਮੁੜ ਆਇਆਂ, ਕਿਉਂ ?" ਉਸ ਨੇ ਪੁੱਛਿਆ। ਮੈਂ ਇਹ ਤਾਂ ਉਹਨੂੰ ਦੱਸ ਦਿੱਤਾ ਕਿ ਸਨਿਚਰਵਾਰ ਨੂੰ ਦੋ-ਤਿੰਨ ਘੰਟੀਆਂ ਲੱਗਣ ਕਰਕੇ ਛੁੱਟੀ ਜਲਦੀ ਹੋ ਗਈ, ਪਰ ਮੈਂ ਹੀਰ ਸੁਣਨ ਵਾਲੀ ਗੱਲ ਦੱਸਣ ਤੋਂ ਝੱਕ ਗਿਆ। ਮੈਨੂੰ ਡਰ ਸੀ ਕਿ ਬਾਪੂ ਇਹ ਕਹਿ ਕੇ ਨਾਂਹ ਨਾ ਕਰ ਦੇਵੇ ਕਿ ਰਾਤ-ਬਰਾਤੇ ਕਿਧਰੇ ਨਹੀਂ ਜਾਣਾ, ਉਂਜ ਭੀ ਸੱਪ-ਸਲੱਪੀ ਦਾ ਮੌਸਮ ਸੀ ਅਜੇ। ਮੈਂ ਫਿਰ ਆਪਣੇ ਛੋਟੇ ਜਿਹੇ ਖੇਤ 'ਚ ਮੱਕੀ ਅਤੇ ਚਰ੍ਹੀ ਬਾਰੇ ਗੱਲ ਕੀਤੀ ਅਤੇ ਦੱਸਿਆ ਕਿ ਮੱਕੀ ਪੱਕੀ ਖੜੀ ਸੀ ਅਤੇ ਅਗਲੇ ਐਤਵਾਰ ਤਕ ਵੱਢ ਲੈਣੀ ਚਾਹੀਦੀ ਸੀ। ਚਰ੍ਹੀ ਮੈਂ ਦੋ ਦਿਨ ਪਹਿਲਾਂ ਇਤਨੀ ਕੁ ਵੱਢ ਲਿਆਇਆ ਸਾਂ ਕਿ ਦੋ-ਚਾਰ ਦਿਨ ਟੋਕਾ ਕਰ ਕੇ ਡੰਗਰਾਂ ਦਾ ਸਰ ਜਾਣਾ ਸੀ। ਜਦੋਂ ਮੈਂ ਆਪਣੀ ਵੱਡੀ ਭੈਣ ਦੇ ਵਿਆਹ ਦਾ ਜ਼ਿਕਰ ਛੇੜਿਆ ਤਾਂ ਬਾਪੂ ਬੋਲਿਆ, "ਆਉਂਦੀ ਰੋਹੀ ਲਾਡੋ ਨੂੰ ਜ਼ਰੂਰ ਆਪਣੇ ਘਰ ਤੋਰ ਦੇਣਾ ਐ। ਨਾਲੇ ਮੁੰਡੇ ਵਾਲੇ ਜ਼ੋਰ ਪਾਉਂਦੇ ਐ। ਪਹਿਲਾਂ ਹੀ ਤਿੰਨ ਸਾਲ ਬੀਤ ਗਏ ਮੰਗੀ ਹੋਈ ਨੂੰ।"

"ਮਹੀਨੇ ਕੁ ਤਕ ਝੋਟੀ ਨੇ ਤਿਆਰ ਹੋ ਜਾਣਾ ਐ, ਇਹਨੂੰ ਵੇਚ ਕੇ ਪੈਸੇ ਵਿਆਹ 'ਤੇ ਲਾ ਦੇਣੇਂ ਨੇ। ਕੁਝ ਹੋਰ ਇਧਰੋਂ ਉਧਰੋਂ ਫੜ ਕੇ ਸਾਰ ਲੈਣਾ ਐ, ਬੱਸ।" ਉਸ ਨੇ ਤਸੱਲੀ ਨਾਲ ਕਿਹਾ।

ਰਾਤ ਦਾ ਹੀਰ ਸੁਣਨ ਵਾਲਾ ਪ੍ਰੋਗਰਾਮ ਮੇਰੇ ਮਨ 'ਤੇ ਛਾਇਆ ਹੋਣ ਕਾਰਨ ਮੈਂ ਟੋਕਾ ਕਰਨ ਲਈ ਉੱਠਣ ਹੀ ਲੱਗਾ ਸਾਂ ਤਾਂ ਬਾਪੂ ਬੋਲਿਆ ਕਿ ਮੈਂ ਟੋਕੇ ਨੂੰ ਇਤਨੀ ਕਾਹਲੀ ਕਿਉਂ ਕਰ ਰਿਹਾ ਸਾਂ। ਮੇਰੀ ਹੀਰ ਸੁਣਨ ਵਾਲੀ ਗੱਲ ਸੁਣ ਕੇ ਬੋਲਿਆ, "ਫ਼ਖ਼ਰੂਦੀਨ ਤੋਂ ਤਾਂ ਲੱਗਦਾ ਏ ਕਿ ਵਾਰੇ ਸ਼ਾਹ ਦੀ ਰੂਹ ਜਿਵੇਂ ਉਹਦੇ ਵਿਚ ਵਾਸ ਕਰ ਰਹੀ ਹੋਵੇ। ਪਰ ਹੁਣ ਤਾਂ ਕਾਫ਼ੀ ਬੁੜ੍ਹਾ ਹੋ ਗਿਐ ਅਤੇ ਜੁਆਨੀ-ਪਹਿਰੇ ਵਾਲੀ ਬਾਤ ਹੁਣ ਨਹੀਂ ਰਹੀ। ਮੈਂ ਉਹਨੂੰ ਇਕ ਵਾਰ ਹੀਰ ਗਾਉਂਦੇ ਨੂੰ ਸੁਣਿਐ, ਆਪਣੀ ਚੜ੍ਹਦੀ ਜੁਆਨੀ ਵੇਲੇ।" ਫਿਰ ਅੱਗੇ ਬੋਲਿਆ, "ਪਰ ਦੇਖੋ ਬੰਦੇ ਦੀ ਫ਼ਿਤਰਤ! ਕਹਿੰਦਾ ਕਿ ਸਤੀ ਹੋ ਜੂੰ, ਪਰ ਪਾਕਿਸਤਾਨ ਨੀਂ ਜਾਣਾ। ਕਹਿੰਦਾ ਏਹ ਮਿੱਟੀ ਦੀ ਖ਼ੁਸ਼ਬੂ ਮੇਰੇ ਸਾਹਾਂ 'ਚ ਅਤੇ ਮੇਰੀ ਰੂਹ 'ਚ ਮਿਲੀ ਹੋਈ ਏ, ਪਾਕਿਸਤਾਨ ਜਾ ਕੇ ਮੈਂ ਜ਼ਿੰਦਾ ਕਿਵੇਂ ਰਹੂੰਗਾ। ਸਾਰਾ ਟੱਬਰ ਦੌੜ-ਭੱਜ ਕੇ ਪਾਕਿਸਤਾਨ ਜਾ ਵੜਿਆ, ਪਰ ਇਹ ਦੇਖੋ, ਆਪਣੇ ਪਿੱਤਰਾਂ ਦੀ ਧਰਤੀ 'ਤੇ ਰਹਿ ਕੇ ਖ਼ੁਸ਼ ਹੈ।"

ਟੋਕਾ ਕਰਨ ਲਈ ਮੈਂ ਆਪਣੀ ਭੈਣ ਲਾਡੋ ਨੂੰ ਆਵਾਜ਼ ਮਾਰੀ। ਉਹ ਆਪਣਾ ਕੱਢਣ-ਬੁਣਨ ਦਾ ਕੰਮ ਛੱਡ ਕੇ ਮਸ਼ੀਨ ਵੱਲ ਹੋ ਤੁਰੀ ਤੇ ਰੁੱਗ ਲਾਉਣ ਲੱਗੀ ਅਤੇ ਮੈਂ ਮਸ਼ੀਨ ਗੇੜਨ ਲੱਗ ਪਿਆ। ਵੀਹ-ਪੰਝੀ ਮਿੰਟਾਂ 'ਚ ਕੰਮ ਮੁਕਾ ਕੇ ਫਿਰ ਮੂੰਹ ਹੱਥ ਧੋ ਕੇ ਕੱਪੜੇ ਪਾ ਲਏ। ਮੈਂ ਜਾਣ ਲਈ ਸਾਈਕਲ 'ਤੇ ਕੱਪੜਾ ਮਾਰ ਕੇ ਵਿਹੜੇ 'ਚ ਸਾਈਕਲ ਖੜਾ ਕਰ ਲਿਆ। ਫਿਰ ਬਾਪੂ ਕੋਲ ਜਾ ਕੇ ਪੀੜ੍ਹੀ 'ਤੇ ਬੈਠ ਗਿਆ। ਹੁਣ ਉਹ ਮੰਜੇ 'ਤੇ ਲੱਤਾਂ ਲਮਕਾਈ ਬੈਠਾ ਸੀ ਅਤੇ ਕੁਝ ਸੋਚ ਰਿਹਾ ਸੀ। ਬੋਲਿਆ, "ਊਂ ਤੇਰੀ ਪੜ੍ਹਾਈ ਦਾ ਕੀ ਹਾਲ ਐ ?"

"ਕੁਛ ਖ਼ਾਸ ਨੀਂ, ਤਸੱਲੀ ਨਹੀਂ ਹੁੰਦੀ ਮੇਰੀ।" ਮੈਂ ਜੁਆਬ ਦਿੱਤਾ।

"ਹੁਣ ਤਕ ਤਾਂ ਤੂੰ ਚੰਗਾ ਤਾ, ਹੁਣ ਕਿਆ ਹੋ ਗਿਆ ?" ਉਹਦੇ ਬੋਲਾਂ 'ਚ ਪੀੜ ਦਾ ਇਜ਼ਹਾਰ ਸੀ।



 

"ਕਾਲਜ ਦੀ ਪੜ੍ਹਾਈ ਮੁਸ਼ਕਲ ਭੀ ਐ ਅਤੇ ਹੜਤਾਲਾਂ ਆਦਿ ਭੀ ਕਾਫ਼ੀ ਹੋਣ ਲੱਗੀਆਂ ਨੇ। ਮੈਂ ਤਾਂ ਉੱਡਦੀ ਉੱਡਦੀ ਗੱਲ ਇਹ ਭੀ ਸੁਣੀ ਐ ਕਿ ਕਾਲਜ ਦੇ ਕਈ ਮੁੰਡੇ ਨਕਸਲ-ਬਾੜੀਆਂ ਨਾਲ ਮਿਲੇ ਹੋਏ ਐ ਅਤੇ ਕਈ ਤਾਂ ਉੱਕਾ ਹੀ ਪੜ੍ਹਾਈ ਨੂੰ ਲੱਤ ਮਾਰ ਕੇ ਉਨ੍ਹਾਂ ਦੇ ਨਾਲ ਜਾ ਮਿਲੇ।" ਮੈਂ ਬਾਪੂ ਨੂੰ ਸਪੱਸ਼ਟ ਸ਼ਬਦਾਂ 'ਚ ਦੱਸ ਦਿੱਤਾ।

ਉਹ ਇਹ ਸੁਣਦੇ ਹੀ ਤਰਲੋ-ਮੱਛੀ ਹੋ ਗਿਆ। ਪੈਰੀਂ ਜੁੱਤੀ ਪਾ ਕੇ ਚਾਦਰ ਆਪਣੇ ਆਲੇ-ਦੁਆਲੇ ਲਪੇਟ ਕੇ ਬੈਠਕ 'ਚ ਇਧਰ-ਉਧਰ ਤੁਰਨ ਲੱਗ ਪਿਆ। "ਮੈਂ ਤੈਨੂੰ ਦੱਸਾਂ, ਤੂੰ ਇਸ ਸਭ ਕਾਸੇ ਤੋਂ ਆਪਣੇ ਆਪ ਨੂੰ ਸੌ ਕੋਹ ਦੂਰ ਰੱਖੀਂ। ਸਾਥੋਂ ਇਹ ਦਸੌਂਟੇ ਨ੍ਹੀਂ ਸਹੇ ਜਾਣੇ। ਸਿੱਧੀ ਲੀਕ ਕਾਲਜ ਜਾ ਅਤੇ ਰੋਜ਼ ਪੜ੍ਹਾਈ ਖ਼ਤਮ ਕਰ ਕੇ ਘਰ ਮੁੜ ਸਿੱਧਾ, ਨੱਕ ਦੀ ਲੀਕ ਵਿਚ, ਸੁਣਿਐ। ਆਹ ਦੇਖ ਲੈ ਲਾਣੇਦਾਰਾਂ ਦੇ ਮੁੰਡੇ ਦਾ ਹਾਲ ..... ਕੋਈ ਕਹਿੰਦਾ ਏ ਉਹਦੇ ਸਾਥੀਆਂ ਨੇ ਉਹਨੂੰ ਪੁਲਿਸ ਦਾ ਮੁਖ਼ਬਰ ਸਮਝ ਕੇ ਮਾਰ'ਤਾ, ਦੂਜਾ ਕੋਈ ਕਹਿੰਦਾ ਐ ਕਿ ਪੁਲਿਸ ਨਾਲ ਝਪਟ ਹੋ ਗਈ ਸੀ ਕਿਧਰੇ।" ਬਾਪੂ ਨੇ ਇਕੋ ਸਾਹ ਆਪਣਾ ਤੌਖ਼ਲਾ ਪ੍ਰਗਟਾਇਆ। ਮੈਂ ਨਿਰਾਸ਼ ਜਿਹਾ ਹੋ ਕੇ ਵਿਹੜੇ 'ਚ ਆ ਕੇ ਸਾਈਕਲ ਫੜਿਆ ਅਤੇ ਚੱਲਣ ਲਈ ਦਰਵਾਜ਼ਿਓਂ ਬਾਹਰ ਨਿਕਲਿਆ ਤਾਂ ਵੇਖਿਆ ਕਿ ਬਾਪੂ ਚਾਦਰ ਲਪੇਟੀ, ਜੁੱਤੀ ਪਾਈ ਪਰ ਸਿਰੋਂ ਨੰਗਾ ਹੀ ਮੇਰੇ ਪਿੱਛੇ ਪਿੱਛੇ ਆ ਰਿਹਾ ਸੀ। ਫਿਰ ਬੋਲਦਾ ਗਿਆ, "ਲਾਣੇਦਾਰਾਂ ਦਾ ਬੜਾ ਟੱਬਰ ਹੈ, ਪਰਮਾਤਮਾ ਨੇ ਜ਼ਮੀਨ ਜਾਇਦਾਦ ਭੀ ਸੁਖ ਨਾਲ ਚੰਗੀ ਦਿੱਤੀ ਹੋਈ ਏ। ਇਸ ਕਰਕੇ ਸਭ ਹਰਵੀ-ਜਰਵੀ ਸਹਾਰ ਗਏ। ਤੇਰੇ ਵਰਗਾ ਮੁੰਡਾ ਔਜੜੀਂ ਪੈ ਗਿਆ, ਆਪਣਾ ਤਾਂ ਬੰਸ ਨਾਸ ਹੋ ਜੂ, ਸੁਣਦਾ ਐਂ।" ਬਾਪੂ ਨੇ ਖਿੱਝ ਕੇ ਕਿਹਾ। ਮੈਂ ਉੱਤਰ 'ਚ ਕਿਹਾ ਕਿ ਮੈਂ ਇਕ ਗੱਲ ਉਹਨੂੰ ਦੱਸੀ ਸੀ ਅਤੇ ਮੈਨੂੰ ਪਤਾ ਸੀ ਕਿ ਮੈਥੋਂ ਕਿਸੇ ਨਾਲ ਨਹੀਂ ਰਲਿਆ ਜਾਣਾ। ਮੈਨੂੰ ਪਤਾ ਸੀ ਕਿ ਜੇ ਮੈਂ ਪੜ੍ਹ ਕੇ ਕਿਸੇ ਆਹਰ ਨਾ ਲੱਗਿਆ 'ਤਾਂ ਮੇਰਾ ਟੱਬਰ ਬੁਰੀ ਤਰ੍ਹਾਂ ਰੁਲ ਜਾਊ।

ਅਸੀਂ ਦੋਵੇਂ ਇਉਂ ਹੀ ਇਕ ਦੂਜੇ ਨਾਲ ਖਹਿਬੜਦੇ ਮੰਦਰ ਤਕ ਪਹੁੰਚ ਗਏ। ਬਾਪੂ ਆਪਣੀ ਆਦਤ ਅਨੁਸਾਰ ਮੰਦਰ ਦੇ ਬਾਹਰ ਹੀ ਖੜ ਗਿਆ। ਮੈਂ ਸਾਈਕਲ ਕੰਧ ਨਾਲ ਲਗਾ ਕੇ ਅੰਦਰ ਗਿਆ ਤਾਂ ਵੇਖਿਆ ਕਿ ਪੰਡਤ ਜੀ ਦੁੱਧ ਵਰਗੇ ਕੱਪੜਿਆਂ 'ਚ ਤੁਰੇ ਮੰਦਰ ਦੇ ਬਾਹਰ ਵੱਲ ਨੂੰ ਆ ਰਹੇ ਸਨ। ਉਹ ਮੰਦਰ ਵਾਲੇ ਗੇਟ 'ਤੇ ਆ ਕੇ ਬੈਠ ਗਏ ਅਤੇ ਬਾਪੂ ਨੂੰ ਵੇਖ ਕੇ ਕਹਿਣ ਲੱਗੇ, "ਰੰਗੀਲ ਸਿਹਾਂ, ਇਧਰ ਕੈਸੇ ਆਣਾ ਹੋਇਆ ?" ਬਾਪੂ ਨੇ ਪੰਡਤ ਜੀ ਦਾ ਪ੍ਰੇਮ-ਭਾਵ ਮਹਿਸੂਸ ਕਰਦੇ ਹੋਏ ਆਪਣੀ ਜੁੱਤੀ ਖੋਲ੍ਹੀ ਅਤੇ ਮਿੱਟੀ ਤੋਂ ਬਚਦਾ ਹੋਇਆ ਜੁੱਤੀ ਨੂੰ ਆਪਣੇ ਹੇਠ ਰੱਖਦੇ ਹੋਇਆਂ, ਦਸ ਕੁ ਕਦਮਾਂ 'ਤੇ ਬੈਠ ਗਿਆ। ਬਲਰਾਮ ਅਜੇ ਮੰਦਰ ਨਹੀਂ ਸੀ ਪਹੁੰਚਿਆ, ਇਸ ਕਰਕੇ ਮੈਂ ਭੀ ਮੰਦਰ ਦੇ ਬਾਹਰ ਆ ਕੇ ਖੜੋ ਗਿਆ।

"ਮ੍ਹਾਰਾਜ ਪੰਡਤ ਜੀ, ਰਾਮ ਰਾਮ।" ਬਾਪੂ ਨੇ ਹੱਥ ਜੋੜ ਕੇ ਮੱਥੇ ਨੂੰ ਲਗਾਉਂਦਿਆਂ ਪੰਡਤ ਜੀ ਨੂੰ ਕਿਹਾ।

"ਕਿਆ ਕੋਈ ਖ਼ਾਸ ਬਾਤ ਹੈ, ਕੁਝ ਪ੍ਰੇਸ਼ਾਨ ਜਿਹਾ ਲੱਗਦਾ ਏਂ, ਹੈ ਨਾ।" ਪੰਡਤ ਜੀ ਨੇ ਹਮਦਰਦੀ-ਭਰੀ ਆਵਾਜ਼ ਵਿਚ ਕਿਹਾ।

"ਹਾਂ ਜੀ, ਅੱਜ-ਕੱਲ੍ਹ ਦੇ ਮੁੰਡਿਆਂ ਦਾ ਪੜ੍ਹਨ-ਪੜ੍ਹਾਨ 'ਚ ਘੱਟ ਅਤੇ ਫ਼ਜ਼ੂਲ ਗੱਲਾਂ, ਜਿਸ ਤਰ੍ਹਾਂ 'ਪਾਲੇਟੀਸ' ਐ, ਵਿਚ ਧਿਆਨ ਜਾਦਾ ਲੱਗਦਾ ਐ। ਸਾਡਾ ਹਾਲ ਵੇਖੋ ..... ਮੈਨੂੰ ਹੋਸ਼ ਬਾਅਦ ਵਿਚ ਆਈ ਪਰ ਉਹਤੋਂ ਹੀ ਪਹਿਲਾਂ ਸਾਡੇ ਬੁੜ੍ਹੇ ਨੇ ਮੈਨੂੰ ਕੰਮ ਵਿਚ ਗੱਡ ਦਿੱਤਾ ਤਾਂ ਓਦਣ ਤੋਂ ਹੀ ਆਪਣੇ ਟੱਬਰ ਨੂੰ ਪਾਲਦੇ-ਪੋਸਦੇ, ਪੜ੍ਹਾਉਂਦੇ ਲਿਖਾਉਂਦਿਆਂ ਇਸ ਪਿੰਡ ਦੀ ਜੂਹ ਵਿਚ

ਜ਼ਿੰਦਗੀ ਘਸ ਗਈ ਐ।" ਬਾਪੂ ਨੂੰ ਇਹ ਦੱਸਦੇ ਹੋਇਆਂ ਕੁਝ ਚੈਨ ਮਹਿਸੂਸ ਹੋ ਰਹੀ ਸੀ। ਫਿਰ ਉਹ ਪੰਡਤ ਜੀ ਦੇ ਕੋਲ ਨੂੰ ਖਿਸਕ ਕੇ ਹੋ ਗਿਆ ਅਤੇ ਹੌਲੀ ਹੌਲੀ ਜਿਹੜੀ ਗੱਲ-ਬਾਤ ਨਕਸਲਬਾੜੀਆਂ ਬਾਰੇ ਮੇਰੇ ਨਾਲ ਹੁਣ ਤਕ ਕੀਤੀ ਸੀ, ਪੰਡਤ ਜੀ ਨੂੰ ਦੱਸਣੀ ਸ਼ੁਰੂ ਕੀਤੀ। ਬਾਪੂ ਪੰਜ ਕੁ ਮਿੰਟ ਬੋਲਦਾ ਰਿਹਾ ਅਤੇ ਪੰਡਤ ਜੀ 'ਹੂੰ ਹਾਂ' ਅਤੇ ਸਿਰ ਨੂੰ ਹੇਠ-ਉੱਪਰ ਹਿਲਾਉਂਦੇ ਉਸ ਦੇ ਵਾਰਤਾਲਾਪ ਨੂੰ ਪੂਰੇ ਧਿਆਨ ਨਾਲ ਸੁਣਦੇ ਰਹੇ। ਜਦ ਬਾਪੂ ਨੇ ਆਪਣੀ ਗਾਥਾ ਪੂਰੀ ਕੀਤੀ ਤਦ ਪੰਡਤ ਜੀ ਸਿੱਧੇ ਤਣ ਕੇ ਬੈਠ ਗਏ ਅਤੇ ਬੋਲੇ, "ਵਾਟਰ ਸ਼ੈੱਲ ਫਾਈਂਡ ਇਟਸ ਲੈਵਲ, ਐਂਡ ਇਟ ਸ਼ੁੱਡ ਆਲਸੋ। ਵਾਈ੍ਹ ਵਰੀ ? ਰੰਗੀਲ ਸਿਹਾਂ, ਧੀਰਜ ਰੱਖ ..... ਮੈਂ ਤੇਰਾ ਤੌਖ਼ਲਾ ਸਮਝਦਾ ਹਾਂ। ਪਰ ਤੇਰਾ ਮੁੰਡਾ ਤਾਂ ਹੋਣਹਾਰ ਹੈ, ਪੜ੍ਹਨ 'ਚ ਤਿੱਖਾ ਹੈ ਅਤੇ ਲੱਗਦਾ ਨਹੀਂ ਹੈ ਕਿ ਇਹ ਉਹ ਪੰਧ ਅਖ਼ਤਿਆਰ ਕਰੇ। ਵੈਸੇ ਦਰਿਆਵਾਂ ਨੂੰ ਕੋਈ ਲਗਾਮ ਨਹੀਂ ਪਾ ਸਕਦਾ। ਮੈਂ ਭੀ ਇਹਨੂੰ ਸਮਝਾਊਂਗਾ। ਬੱਸ .....।" ਪੰਡਤ ਜੀ ਕਹਿ ਕੇ ਚੁੱਪ-ਚਾਪ ਦੂਰ ਕਿਧਰੇ ਵੇਖਦੇ ਜ਼ਿੰਦਗੀ ਨੂੰ ਸਮਝਣ ਦੀ ਕੋਸ਼ਿਸ਼ ਕਰਦੇ ਜਾਪੇ।

"ਚੰਗਾ ਜੀ, ਜੋ ਤਿਸ ਭਾਵੈ ਨਾਨਕਾ ਸਾਈ ਗੱਲ ਚੰਗੀ। ਹਮਾਤੜ ਹੋਰ ਕਰਨ ਵੀ ਕਿਆ ?" ਬਾਪੂ ਇਹ ਕੁਝ ਬੋਲਦਾ ਹੋਇਆ ਉੱਠ ਖੜੋਇਆ ਅਤੇ ਜੁੱਤੀ ਪੈਰੀਂ ਅੜਾਉਂਦਾ ਹੋਇਆ ਘਰ ਵੱਲ ਨੂੰ ਤੁਰ ਗਿਆ। ਦਸ ਕੁ ਮਿੰਟ ਪਿੱਛੋਂ ਪੰਡਤ ਜੀ ਦੇ ਘਰੋਂ ਭੀ ਕੋਈ ਬੱਚਾ ਆਇਆ ਅਤੇ ਉਨ੍ਹਾਂ ਨੂੰ ਘਰ ਬੁਲਾ ਕੇ ਲੈ ਗਿਆ।

..... ..... ..... ..... .....

ਬਲਰਾਮ ਆਪਣੇ ਖੇਤੋਂ ਵਾਪਸ ਆਪਣੇ ਘਰ ਪਹੁੰਚ ਗਿਆ ਸੀ ਅਤੇ ਘਰ ਮੁੜਦੇ ਵਕਤ ਉਸ ਨੇ ਮੈਨੂੰ ਮੰਦਰ 'ਚ ਖੜੇ ਨੂੰ ਵੇਖ ਲਿਆ ਸੀ, ਇਸ ਲਈ ਘਰੋਂ ਹੱਥ ਪੈਰ ਧੋ ਕੇ ਝੱਟ ਹੀ ਮੰਦਰ ਪਹੁੰਚ ਗਿਆ ਸੀ। ਥੋੜ੍ਹਾ ਬਹੁਤ ਤਾਂ ਫ਼ਖ਼ਰੂਦੀਨ ਦੇ ਹੀਰ ਦੇ ਜਲਸੇ ਬਾਰੇ ਮੈਂ ਪਹਿਲਾਂ ਹੀ ਉਹਨੂੰ ਦੱਸਿਆ ਹੋਇਆ ਸੀ, ਪਰ ਮੈਂ ਜਦੋਂ ਉਸ ਨੂੰ ਦੱਸਿਆ ਕਿ ਉਸ ਦਾ ਤਾਂ ਅੱਜ ਪ੍ਰੋਗਰਾਮ ਸੀ ਤਦ ਉਹ ਹੋਰ ਭੀ ਖ਼ੁਸ਼ ਹੋਇਆ। ਅੱਗੋ ਉਸ ਨੇ ਦੱਸਿਆ ਕਿ ਮੰਦਰ ਦਾ ਪੁਜਾਰੀ ਹਫ਼ਤੇ ਕੁ ਤੋਂ ਕਿਧਰੇ ਬਾਹਰ ਗਿਆ ਹੋਇਆ ਸੀ, ਇਸ ਲਈ ਧੂਪ-ਬੱਤੀ ਅਤੇ ਆਰਤੀ ਆਦਿ ਦਾ ਕੰਮ ਸੁਬਹ-ਸ਼ਾਮ ਉਹਦੇ ਘਰ ਵਾਲਿਆਂ ਨੇ ਉਸ ਦੇ ਜ਼ਿੰਮੇ ਲਾਇਆ ਹੋਇਆ ਸੀ। ਉਂਜ ਪੁਜਾਰੀ ਜੋ ਛੜਾ-ਛੜਾਂਗ ਸੀ, ਉਨ੍ਹਾਂ ਦੇ ਆਪਣੇ ਪਰਵਾਰ ਵਿਚੋਂ ਹੀ ਸੀ ਅਤੇ ਬਲਰਾਮ ਦਾ ਸ਼ਾਇਦ ਚਾਚਾ ਹੀ ਲੱਗਦਾ ਸੀ। ਉਹ ਰੂਈ ਦੀਆਂ ਬੱਤੀਆਂ ਵੱਟ ਵੱਟ ਕੇ ਮਿੱਟੀ ਦੀਆਂ ਤੇਲ-ਭਰੀਆਂ ਦਿਉਸੀਆਂ ਵਿਚ ਰੱਖਦਾ ਰਿਹਾ। ਇਨ੍ਹਾਂ ਨੂੰ ਇਕ ਵੱਡੇ ਚਾਂਦੀ ਵਰਗੇ ਥਾਲ ਵਿਚ ਰੱਖਿਆ। ਧੂਪ ਆਦਿ ਦਾ ਸਾਮਾਨ ਅਤੇ ਪੂਜਾ ਦੀ ਬਾਕੀ ਸਮੱਗਰੀ ਭੀ ਉਸ ਨੇ ਥਾਲ ਵਿਚ ਰੱਖ ਲਈ। ਇਹ ਸਭ ਕੁਝ ਲੈ ਕੇ ਮੰਦਰ ਦੇ ਅੰਦਰ ਪੂਜਾ ਦੇ ਅਸਥਾਨ 'ਤੇ ਗਿਆ, ਜਿਥੇ ਬਾਕੀ ਦੇਵੀ ਦੇਵਤਿਆਂ ਤੋਂ ਸਿਵਾਇ ਸ਼ਿਵ-ਪਾਰਬਤੀ ਦੀ ਮੂਰਤੀ ਸਭ ਤੋਂ ਵੱਡੀ ਸੀ। ਇਹ ਮੈਨੂੰ ਬਲਰਾਮ ਨੇ ਦੱਸਿਆ ਸੀ ਕਿਉਂਕਿ ਮੈਂ ਉਦੋਂ ਤਕ ਮੰਦਰ ਦੇ ਪੂਜਾ-ਅਸਥਾਨ 'ਤੇ ਕਦੀ ਭੀ ਜਾਣ ਦਾ ਹੀਆ ਨਹੀਂ ਸੀ ਕੀਤਾ। ਬਲਰਾਮ ਦੋ-ਚਾਰ ਮਿੰਟ ਅੰਦਰ ਬੱਤੀਆਂ ਜਲਾਉਂਦਾ ਰਿਹਾ ਅਤੇ ਕੁਝ ਮੰਤਰ ਬੋਲਦਾ ਭੀ ਸੁਣਾਈ ਪਿਆ। ਪਰੰਤੂ ਫਿਰ ਉਹ ਬਾਹਰ ਆ ਕੇ ਮੇਰੇ ਪਾਸ ਖੜੋ ਗਿਆ ਅਤੇ ਕਹਿਣ ਲੱਗਾ ਕਿ ਮੈਂ ਉਸ ਦੇ ਨਾਲ ਮੰਦਰ ਦੇ ਅੰਦਰ ਪੂਜਾ ਵਾਲੇ ਸਥਾਨ 'ਤੇ ਚੱਲਾਂ। ਮੇਰੀ ਜੱਕੋ-ਤੱਕੀ ਨੂੰ ਸਮਝਦਿਆਂ ਹੋਇਆਂ ਉਸ ਨੇ ਮੇਰਾ ਹੱਥ ਫੜ ਲਿਆ ਅਤੇ ਕਹਿਣ ਲੱਗਾ, "ਤੂੰ ਹਾਲੇ ਤਕ ਕਦੀ



 

ਭੀ ਮੰਦਰ ਦੇ ਇਸ ਹਿੱਸੇ 'ਚ ਨਹੀਂ ਗਿਆ, ਅੱਜ ਜ਼ਰੂਰ ਚੱਲ। ਮੂਰਤੀਆਂ ਦੇ ਦਰਸ਼ਨ ਤਾਂ ਕਰ ਲੈ।"

ਮੈਂ ਗੜਵੀ ਵਿਚੋਂ ਪਾਣੀ ਲਿਆ ਅਤੇ ਥੋੜ੍ਹਾ ਪੈਰਾਂ ਅਤੇ ਥੋੜ੍ਹਾ ਹੱਥਾਂ 'ਤੇ ਡੋਲ੍ਹਦਾ ਹੋਇਆ ਕੁਝ ਛਿੱਟਾਂ ਸਿਰ ਦੇ ਉਪਰੋਂ ਨੂੰ ਗਿਰਾ ਕੇ ਬਲਰਾਮ ਦੇ ਨਾਲ ਪੂਜਾ ਵਾਲੇ ਸਥਾਨ 'ਤੇ ਪਹੁੰਚ ਗਿਆ। ਧੂਪ ਅਤੇ ਲੱਡੂਆਂ ਦੀ ਸੁਗੰਧ ਆ ਰਹੀ ਸੀ। ਦੇਵਤਿਆਂ ਦੀਆਂ ਮੂਰਤੀਆਂ 'ਤੇ ਕਾਫੀ ਫੁੱਲ ਚੜ੍ਹਾਏ ਹੋਏ ਸਨ। ਮੂਰਤੀਆਂ ਦੀਆਂ ਸ਼ਕਲਾਂ ਮਨਮੋਹਕ ਸਨ ਅਤੇ ਕਿਸੇ ਚੰਗੇ ਬੁੱਤਘਾਰੇ ਦੀ ਕਲਾ ਦਾ ਵਧੀਆ ਨਮੂਨਾ ਸਨ। ਉਹ ਬੜੀ ਨੀਝ ਨਾਲ ਪੂਜਾ ਦਾ ਕਾਰਜ-ਕਰਮ ਕਰਦਾ ਰਿਹਾ ਅਤੇ ਮੈਂ ਭੀ ਉਸ ਦੇ ਪਿੱਛੇ ਪਿੱਛੇ ਉਸੇ ਤਰ੍ਹਾਂ ਸਭ ਕੁਝ ਦੁਹਰਾਂਦਾ ਰਿਹਾ। ਬਲਰਾਮ ਨੇ ਆਰਤੀ ਉਚਾਰੀ, ਟੱਲੀਆਂ ਵਜਾਈਆਂ ਅਤੇ ਅਸੀਂ ਦੋਵੇਂ ਬਾਹਰ ਆ ਗਏ, ਜਿਥੇ ਉਸ ਨੇ ਉੱਚੀ ਸੁਰ ਵਿਚ ਸੰਖ ਵਜਾਇਆ। ਮੇਰੇ ਅਤੇ ਉਸ ਨੇ ਆਪਣੇ ਮੱਥੇ 'ਤੇ ਟਿੱਕਾ ਲਗਾਇਆ ਅਤੇ 'ਓਮ ਨਮੋ ਸ਼ਿਵਾਇ' ਕਹਿ ਕੇ ਭੋਗ ਪਾ ਦਿੱਤਾ। ਮੈਂ ਉਸ ਨੂੰ ਕਿਹਾ ਕਿ ਘਰ ਜਾ ਕੇ ਉਹ ਕੱਪੜੇ ਬਦਲ ਲਵੇ ਅਤੇ ਮਿੰਟਾਂ 'ਚ ਵਾਪਸ ਮੰਦਰ ਪਹੁੰਚੇ ਤਾਕਿ ਅਸੀਂ ਹੀਰ ਦੇ ਜਲਸੇ ਵਾਸਤੇ ਕੂਚ ਕਰੀਏ।

ਮੰਦਰ ਦੇ ਅੰਦਰ ਜਾਣ ਦੀ ਘਟਨਾ ਨੂੰ ਨਾ ਉਸ ਦਿਨ ਅਤੇ ਨਾ ਹੀ ਕਈ ਸਾਲਾਂ ਬਾਅਦ ਮੈਂ ਇਸ ਨੂੰ ਕੋਈ ਬਹੁਤੀ ਮਹੱਤਤਾ ਦਿੱਤੀ। ਪਰੰਤੂ ਹੁਣ ਮੈਨੂੰ ਯਕੀਨ ਹੋ ਗਿਆ ਹੈ ਕਿ ਜੋ ਕੁਝ ਬਲਰਾਮ ਨੇ ਕੀਤਾ ਸੀ, ਉਸ ਨੂੰ ਭਲੀ-ਭਾਂਤ ਪਤਾ ਸੀ ਕਿ ਉਹ ਕਿਉਂ ਅਜਿਹਾ ਕਰ ਰਿਹਾ ਸੀ। ਅੱਜ ਮੇਰਾ ਦਿਲ ਇਹ ਘਟਨਾ ਯਾਦ ਕਰਕੇ ਗਦਗਦ ਹੋ ਜਾਂਦਾ ਹੈ ਅਤੇ ਇਸ ਵਿਸ਼ਵਾਸ ਨੂੰ ਪਕੇਰਾ ਕਰਦਾ ਹੈ ਕਿ ਇਨਸਾਨੀ ਮੁਹੱਬਤ ਦੀ ਗਹਿਰਾਈ ਨੂੰ ਕੋਈ ਨਹੀਂ ਮਾਪ ਸਕਦਾ। ਇਨਸਾਨੀ ਰਿਸ਼ਤਾ ਇਤਨਾ ਪਰਪੱਕ ਹੁੰਦਾ ਹੈ ਕਿ ਇਹ ਕਿਸੀ ਭੀ ਗ਼ੈਰ-ਕੁਦਰਤੀ ਬੰਧਨ ਨੂੰ ਤੋੜ-ਭੰਨ ਭੀ ਸਕਦਾ ਹੈ।

..... ..... ..... ..... .....

ਬਲਰਾਮ ਤਿਆਰ ਹੋ ਕੇ ਵਾਪਸ ਮੇਰੇ ਪਾਸ ਮੰਦਰ ਪਹੁੰਚ ਗਿਆ, ਪਰ ਉਸ ਦਾ ਚਿਹਰਾ ਕੁਝ ਉਤਰਿਆ ਹੋਇਆ ਸੀ, ਜਿਵੇਂ ਉਸ ਨੂੰ ਕਿਸੇ ਨੇ ਝਿੜਕ ਦਿੱਤਾ ਹੋਵੇ। ਮੈਂ ਸਾਈਕਲ ਉਠਾਇਆ ਅਤੇ ਰੇੜ੍ਹਨਾ ਸ਼ੁਰੂ ਕੀਤਾ ਅਤੇ ਪੁੱਛਿਆ ਕਿ ਉਦਾਸੀ ਕਿਉਂ ਛਾ ਗਈ ਸੀ, ਪੰਦਰਾਂ ਮਿੰਟਾਂ 'ਚ ਹੀ ?

"ਯਾਰ, ਸਾਡੀ ਗਲੀ ਦਾ ਅਮਰੂ, ਜੋ ਦਸਵੀਂ ਵਿਚ ਪੜ੍ਹਦਾ ਐ, ਮੇਰਾ ਮਿੱਤਰ ਐ। ਮੈਂ ਸੋਚਿਆ, ਉਹਨੂੰ ਭੀ ਪੁੱਛ ਲੈਂਦੇ ਆਂ ਜੇ ਉਸ ਨੇ ਹੀਰ ਸੁਣਨ ਜਾਣਾ ਹੋਵੇ। ਮੈਂ ਉਹ ਦੇ ਘਰ ਅੱਗੇ ਜਾ ਕੇ ਆਵਾਜ਼ ਮਾਰੀ ਪਰ ਉਹਦੀ ਮੋਟੀ ਜਿਹੀ ਮਾਂ ਦਰਵਾਜ਼ੇ 'ਤੇ ਮੰਜੀ ਡਾਹੀ ਬੈਠੀ ਸੀ, ਜਿਵੇਂ ਉਸ ਨੂੰ ਮੇਰੇ ਆਉਣ ਦੀ ਭਿਣਕ ਹੀ ਹੋਵੇ। ਕਹਿਣ ਲੱਗੀ, ਹੀਰ-ਹੂਰ ਨੇ ਦੁੱਧ ਦੇਣਾ ਐ, ਧੰਬੜ-ਧਈਆ, ਧੰਬੜ-ਧਈਆ। ਕੰਮ ਨਾ ਕਾਰ ..... ਅਮਰੂ ਨੇ ਨ੍ਹੀਂ ਜਾਣਾ, ਨਾ ਮੈਂ ਉਹਨੂੰ ਜਾਣ ਦੇਣਾ। ਅਲਜਬਰੇ ਦੇ ਸੁਆਲ ਕੱਢਦਾ ਐ ..... ਇਮਤਿਹਾਨ ਸਿਰ 'ਤੇ ਖੜਾ ਐ, ਤੁਹਾਨੂੰ ਹੀਰਾਂ ਸੁਣਨ ਦੀ ਪਈ ਐ ..... ਜਾਹ ਮੁੜ ਜਾ।" ਮੈਂ ਉਸਦੀ ਗੱਲ ਸੁਣ ਕੇ ਹੱਸਦਾ ਰਿਹਾ। ਮੈਂ ਕਿਹਾ ਕਿ ਕੋਈ ਗੱਲ ਨਹੀਂ, ਆਪਾਂ ਹੀ ਚੱਲਦੇ ਆਂ।

ਅਸੀਂ ਪਿੰਡੋਂ ਬਾਹਰ ਨਿਕਲ ਕੇ ਸਕਰੁੱਲਾਪੁਰ ਵਾਲੇ ਪਹੇ ਪੈ ਗਏ। ਸਾਥੋਂ ਅੱਗੇ ਭੀ ਕੁਝ ਮੁੰਡੇ, ਕੁਝ ਜੁਆਨ ਆਦਮੀ ਅਤੇ ਕਈ ਅਧਖੜ ਉਮਰ ਦੇ ਬੰਦੇ ਭੀ ਪੈਦਲ ਜਾਂ ਸਾਈਕਲ 'ਤੇ ਸਕਰੁੱਲਾਪੁਰ ਵੱਲ ਨੂੰ ਉੱਚੀ ਉੱਚੀ ਗੱਲਾਂ ਕਰਦੇ ਜਾ ਰਹੇ ਸਨ। ਮੈਂ ਸਾਈਕਲ ਚਲਾਣ ਲੱਗ



 

ਪਿਆ ਅਤੇ ਬਲਰਾਮ ਪਿਛਲੀ ਗੱਦੀ 'ਤੇ ਬੈਠ ਗਿਆ। ਕਦੀ ਅਸੀਂ ਸਾਈਕਲ ਤੋਂ ਉਤਰ ਜਾਂਦੇ, ਥੋੜ੍ਹੀ ਦੂਰ ਹੇਠਾਂ ਉਤਰੇ ਹੀ ਚੱਲੀ ਜਾਂਦੇ ਅਤੇ ਕਦੀ ਮੈਂ ਪਿੱਛੇ ਬੈਠ ਜਾਂਦਾ ਅਤੇ ਬਲਰਾਮ ਸਾਈਕਲ ਚਲਾਂਦਾ। ਕਈ ਮੁੰਡਿਆਂ ਨੇ ਡਾਂਗਾਂ ਮੋਢਿਆਂ 'ਤੇ ਰੱਖੀਆਂ ਹੋਈਆਂ ਸਨ, ਕਈ ਟੁੱਟੀਆਂ-ਫੁੱਟੀਆਂ ਬੋਲੀਆਂ ਪਾਉਂਦੇ ਤੁਰੀ ਜਾਂਦੇ ਸਨ। ਕਈਆਂ ਨੇ ਸ਼ਰਾਬ ਭੀ ਪੀਤੀ ਹੋਈ ਸੀ ਅਤੇ ਮਸਤੀ 'ਚ ਆਏ ਬੋੜ੍ਹਾਂ ਭੀ ਮਾਰ ਰਹੇ ਸਨ। ਕੱਚੇ-ਪੱਕੇ ਪਹਿਆਂ ਨੂੰ ਲੰਘਦੇ, ਅੰਬਾਂ ਦੇ ਝੁੰਡਾਂ ਵਿਚੋਂ ਹੁੰਦੇ ਹੋਏ ਜਿਥੇ ਕਾਲਾ ਸ਼ਾਹ ਹਨੇਰਾ ਸੀ, ਅਸੀਂ ਪੂਰਾ ਪੰਧ ਮੁਕਾਉਣ ਵਾਲੇ ਹੀ ਸਾਂ ਕਿ ਤਿੰਨ ਮੁੰਡੇ ਅੰਬਾਂ ਦੇ ਪਰਛਾਵੇਂ ਹੇਠਾਂ ਡਾਂਗਾਂ ਦਾ ਸਹਾਰਾ ਲਈ ਖੜੇ ਵਿਖਾਈ ਦਿੱਤੇ। ਉਹ ਕੁਝ ਬੋਲ ਰਹੇ ਸਨ, "..... ਬਚਾਈਂ ਓ ਰੱਬਾ ਭੌਂਜਲ ਤੋਂ ..... ਅਕਲ ਬਿਨਾ ਖੂਹ ਖ਼ਾਲੀ ....."

ਪਰ ਤੀਜਾ ਧੀਮੀ ਜਿਹੀ ਆਵਾਜ਼ 'ਚ ਬੋਲਿਆ, ".....ਅਰ ਤੀਵੀਂ ਬਿਨਾ ?"

"ਜ਼ਿੰਦਗਾਨੀ ਖ਼ਾਲੀ .....।" ਦੂਜੇ ਦੋਵਾਂ ਨੇ ਇਕ ਸੁਰ ਵਿਚ ਉੱਚੀ ਆਵਾਜ਼ 'ਚ ਕਿਹਾ।

ਪਹਿਲੇ ਜਣੇ ਨੇ ਫਿਰ ਕਿਹਾ, "ਓ ਹੋਰ ਭੀ ਇਕ ਗੱਲ ਠੀਕ ਹੈ.....।"

"ਜਿਵੇਂ ਆਪਣੀ ਜ਼ਿੰਦਗੀ ਹੈ, ਹੁਣ ਖ਼ੁਸ਼ ਐਂ ?" ਦੂਜਿਆਂ ਨੇ ਜੁਆਬ ਦਿੱਤਾ। ਅਸੀਂ ਭਾਂਪ ਲਿਆ ਸੀ ਕਿ ਉਹ ਤਿੰਨੋ ਸ਼ਰਾਬ ਦੇ ਸਰੂਰ ਵਿਚ ਸਨ। ਅਸੀਂ ਸਾਈਕਲ 'ਤੇ ਚੜ੍ਹੇ-ਚੜ੍ਹਾਏ ਉਨ੍ਹਾਂ ਕੋਲੋਂ ਦੀ ਲੰਘ ਗਏ ਅਤੇ ਉਹ ਆਪਸ ਵਿਚ ਹਾਸਾ-ਠੱਠਾ ਕਰਦੇ ਰਹੇ। ਉੱਗੜੇ-ਦੁੱਗੜੇ ਰਾਹਾਂ 'ਤੇ ਚੱਲਦੇ ਅਸੀਂ ਥੋੜ੍ਹਾ ਜਿਹਾ ਥਕੇਵਾਂ ਮਹਿਸੂਸ ਕਰਨ ਲੱਗ ਪਏ ਸਾਂ, ਇਸ ਲਈ ਥੋੜ੍ਹੀ ਦੇਰ ਖੜਨ ਦਾ ਮਨ ਬਣਾ ਕੇ ਸਾਈਕਲ ਖੜਾ ਕਰ ਦਿੱਤਾ। ਸਕਰੁੱਲਾਪੁਰ ਹੁਣ ਕੇਵਲ ਮੀਲ ਕੁ ਦੀ ਵਿੱਥ 'ਤੇ ਹੀ ਰਹਿ ਗਿਆ ਸੀ। ਪਹੇ ਤੋਂ ਦੋ ਕੁ ਖੇਤ ਛੱਡ ਕੇ ਕਮਾਦ ਖੜਾ ਸੀ। ਅਸੀਂ ਉਥੋਂ ਜਾ ਕੇ ਇਕ ਇਕ ਗੰਨਾ ਪੁੱਟ ਲਿਆਏ ਅਤੇ ਫਿਰ ਸਾਈਕਲ ਪਾਸ ਵਾਪਸ ਆ ਕੇ ਗੰਨੇ ਚੂਪਣ ਲੱਗ ਪਏ। ਪੰਦਰਾਂ-ਵੀਹ ਮਿੰਟ 'ਚ ਗੰਨੇ ਚੂਪ ਕੇ ਫਿਰ ਸਫ਼ਰ ਸ਼ੁਰੂ ਕੀਤਾ ਅਤੇ ਸਕਰੁੱਲਾਪੁਰ ਪਹੁੰਚ ਗਏ। ਜਲਸਾ ਪਿੰਡ ਤੋਂ ਬਾਹਰ ਲੱਗਿਆ ਲੱਗਦਾ ਸੀ। ਢੋਲਕੀ ਅਤੇ ਸਾਰੰਗੀ ਦੀ ਆਵਾਜ਼ ਕੰਨੀਂ ਪਈ ਅਤੇ ਰੌਸ਼ਨੀ ਭੀ ਵਿਖਾਈ ਦਿੱਤੀ। ਅਸੀਂ ਉਧਰ ਨੂੰ ਸਾਈਕਲ ਮੋੜ ਲਿਆ ਅਤੇ ਜਲਸੇ ਵਾਲੀ ਥਾਂ ਪਹੁੰਚ ਗਏ।

ਇੱਟਾਂ ਨੂੰ ਜੋੜ ਜੋੜ ਅਤੇ ਇਨ੍ਹਾਂ 'ਤੇ ਮਜ਼ਬੂਤ ਲੱਕੜ ਦੇ ਫੱਟੇ ਟਿਕਾਅ ਕੇ ਸਟੇਜ ਬਣਾਈ ਗਈ ਸੀ। ਸਟੇਜ 'ਤੇ ਦਰੀਆਂ ਵਿਛਾਈਆਂ ਹੋਈਆਂ ਸਨ ਤੇ ਤਿੰਨ-ਚਾਰ ਗੈਸ-ਲਾਈਟਾਂ ਜਲਾ ਕੇ ਸਟੇਜ ਦੇ ਸਾਹਮਣੇ ਵਾਲੇ ਹਿੱਸੇ 'ਤੇ ਲਟਕਾਈਆਂ ਹੋਈਆਂ ਸਨ। ਇਹ ਜਗ੍ਹਾ ਪਿੰਡ ਤੋਂ ਬਿਲਕੁਲ ਹੀ ਬਾਹਰ ਨਹੀਂ ਸੀ ਕਿਉਂਕਿ ਸਾਹਮਣੇ ਕੋਠਿਆਂ ਦੀਆਂ ਛੱਤਾਂ 'ਤੇ ਪਿੰਡ ਦੀਆਂ ਸਭ ਉਮਰਾਂ ਦੀਆਂ ਜ਼ਨਾਨੀਆਂ ਭੀ ਬੈਠੀਆਂ ਵਿਖਾਈ ਦੇ ਰਹੀਆਂ ਸਨ, ਜੋ ਯਕੀਨਨ ਹੀ ਹੀਰ ਸੁਣਨ ਆਈਆਂ ਸਨ; ਕਈ ਆਪਣੇ ਘਰਵਾਲਿਆਂ ਤੋਂ ਚੋਰੀ ਚੋਰੀ ਭੀ। ਉਂਜ ਜੋ ਮੁੰਡੇ, ਜੁਆਨ-ਮਰਦ ਅਤੇ ਪਕੇਰੀ ਉਮਰ ਦੇ ਬੰਦੇ ਭੀ ਇਸ ਇਕੱਠ ਵਿਚ ਨਾਲ ਨਾਲ ਦੇ ਪਿੰਡਾਂ ਤੋਂ ਆਏ ਸਨ, ਚਾਰ ਹਜ਼ਾਰ ਦੇ ਲਗਭਗ ਜ਼ਰੂਰ ਹੋਣਗੇ। ਇਤਨੇ ਵੱਡੇ ਇਕੱਠ ਤੋਂ ਫ਼ਖ਼ਰੂਦੀਨ ਦੀ ਪ੍ਰਭਾ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਸੀ।

ਸਟੇਜ 'ਤੇ ਢੋਲਕੀ ਵਾਲਾ, ਡਫ ਅਤੇ ਖੜਤਾਲਾਂ ਵਾਲਾ ਅਤੇ ਅਲਗੋਜ਼ਿਆਂ ਵਾਲਾ ਆਪਣੇ ਸਾਜ਼ਾਂ ਨੂੰ ਹੌਲੀ ਹੌਲੀ ਵਜਾ ਕੇ ਸੁਰ 'ਚ ਕਰ ਰਹੇ ਸਨ। ਫ਼ਖ਼ਰੂਦੀਨ, ਜਿਸ ਨੇ ਤੇੜ ਤਹਿਮਤ, ਝੱਬਾ ਅਤੇ ਤੁਰਲੇ ਵਾਲੀ ਪੱਗ ਬੰਨ੍ਹੀ ਹੋਈ ਸੀ ਅਤੇ ਉਮਰ ਸੱਠਾਂ ਨੂੰ ਟੱਪ ਗਈ ਲੱਗਦੀ ਸੀ, ਇਕ ਪਾਸੇ ਬੈਠਾ ਧੀਮੇ ਧੀਮੇ ਸਾਰੰਗੀ 'ਤੇ ਗਜ਼ ਫੇਰ ਰਿਹਾ ਸੀ। ਫਿਰ ਸਾਰਿਆਂ ਸਾਜ਼ਾਂ,

ਸਿਵਾਇ ਅਲਗੋਜ਼ੇ ਵਾਲੇ ਦੇ, ਦੀਆਂ ਸੁਰਾਂ ਉੱਚੀਆਂ ਹੋ ਗਈਆਂ ਤੇ ਸਾਰਿਆਂ ਨੇ ਫ਼ਖ਼ਰੂਦੀਨ ਦੀ ਸਾਰੰਗੀ ਦੀ ਸੁਰ 'ਚ ਸੁਰ ਮਿਲਾਈ। ਫ਼ਖ਼ਰੂਦੀਨ ਹੁਣ 'ਆਂ ..... ਆਂ ..... ਆਂ ਆਂ ਆਂ .....' ਦੀ ਸੁਰ ਕੱਢਣੀ ਸ਼ੁਰੂ ਕਰ ਚੁੱਕਾ ਸੀ। ਜਦੋਂ ਉਹ ਇਹ ਸੁਰ ਛੱਡਦਾ ਤਾਂ ਢੋਲਕੀ ਵਾਲਾ ਜਾਂ ਅਲਗੋਜ਼ੇ ਵਾਲਾ ਇਸੀ 'ਆਂ ਆਂ' ਨੂੰ ਉਸ ਵਾਂਗੂੰ ਹੀ ਦੁਹਰਾਉਂਦਾ। ਫਿਰ ਉਸ ਨੇ ਦੇਵੀ ਨੂੰ ਧਿਆਉਣਾ ਸ਼ੁਰੂ ਕੀਤਾ ਤੇ ਸਾਰੰਗੀ ਦੀ ਸੁਰ ਜ਼ਰਾ ਉੱਚੀ ਕੀਤੀ। "....ਬਣੋਂ ਮੇਂ ਰਾਮ ਚੰਦਰ ਨੇ ਧਿਆਈ ਹੋਗੀ ਉਨ ਕੋ ਸਹਾਈ ....., ਮਾਤਾ ਹੱਥ ਦੇ ਕੇ ਰੱਖਦੀ .....।" ਫਿਰ ਉਹ ਪੰਜ ਪੀਰਾਂ ਨੂੰ ਧਿਆਉਣ ਲੱਗਿਆ, "..... ਮੇਰੇ ਸਭ ਕਾਰਜ ਕਰੋ ਰਾਸ ਜੀ, ਕਾਰਜ ਕਰੋ ਸਭ ਰਾਸ ਜੀ .....।" ਫਿਰ ਫ਼ਖ਼ਰੂਦੀਨ ਉੱਠ ਕੇ ਖੜ੍ਹ ਗਿਆ ਮਾਈਕ ਦੇ ਸਾਹਮਣੇ। ਗਿਆਰਾਂ ਵੱਜ ਚੁੱਕੇ ਸਨ, ਸਭ ਪਾਸਿਓਂ ਆਵਾਜ਼ਾਂ ਆਉਣੀਆਂ ਬੰਦ ਹੋ ਗਈਆਂ ਸਨ। ਜਾਂ ਹੁਣ ਸਾਜ਼ਾਂ ਦਾ ਸੰਗੀਤ ਸੀ ਜਾਂ ਫ਼ਖ਼ਰੂਦੀਨ ਦੇ ਹਵਾ 'ਚ ਗੂੰਜਦੇ ਬੋਲ। ਕਦੀ ਕਦੀ ਕੋਈ ਬੁੱਢਾ ਆਦਮੀ, ਜਿਸ ਨੇ ਫ਼ਖ਼ਰੂਦੀਨ ਨੂੰ ਪਹਿਲਾਂ ਭੀ ਹੀਰ ਗਾਉਂਦੇ ਸੁਣਿਆ ਸੀ, ਕਹਿੰਦਾ ਸੁਣਦਾ, "ਵਾਹ ਵਾਹ, ਨਹੀਂ ਰੀਸਾਂ ਫ਼ਖ਼ਰੂਆ, ਨਹੀਂ ਰੀਸਾਂ ਬਈ। ਰੰਗ ਬੰਨ੍ਹ 'ਤਾ ਧਰ ਕੇ ਮਾਈ ਦੇ ਲਾਲ ਨੇ।" ਫਿਰ ਉਸ ਨੇ ਸਾਰੰਗੀ ਦਾ ਗਜ਼ ਥਮ੍ਹ ਕੇ ਬੋਲਣਾ ਸ਼ੁਰੂ ਕੀਤਾ, "ਬਜ਼ੁਰਗੋ, ਨੌਜੁਆਨੋ, ਬੀਬੀਓ, ਭੈਣੋਂ! ਇਤਨੇ ਬੜੇ 'ਕੱਠ ਵਿਚ ਮੇਰੇ ਸਾਹਮਣੇ ਇਕੱਠੇ ਹੋ ਕੇ ਤੁਸੀਂ ਇਸ ਨਿਮਾਣੇ ਬੰਦੇ ਦੀ ਇੱਜ਼ਤ ਵਧਾ ਦਿੱਤੀ ਐ। ਮੈਂ ਤਾਂ ਇਕ ਅਦਨਾ ਜਿਹਾ ਇਨਸਾਨ ਹਾਂ, ਇਹ ਅੱਲਾ ਦੀ ਮਰਜ਼ੀ ਹੈ ਕਿ ਮੈਂ ਹੀਰ ਦਾ ਕਿੱਸਾ ਗਾ ਕੇ ਸੁਣਾਉਂਦਾ ਹਾਂ। ..... ਸਾਰਾ ਕਿੱਸਾ ਤਾਂ ਇਤਨੇ ਥੋੜ੍ਹੇ ਵਕਤ ਵਿਚ ਸੁਣਾਇਆ ਹੀ ਨਹੀਂ ਜਾ ਸਕਦਾ। ਇਸ ਕਰਕੇ ਮੈਂ ਵਿਚੋਂ ਵਿਚੋਂ ਤੁਹਾਡੇ ਮਨ-ਭਾਉਂਦੀਆਂ ਘਟਨਾਵਾਂ ਹੀ ਸੁਣਾਵਾਂਗਾ। ਲਓ ਮੈਂ ਉਸ ਘਟਨਾ ਨਾਲ ਸ਼ੁਰੂ ਕਰਦਾ ਹਾਂ ਜਦੋਂ ਰਾਂਝਾ ਜੋਗੀ ਦੇ ਭੇਸ ਵਿਚ ਹੀਰ ਦੇ ਸਹੁਰੀਂ ਭਿੱਖਿਆ ਮੰਗਣ ਜਾਂਦਾ ਹੈ ਅਤੇ ਹੀਰ ਉਸ ਨੂੰ ਇਉਂ ਆਪਣੇ ਦਿਲ ਦੀ ਆਵਾਜ਼ ਦੱਸਦੀ ਹੈ .....।" ਫਿਰ ਫ਼ਖ਼ਰੂਦੀਨ ਨੇ ਝੂਮ ਝੂਮ ਕੇ ਸਾਰੰਗੀ 'ਤੇ ਗਜ਼ ਫੇਰਨਾ ਸ਼ੁਰੂ ਕੀਤਾ ਅਤੇ ਬਾਕੀ ਸਾਜ਼ਾਂ ਵਾਲਿਆਂ ਨੇ ਭੀ ਸਾਰੰਗੀ ਨਾਲ ਸੁਰਾਂ ਮਿਲਾ ਲਈਆਂ।

"ਉ ..... ਉਂ ..... ਉਂ ..... ਉ .....
ਹੀਰ ਆਖਦੀ ਜੋਗੀਆ ਝੂਠ ਬੋਲੇਂ, ਕੌਣ ਰੁੱਠੜੇ ਯਾਰ ਮਿਲਾਉਂਦਾ ਈ.....।"

ਉਸ ਤਾਰਿਆਂ-ਭਰੇ ਅਸਮਾਨ ਵਿਚ ਫਿਰ ਦਸ-ਪੰਦਰਾਂ ਮਿੰਟਾਂ ਲਈ ਜਾਂ ਫ਼ਖ਼ਰੂਦੀਨ ਦੇ ਬੋਲ ਵਾਤਾਵਰਣ ਵਿਚ ਗੂੰਜ ਰਹੇ ਸਨ ਜਾਂ ਉਸ ਦੇ ਸਾਜ਼ਾਂ ਵਾਲਿਆਂ ਦਾ ਸੰਗੀਤ।

"(ਵੇ) ਐਸਾ ਕੋਈ ਨਾ ਡਿੱਠਾ ਮੈਂ ਢੂੰਡ ਥੱਕੀ,
ਜਿਹੜਾ ਗਿਆਂ ਨੂੰ ਮੋੜ ਲਿਆਉਂਦਾ ਈ.....।"

ਜਦੋਂ ਉਸ ਨੇ 'ਲਿਆਉਂਦਾ ਈ' ਸ਼ਬਦ ਸਮੁੰਦਰ ਦੀ ਲਹਿ ਰਹੀ ਲਹਿਰ ਦੇ ਅੰਦਾਜ਼ ਵਿਚ ਬੋਲੇ, ਇਉਂ ਲੱਗਦਾ ਸੀ ਕਿ ਇਹ ਅਸਲ ਵਿਚ ਹੀ ਉਸ ਔਰਤ-ਦਿਲ ਦੇ ਤੜਪ ਦੀ ਅਭਿਵਿਅਕਤੀ ਸੀ, ਜੋ ਇਸ ਡਾਢੀ ਦੁਨੀਆਂ ਦੇ ਸਾਹਮਣੇ ਲੜ ਕੇ ਹਾਰ ਗਈ ਹੋਵੇ।

"ਸਾਡੇ ਚੰਮ ਦੀਆਂ ਜੁੱਤੀਆਂ ਕਰੇ ਕੋਈ,
ਜਿਹੜਾ ਜੀਉ ਦਾ ਰੋਗ ਗਵਾਉਂਦਾ ਈ .....।
ਹਾਂ ..... ਹਾਂ ..... ਹਾਂ ..... ਹਾਂ ..... ਹਾਂ ..... ਹਾਂ ..... ਆਂ ..... !
ਦੇਵਾਂ ਚੂਰੀਆਂ ਘਿਉ ਦੇ ਬਾਲ ਦੀਵੇ,
ਵਾਰੇ ਸ਼ਾਹ (ਵਾਰਿਸ ਸ਼ਾਹ) ਜੋ ਸੁਣਾਂ ਮੈਂ ਆਉਂਦਾ ਈ।"



 

ਫਿਰ ਫ਼ਖ਼ਰੂਦੀਨ ਨੇ ਪੂਰਾ ਧੜ ਅਤੇ ਸਿਰ ਹਿਲਾ ਕੇ ਸਾਰੰਗੀ 'ਤੇ ਗਜ਼ ਘੁਮਾਇਆ ਅਤੇ ਅੱਗੇ ਬੈਠੇ ਜਵਾਨ-ਮਰਦ ਅਤੇ ਬੁੱਢਿਆਂ ਨੇ ਆਪਣੇ ਸਿਰ ਹਿਲਾ ਕੇ ਉਸ ਨੂੰ ਦਾਦ ਦਿੱਤੀ। ਕਈਆਂ ਨੇ ਆਪਣੀਆਂ ਡਾਂਗਾਂ ਨਾਲ ਰੁਮਾਲ ਬੰਨ੍ਹ ਕੇ ਦੋ-ਦੋ, ਪੰਜ-ਪੰਜ ਰੁਪਈਏ ਗਵੱਈਏ ਨੂੰ ਦਿੱਤੇ। ਫ਼ਖ਼ਰੂਦੀਨ 'ਕੱਲੇ 'ਕੱਲੇ ਦਾ ਨਾਉਂ ਲੈ ਕੇ 'ਮਹਾਰਾਜ ਬਹੁਤਾ ਦੇਵੇ' ਦੂਹਰਾ ਦੂਹਰਾ ਕੇ ਧੰਨਵਾਦ ਕਰਦਾ ਰਹਿੰਦਾ।

ਜਿਥੇ ਅਸੀਂ ਬੈਠੇ ਸਾਂ, ਉਹ ਜਗ੍ਹਾ ਸਟੇਜ ਤੋਂ ਕਾਫ਼ੀ ਦੂਰ ਸੀ। ਉਥੇ ਇਕ ਬੰਦਾ ਆਪਣੀ ਡਾਂਗ ਦਾ ਸਹਾਰਾ ਲੈ ਕੇ ਖੜਾ ਸੀ ਅਤੇ ਕੁਝ ਨਾ ਕੁਝ ਬੋਲੀ ਹੀ ਜਾ ਰਿਹਾ ਸੀ। ਉਹ ਸਕਰੁੱਲਾਪੁਰ ਦਾ ਵਸਨੀਕ ਹੀ ਲੱਗਦਾ ਸੀ, ਕਿਉਂਕਿ ਆਪਣੇ ਨਾਲ ਨਾਲ ਬੈਠਿਆਂ ਨੂੰ ਵਾਰ ਵਾਰ ਦੱਸ ਰਿਹਾ ਸੀ ਕਿ ਨਾਲ ਵਾਲਿਆਂ ਕੋਠਿਆਂ ਦੀ ਛੱਤਾਂ 'ਤੇ ਬੈਠੀਆਂ ਔਰਤਾਂ ਅਤੇ ਕੁੜੀਆਂ ਦੇ ਨਾਂ ਲੈ ਕੇ ਕਹਿ ਰਿਹਾ ਕਿ ਉਹ ਫਲਾਣੀ, ਇਹ ਫਲਾਣੀ ਸੀ। ਜਦੋਂ ਇਕ ਤੀਹ ਕੁ ਸਾਲ ਦਾ ਆਦਮੀ ਉੱਠਿਆ ਅਤੇ ਆਪਣੀਆਂ ਨੰਗੀਆਂ ਲੱਤਾਂ 'ਤੇ ਸਾਫ਼ਾ ਮਾਰਦਾ ਤੁਰਨ ਲੱਗਿਆ ਅਤੇ ਕਹਿਣ ਲੱਗਾ, "ਹੁਣ ਚੱਲਦੇ ਆਂ ..... ਥੱਕੇ ਪਏ ਆਂ ਸਾਰੇ ਦਿਨ ਦੇ .....।" ਉਸ ਡਾਂਗ ਦੇ ਸਹਾਰੇ ਖੜੇ ਆਦਮੀ ਨੇ ਟਿੱਚਰ ਕੀਤੀ, "ਛੇਤੀ ਘਰ ਪਹੁੰਚ ..... 'ਡੀਕਦੀ ਹੋਊ।"

"ਉਹ ਨਹੀਂ....." "ਥੱਕਿਆ ਹੋਇਐਂ .....?" "ਹੋਰ ਨ੍ਹੀਂ....." "ਚੱਲ ਬਈ, ਕਹਿ ਲੈ ਜੋ ਕਹਿਣਾ ਏ।" ਪਹਿਲਾ ਝਕਦਾ ਝਕਦਾ ਬੋਲਿਆ।

"ਓ ਉੱਡ ਜਾ, ਉੱਡ..... ਕੋਈ ਨ੍ਹੀਂ ਦੇਖਦਾ।" ਦੂਜਾ ਇਹ ਕਹਿ ਕੇ ਆਪਣੀ ਅੱਖ ਨੂੰ ਦਬਾ ਕੇ ਸਾਡੇ ਪਿੱਛੇ ਹੀ ਬੈਠ ਗਿਆ।

ਫ਼ਖ਼ਰੂਦੀਨ ਦੇ ਬੋਲ ਫਿਰ ਸਮੁੰਦਰ ਦੀ ਲਹਿਰ ਵਾਂਗ ਉੱਚੇ ਹੋਏ, ਸਾਰਿਆਂ ਦਾ ਧਿਆਨ ਫਿਰ ਉਧਰ ਖਿੱਚਿਆ ਗਿਆ। ਉਹ ਉਸ ਘਟਨਾ ਨੂੰ ਗਾ ਰਿਹਾ ਸੀ ਜਦੋਂ ਰਾਂਝਾ ਹੀਰ ਦੀ ਸੇਜ਼ ਉੱਤੇ ਸੁੱਤਾ ਪਿਆ ਹੈ ਅਤੇ ਹੀਰ ਆਪਣੀਆਂ ਸਹੇਲੀਆਂ ਨਾਲ ਉਥੇ ਪਹੁੰਚ ਜਾਂਦੀ ਹੈ:

"ਕੂਕੇ ..... ਪਕੜ ਹੀ ਪਕੜ ਕੇ ਮਾਰ ਛਮਕਾਂ, ਪਰੀ ਆਦਮੀ 'ਤੇ ਕਹਿਰਵਾਨ ਹੋਈ।
ਆਂ ..... ਆਂ ..... ਆਂ ..... ਆਂ ..... ਆਂ .....
ਰਾਂਝਾ ਉੱਠ ਕੇ ਆਖਿਆ ਵਾਹ ਸੱਜਣ, ਹੀਰ ਹੱਸ ਕੇ ਤੇ ਮਿਹਰਬਾਨ ਹੋਈ।"

ਬਾਕੀ ਸਾਜ਼ੀਆਂ ਨੇ ਭੀ ਖੜਤਾਲ ਦੀ ਤਾਲ 'ਤੇ 'ਜੀ ਹਾਂ ਮਿਹਰਵਾਨ ਹੋਈ' ਥੋੜ੍ਹੀ ਉੱਚੀ ਸੁਰ 'ਚ ਗਾ ਕੇ ਦੁਹਰਾਇਆ।

ਲਗਭਗ ਇਕ ਵੱਜ ਚੁੱਕਾ ਸੀ, ਕਾਫ਼ੀ ਲੋਕ ਉੱਠ ਉੱਠ ਜਾ ਰਹੇ ਸਨ, ਪਰ ਜ਼ਿਆਦਾ ਅਜੇ ਭੀ ਜੰਮੇ ਬੈਠੇ ਸਨ। ਤੀਵੀਆਂ ਭੀ ਜ਼ਿਆਦਾ ਕਰਕੇ ਜਾ ਹੀ ਚੁੱਕੀਆਂ ਸਨ। ਮੈਂ ਅਤੇ ਬਲਰਾਮ ਨੇ ਭੀ ਆਪਣਾ ਸਾਈਕਲ ਚੁੱਕਿਆ ਅਤੇ ਪਿੰਡ ਨੂੰ ਚਾਲੇ ਪਾ ਦਿੱਤੇ। ਹੋਰ ਭੀ ਟੋਲੀਆਂ 'ਚ ਵਾਪਸ ਆ ਰਹੇ ਸਨ।

ਅਸੀਂ ਪਿੰਡ ਤੋਂ ਬਾਹਰ ਆ ਕੇ ਸਾਈਕਲ 'ਤੇ ਚੜ੍ਹ ਗਏ ਅਤੇ ਚੱਲੇ ਕਾਹਲੀ ਕਾਹਲੀ ਆਪਣੇ ਪਿੰਡ ਵੱਲ ਨੂੰ। ਫ਼ਖ਼ਰੂਦੀਨ ਦੇ ਬੋਲ ਅਜੇ ਭੀ ਸੁਣਾਈ ਦੇ ਰਹੇ ਸਨ:

"ਇਕ ਰੰਨ ਗਈ ਦੂਜੇ ..... ਹਾਂ ..... ਹਾਂ ..... ਹਾਂ .....
ਇਕ ਰੰਨ ਗਈ ਦੂਜੇ ਕੰਨ ਪਾਟੇ, ਨਫ਼ਾ ਇਸ਼ਕ 'ਚੋਂ ਅਸਾਂ ਕੀ ਖੱਟਿਆ ਸੂ।
ਹੋ ..... ਹੋ ..... ਹੋ ..... ਹੋ ....."



 

# ਬਾਈਵਾਂ

ਮੈਂ ਆਪ ਸਤਜੀਤ ਦੀ ਮਾਸੀ ਦੇ ਘਰ ਬਹੁਤ ਹੀ ਘੱਟ ਜਾਂਦਾ ਸਾਂ, ਪਰ ਬੇਬੇ ਉਨ੍ਹਾਂ ਦੇ ਘਰ ਅਕਸਰ ਆਉਂਦੀ ਜਾਂਦੀ ਰਹਿੰਦੀ ਸੀ। ਉਹਦੀ ਮਾਸੀ ਨੂੰ ਭੀ ਚੈਨ ਨਹੀਂ ਸੀ ਆਉਂਦਾ, ਜੇਕਰ ਉਹ ਮੇਰੀ ਬੇਬੇ ਨਾਲ ਹਫਤੇ-ਦਸ ਦਿਨਾਂ 'ਚ ਇਕ-ਅੱਧ ਵਾਰ ਬੁਲਾ ਕੇ ਗੱਲਾਂ ਨਾ ਕਰ ਲਵੇ। ਕਦੀ ਉਹ ਉਹਦੇ ਘਰ ਕਪਾਹ ਵੇਲ੍ਹਣ ਜਾਂਦੀ, ਕਦੀ ਲਿੱਪਣ-ਪੋਚਣ ਨੂੰ ਅਤੇ ਕਦੀ ਕਦਾਈਂ ਪੰਜ-ਦਸ ਰੁਪਏ ਮੰਗਣ ਭੀ। ਉਸ ਦਿਨ ਐਤਵਾਰ ਹੋਣ ਕਰਕੇ ਮੈਂ ਦੇਰ ਨਾਲ ਜਾਗਿਆ, ਕਿਉਂਕਿ ਕਾਲਜ ਜਾਣ ਦਾ ਫ਼ਿਕਰ ਨਹੀਂ ਸੀ। ਪਰ ਨੰਦੀ ਨੇ ਮੈਨੂੰ ਅਜੇ ਤਕ ਚਾਹ ਨਹੀਂ ਸੀ ਲਿਆ ਕੇ ਦਿੱਤੀ। ਮੈਂ ਚਾਦਰ ਵਲ੍ਹੇਟੀ ਮੰਜੇ 'ਤੇ ਹੀ ਬੈਠਾ ਰਿਹਾ, ਕਿਉਂਕਿ ਥੋੜ੍ਹੀ ਥੋੜ੍ਹੀ ਠੰਢ ਉਤਰ ਆਈ ਸੀ। ਮੇਰੇ ਮਨ 'ਚ ਇਹ ਪ੍ਰਸ਼ਨ ਵਾਰ ਵਾਰ ਆ ਰਿਹਾ ਸੀ ਕਿ ਨੰਦੀ ਨੇ ਚਾਹ ਕਿਉਂ ਨਹੀਂ ਬਣਾਈ ਸੀ ਹਾਲਾਂਕਿ ਦਿਨ ਭੀ ਕਾਫ਼ੀ ਚੜ੍ਹ ਆਇਆ ਸੀ। ਇਹ ਵਿਚਾਰ ਮੇਰੇ ਦਿਲ 'ਚ ਅਜੇ ਉਵੇਂ ਹੀ ਸੀ ਕਿ ਮਾਂ ਆਪਣੇ ਝੋਨੇ ਦੇ ਲੜ ਕੋਈ ਚੀਜ਼ ਬੰਨ੍ਹੀ ਬੈਠਕ 'ਚ ਆ ਵੜੀ। ਝੋਲੇ ਬੰਨ੍ਹੀ ਚੀਜ਼ ਤਿੰਨ-ਚਾਰ ਕਿਲੋ ਦੀ ਜ਼ਰੂਰ ਸੀ। ਫਿਰ ਆਪ ਹੀ ਬੋਲਣ ਲੱਗੀ, "ਕੱਲ੍ਹ ਦੀ ਸੱਕਰ ਦੀ ਇਕ ਰੋੜੀ ਵੀ ਘਰ ਵਿਚ ਨਹੀਂ ਤੀ। ਮੈਨੂੰ ਰਾਤ ਦੀ ਚਿੰਤਾ ਘੇਰੀ ਬੈਠੀ ਤੀ ਕਿ ਕੱਲ੍ਹ ਸਵੇਰ ਦੀ ਚਾਹ ਦਾ ਕਿਆ ਬਣੂੰਗਾ ? ਇਸ ਕਰਕੇ ਭੱਜੀ ਭੱਜੀ ਗਈ ਉਹਦੇ ਪਾਸ ਅਤੇ ਕਿਹਾ ਕਿ ਕੁਛ ਕਰ ਅੱਜ ਦਾ ਬੁੱਤਾ ਤਾਂ ਜ਼ਰੂਰ ਸਾਰ। ਪਹਿਲਾਂ ਤਾਂ ਕਹਿੰਦੀ, ਸਾਡਾ ਤਾਂ ਆਪਣਾ ਪੰਦਰਾਂ ਕੁ ਦਿਨ ਦਾ ਮਸੀਂ ਸਰੂਗਾ, ਅਜੇ ਘਲਾੜੀਆਂ ਵੀ ਨ੍ਹੀਂ ਚੱਲਣ ਲੱਗੀਆਂ। ਪਰ ਮੈਂ ਕਿਹਾ ਕਿ ਕੁਛ ਕਰ, ਖ਼ਾਲੀ ਨਾ ਮੋੜ। ਬੱਸ ਆਹ ਤਿੰਨ ਕਿਲੋ ਲੈ ਕੇ ਆਈ ਆਂ, ਜਿਦ੍ਹਾ ਹਿਸਾਬ ਅਜੇ ਬਾਅਦ 'ਚ ਕਰੂੰਗੀ।" ਫਿਰ ਉਸ ਨੇ ਨੰਦੀ ਨੂੰ ਆਵਾਜ਼ ਮਾਰੀ ਅਤੇ ਕਿਹਾ ਕਿ ਚਾਹ ਧਰ ਲਵੇ ਅਤੇ ਸ਼ੱਕਰ ਬੈਠਕ 'ਚੋਂ ਉਠਾ ਕੇ ਲੈ ਜਾਵੇ। ਸਰਦੀ ਸ਼ੁਰੂ ਹੋਣ ਤਕ ਗੁੜ-ਸ਼ੱਕਰ ਦੀ ਤੰਗੀ ਆ ਜਾਂਦੀ ਸੀ ਕਿਉਂਕਿ ਸਰਦੀਆਂ ਵਿਚ ਹੀ ਗੰਨੇ ਦਾ ਮੌਸਮ ਹੁੰਦਾ ਐ ਤੇ ਇਨ੍ਹਾਂ ਤਿੰਨ-ਚਾਰ ਮਹੀਨਿਆਂ ਵਿਚ ਹੀ ਲੋਕ ਘਲਾੜੀਆਂ (ਬੇਲਣੇ) ਚਲਾ ਚਲਾ ਇੱਖ ਪੀੜਦੇ ਸਨ ਤੇ ਸਾਰਾ ਸਾਲ ਇਹੋ ਗੁੜ ਸ਼ੱਕਰ ਵਰਤਿਆ ਜਾਂਦਾ। ਮਾਂ ਨੂੰ ਜਿਵੇਂ ਕੁਝ ਹੋਰ ਯਾਦ ਆ ਗਿਆ ਹੋਵੇ। ਕਹਿਣ ਲੱਗੀ, "ਹਾਂ, ਸੱਚ ! ਉਹਦੀ ਭੈਣ ਅਤੇ ਭਾਣਜੀ ਸਿੰਘਦੀਪ ਪੁਰ ਤੋਂ ਕੱਲ੍ਹ ਰਾਤ ਦੀਆਂ ਆਈਆਂ ਹੋਈਆਂ ਐਂ। ਲੱਗਦੀ ਐ ਕਿ ਉਹ ਤੈਨੂੰ ਜਾਣਦੀ ਐ। ਉਹਦੀ ਮਾਂ ਨੂੰ ਤਾਂ ਪੱਕਾ ਤੇਰਾ ਨਾਉਂ ਵੀ ਯਾਦ ਐ ਅਤੇ ਇਹ ਵੀ ਕਿ ਤੂੰ ਇਕ ਵਾਰ ਉਹਦੇ ਮੁੰਡੇ ਸਤਜੀਤ ਕੋਲ ਜਾ ਕੇ ਰਿਹਾ ਵੀ ਤਾ। ਕੁੜੀ ..... ਨਾਉਂ ਪਤਾ ਨ੍ਹੀਂ ਕਿਆ ਦੱਸਦੀ ਤੀ ? ਕਹਿੰਦੀ ਐ ਕਿ ਉਹਨੇ ਤੈਨੂੰ ਤੇਰੇ ਮਿੱਤਰ ਸਤਜੀਤ ਦਾ ਕੋਈ ਸੁਨੇਹਾ ਦੇਣਾ ਐ। ਥੋੜ੍ਹਾ ਦਿਨ ਚੜ੍ਹੇ ਉਨ੍ਹਾਂ ਦੇ ਘਰ ਜਾ ਆਈਂ ਪੁੱਤ।"

"ਚੰਗਾ, ਜਾਊਂਗਾ ਜ਼ਰੂਰ।" ਮੈਂ ਇਹ ਕਹਿੰਦਾ ਹੋਇਆ ਮੰਜੇ ਤੋਂ ਉੱਠ ਕੇ ਬੈਠਕ ਵਿਚ ਹੀ ਇਧਰ-ਉਧਰ ਤੁਰਨ ਫਿਰਨ ਲੱਗ ਗਿਆ। ਇਤਨੇ ਨੂੰ ਨੰਦੀ ਚਾਹ ਦਾ ਗਲਾਸ ਮੈਨੂੰ ਫੜਾ ਗਈ ਅਤੇ ਬੇਬੇ ਬੈਠਕ ਵਿਚੋਂ ਘਰ ਦੇ ਅੰਦਰ ਚਲੀ ਗਈ ਅਤੇ ਚਾਹ ਪੀਣ ਲੱਗ ਪਈ।

ਚਾਹ ਪੀ ਕੇ ਪਜਾਮਾ ਅਤੇ ਜੁੱਤੀ ਪਾ ਕੇ ਮੈਂ ਖੇਤਾਂ ਵੱਲ ਨੂੰ ਜੰਗਲ-ਪਾਣੀ ਲਈ ਨਿਕਲ ਗਿਆ।

..... ..... ..... ..... .....



 

ਮੈਂ ਦਸ ਕੁ ਵਜੇ ਨਾਲ ਸਤਜੀਤ ਦੀ ਮਾਸੀ ਦੇ ਘਰ ਜਾਣ ਲਈ ਪਿੰਡ ਵਿਚ ਨੂੰ ਚੱਲ ਪਿਆ। ਗਲੀਆਂ ਦਾ ਹਾਲ ਕਾਫ਼ੀ ਖ਼ਰਾਬ ਸੀ. ਲੱਗਦਾ ਸੀ ਕਿ ਪਿਛਲੇ ਪੰਦਰਾਂ ਦਿਨਾਂ ਤੋਂ ਕੋਈ ਸਫ਼ਾਈ ਨਹੀਂ ਸੀ ਹੋਈ। ਕਿਸੇ ਕਿਸੇ ਘਰ ਦੇ ਦਰਵਾਜ਼ੇ 'ਚ ਦੋ-ਤਿੰਨ ਔਰਤਾਂ ਬੈਠੀਆਂ ਸਨ, ਇਨ੍ਹਾਂ 'ਚੋਂ ਕਈ ਇਕ ਇਕ ਲੱਤ ਦਰਵਾਜ਼ੇ ਤੋਂ ਬਾਹਰ ਭੀ ਕੱਢ ਕੇ ਬੈਠੀਆਂ ਹੋਈਆਂ ਸਨ। ਲੱਗਦਾ ਸੀ ਕਿ ਉਹ ਭੀ ਗਲੀਆਂ ਦੀ ਸਫ਼ਾਈ ਦੇ ਵਿਸ਼ੇ 'ਤੇ ਹੀ ਅਫ਼ਸੋਸ ਕਰ ਰਹੀਆਂ ਸਨ ਅਤੇ ਕੁਝ ਕਰਨ ਲਈ ਚਿੰਤਾਵਾਨ ਲੱਗਦੀਆਂ ਸਨ। ਕੋਈ ਦਾਤੀ ਫੜੀ ਖੇਤਾਂ ਨੂੰ ਜਾਣ ਦੀ ਕਾਹਲੀ ਵਿਚ ਵਿਖਾਈ ਦਿੰਦਾ ਸੀ, ਕੋਈ ਮੱਝ ਨੂੰ ਲਈ ਜਾ ਰਿਹਾ ਸੀ।

ਜਦੋਂ ਮੈਂ ਸਤਜੀਤ ਦੀ ਮਾਸੀ ਦੇ ਘਰ ਪਹੁੰਚਿਆ ਤਦ ਹੀਰਾ ਅਤੇ ਉਹਦੀ ਮਾਂ ਇਕ ਮੰਜੇ 'ਤੇ ਬੈਠੀਆਂ ਸਨ ਅਤੇ ਉਹਦੀ ਮਾਸੀ ਦੂਜੇ ਮੰਜੇ 'ਤੇ। ਸਤਜੀਤ ਦੀ ਮਾਸੀ ਅਤੇ ਹੀਰਾ ਦੀ ਸ਼ਕਲ ਆਪਸ 'ਚ ਬਹੁਤ ਮਿਲਦੀ ਸੀ। ਮੈਂ ਹੱਥ ਜੋੜ ਕੇ ਤਿੰਨਾਂ ਨੂੰ 'ਸਤਿ ਸ੍ਰੀ ਅਕਾਲ' ਬੁਲਾਈ। ਸਤਜੀਤ ਦੀ ਮਾਂ ਅਤੇ ਮਾਸੀ ਨੇ ਉੱਚੀ ਦੇ ਕੇ 'ਸਤਿ ਸ੍ਰੀ ਅਕਾਲ' ਕਿਹਾ ਪਰ ਹੀਰਾ ਨੇ ਆਪਣੇ ਮੂੰਹ 'ਚ ਹੀ 'ਸਤਿ ਸ੍ਰੀ ਅਕਾਲ' ਕਹੀ ਅਤੇ ਸਿਰ ਨੀਵਾਂ ਕਰ ਕੇ ਬੈਠੀ ਰਹੀ। "ਦੇਖਿਆ, ਸਤਜੀਤ ਦਾ ਨਾਉਂ ਸੁਣ ਕੇ ਕਿਵੇਂ ਭੱਜਿਆ ਆਇਆ ਐ ..... ਜੇ ਮੈਂ ਬੁਲਾਉਂਦੀ ਤਾਂ ਘੱਟ-ਵੱਧ ਹੀ ਆਉਂਦਾ।" ਸਤਜੀਤ ਦੀ ਮਾਸੀ ਨੇ ਆਪਣੇ ਸੁਭਾਵਿਕ ਰੋਹਬ-ਦਾਬ ਵਾਲੀ ਆਵਾਜ਼ ਵਿਚ ਕਿਹਾ। ਮੈਂ ਕੁਝ ਜੁਆਬ ਨਾ ਦਿੱਤਾ ਅਤੇ ਪੀੜ੍ਹੀ 'ਤੇ ਬੈਠ ਗਿਆ, ਜੋ ਉਸ ਨੇ ਆਪਣੀ ਕੁੜੀ ਨੂੰ ਕਹਿ ਕੇ ਮੇਰੇ ਬੈਠਣ ਵਾਸਤੇ ਮੰਗਵਾਈ ਸੀ। ਹੀਰਾ ਨੂੰ ਵੇਖ ਕੇ ਮੈਨੂੰ ਪਹਿਲੀ ਵਾਰ ਅਹਿਸਾਸ ਹੋਇਆ ਕਿ ਉਹ ਪੂਰੀ ਔਰਤ ਹੋ ਗਈ ਸੀ ਅਤੇ ਉਹ ਵਾਸਤਵ ਵਿਚ ਹੀ ਕਾਫ਼ੀ ਸੁੰਦਰ ਸੀ। ਉਸ ਦਿਨ ਉਹ ਆਪਣੇ ਸੁਭਾਅ ਦੇ ਉਲਟ ਸ਼ਾਂਤ ਬੈਠੀ ਸੀ। ਮੈਂ ਅਜੇ ਤਕ ਕੋਈ ਗੱਲ ਛੇੜਨ ਲਈ ਮਨ ਬਣਾ ਰਿਹਾ ਸਾਂ ਕਿ ਸਤਜੀਤ ਦੀ ਮਾਸੀ ਨੇ ਬੋਲਣਾ ਸ਼ੁਰੂ ਕਰ ਦਿੱਤਾ, "ਤੈਨੂੰ ਕੁਲਦੀਪ ਪਤਾ ਐ ਕਿ ਹੀਰਾ ਦਾ ਵਿਆਹ ਅੱਠ-ਦਸ ਮਹੀਨੇ ਪਹਿਲਾਂ ਹੋ ਚੁੱਕਿਆ ਐ ..... ਘਰ ਵਾਲਾ ਫ਼ੌਜ 'ਚ ਕਪਤਾਨ ਐ। ਜ਼ਿਆਦਾ ਅਸਾਮ ਵੱਲ ਰਹਿੰਦਾ ਐ।" ਜਦੋਂ ਉਹ ਕੁਝ ਦੱਸ ਰਹੀ ਸੀ, ਤਦ ਸਤਜੀਤ ਦੀ ਮਾਂ ਅਤੇ ਹੀਰਾ ਆਪਸ 'ਚ ਕੁਝ ਹੋਰ ਹੀ ਬਾਰੇ ਇਉਂ ਬੋਲਦੀਆਂ ਰਹੀਆਂ, ਜਿਵੇਂ ਉਨ੍ਹਾਂ ਨੂੰ ਸਤਜੀਤ ਦੀ ਮਾਸੀ ਦੀ ਗੱਲ ਨੂੰ ਅਣਗੌਲਿਆਂ ਕੀਤਾ ਹੋਵੇ ਅਤੇ ਇਹ ਚਾਹੁੰਦੀਆਂ ਹੋਣ ਕਿ ਹੀਰਾ ਦੇ ਵਿਆਹ ਦੀ ਗੱਲ ਨਾ ਕੀਤੀ ਜਾਵੇ। "ਕਾਹਦਾ ਵਿਆਹ ਹੋਇਆ ਐ", ਸਤਜੀਤ ਦੀ ਮਾਂ ਨੇ ਹੌਕਾ ਲੈ ਕੇ ਕਿਹਾ, "ਤਿੰਨ ਚਾਰ ਮਹੀਨੇ ਹੀ ਉਹਦੇ ਨਾਲ ਰਹੀ ਐ ..... ਮੁੜ ਕੇ ਨਾ ਇਹ ਗਈ ਐ ਅਤੇ ਨਾ ਹੀ ..... ਕਿਆ ਗਾਲ੍ਹ ਕੱਢਾਂ ਉ ..... ਨੂੰ, ਆਪ ਲੈਣ ਆਇਆ ਐ।" ਸਤਜੀਤ ਦੀ ਮਾਂ ਠਰ੍ਹੰਮੇ ਨਾਲ ਕਹਿੰਦੀ ਰਹੀ।

"ਆਹੋ, ਉਹਨੂੰ ਕਿਤੇ ਔਰਤ ਦੀ ਜ਼ਰੂਰਤ ਐ ..... ਵਿਆਹ ਪਤਾ ਨ੍ਹੀਂ ਕਾਹਨੂੰ ਕਰਵਾਉਣ ਨੂੰ ਫਿਰਦਾ ਤਾ।" ਸਤਜੀਤ ਦੀ ਮਾਸੀ ਨੇ ਗੁਸੈਲੀ ਆਵਾਜ਼ ਵਿਚ ਕਿਹਾ। ਮੈਂ ਭਲੀ-ਭਾਂਤ ਭਾਂਪ ਗਿਆ ਸਾਂ ਕਿ ਹੀਰਾ ਆਪਣੇ ਵਿਆਹ ਤੋਂ ਨਾ-ਖ਼ੁਸ਼ ਸੀ ਅਤੇ ਉਸ ਨੂੰ ਆਪਣੇ ਅਫ਼ਸਰ ਪਤੀ ਦੇ ਸੁਭਾਅ ਅਤੇ ਵਰਤਾਉ 'ਤੇ ਅਤਿਅੰਤ ਨਾਰਾਜ਼ਗੀ ਸੀ। ਫਿਰ ਹੀਰਾ ਮੈਨੂੰ ਸੰਬੋਧਨ ਹੋ ਕੇ ਬੋਲਣ ਲੱਗੀ, "ਤੇਰੀ ਵਹੁਟੀ ਦਾ ਕਿਆ ਹਾਲ ਹੈ ? ਉਹਨੂੰ ਆਪਣੀ ਤਰ੍ਹਾਂ ਪੜ੍ਹਾਕੂ ਤਾਂ ਨ੍ਹੀਂ ਬਣਾ ਲਿਆ। ਤੇਰਾ ਰੋਟੀ-ਪਾਣੀ ਤਾਂ ਵਕਤ ਸਿਰ ਬਣਾਉਂਦੀ ਹੋਊ .....।" ਫਿਰ ਉਹ ਮੇਰੇ ਉੱਤਰ ਦਾ ਇੰਤਜ਼ਾਰ ਕਰਨ ਲੱਗੀ। ਮੈਂ ਸੰਖੇਪ ਜਿਹੇ 'ਚ ਕਿਹਾ, "ਸਾਡੀ ਦੋਨਾਂ ਦੀ ਜ਼ਿੰਦਗੀ ਠੀਕ ਚੱਲ ਰਹੀ ਹੈ। ਮੇਰੀ ਵਹੁਟੀ ਮੇਰੀ ਪੜ੍ਹਾਈ 'ਚ ਨਾ ਕੋਈ ਅੜਚਨ ਹੈ ਅਤੇ ਨਾ ਹੀ ਕੋਈ ਉਤਸ਼ਾਹ



 

ਦਾ ਕਾਰਨ ਹੈ, ਪਰ ਮੇਰੀ ਮਾਂ ਨੂੰ ਮੇਰੀ ਵਹੁਟੀ ਦਾ ਕਾਫੀ ਸਹਾਰਾ ਹੈ। ਪਰ ਹੀਰਾ ਮੇਰੀਆਂ ਅੱਖਾਂ ਅਤੇ ਚਿਹਰੇ ਵਿਚ ਮੇਰੇ ਵਿਆਹ ਦਾ ਮੇਰੇ 'ਤੇ ਸਹੀ ਸਹੀ ਜੋ ਅਸਰ ਹੋਇਆ ਹੋਵੇ, ਉਸ ਨੂੰ ਪੜ੍ਹਨ ਦਾ ਜ਼ੋਰਦਾਰ ਯਤਨ ਕਰਦੀ ਜਾਪੀ। ਹੀਰਾ ਫਿਰ ਬੋਲੀ, "ਪਿਛਲੇ ਐਤਵਾਰ ਨੂੰ ਸਤਜੀਤ ਘਰ ਆਇਆ ਸੀ ..... ਕਹਿੰਦਾ ਸੀ ਕਿ ਉਹਨੇ ਤੈਨੂੰ ਦੋ ਚਿੱਠੀਆਂ ਕਾਲਜ ਦੇ ਪਤੇ 'ਤੇ ਪਾਈਆਂ ਪਰ ਤੇਰਾ ਕੋਈ ਜੁਆਬ ਨਹੀਂ ਗਿਆ। ਮੈਨੂੰ ਉਹਨੇ ਕਿਹਾ ਕਿ ਮੈਂ ਤੈਨੂੰ ਤਾੜ ਕੇ ਆਵਾਂ ਕਿ ਜੇ ਤੂੰ ਜੁਆਬ ਨਾ ਦਿੱਤਾ ਤਾਂ ਉਹ ਆਪ ਚੰਡੀਗੜ੍ਹੋਂ ਤੇਰੇ ਕਾਲਜ ਆ ਕੇ ਤੇਰੀ ਖ਼ਬਰ ਲਊਗਾ।" ਮੈਂ ਅਚੰਭਿਤ ਹੋ ਕੇ ਹੱਸਦੇ ਹੱਸਦੇ ਕਿਹਾ ਕਿ ਸਤਜੀਤ ਦੀ ਚਿੱਠੀ ਆਵੇ ਅਤੇ ਮੈਂ ਜੁਆਬ ਨਾ ਦੇਵਾਂ ਇਹ ਕਿਵੇਂ ਹੋ ਸਕਦਾ ਸੀ। ਮੈਂ ਦੱਸਿਆ ਕਿ ਮੈਨੂੰ ਸਤਜੀਤ ਦੀ ਇਕ ਭੀ ਚਿੱਠੀ ਨਹੀਂ ਮਿਲੀ। ਹੋ ਸਕਦਾ ਸੀ ਕਿ ਸਾਇੰਸ ਦੇ ਸੈਕਸ਼ਨ ਵਿਚ ਇਕ ਹੋਰ ਕੁਲਦੀਪ ਸਿੰਘ ਪੜ੍ਹਦਾ ਸੀ, ਜੋ ਹੋਸਟਲ ਵਿਚ ਰਹਿੰਦਾ ਸੀ ਅਤੇ ਡਾਕੀਆ ਇਹ ਚਿੱਠੀਆਂ ਉਹਦੇ ਕਮਰੇ 'ਚ ਸੁੱਟਦਾ ਰਿਹਾ ਹੋਵੇ।

"ਮੈਂ ਤਾਂ ਸਤਜੀਤ ਨੂੰ ਕਹਿ 'ਤਾ, ਕੁਲਦੀਪ ਐਹੋ ਜਿਹਾ ਨ੍ਹੀਂ ਹੋ ਸਕਦਾ ..... ਜ਼ਰੂਰ ਕਿਤੇ ਕੋਈ ਨੁਕਸ ਹੈ।" ਹੀਰਾ ਦੀ ਮਾਂ ਨੇ ਮੇਰਾ ਪੱਖ ਲਿਆ, ਜਿਸ 'ਤੇ ਮੈਂ ਖ਼ੁਸ਼ ਹੋਇਆ। ਫਿਰ ਹੀਰਾ ਮੈਥੋਂ ਕਾਲਜ ਦੀ ਜ਼ਿੰਦਗੀ ਬਾਰੇ ਹੋਰ ਗੱਲਾਂ ਕਰਦੀ ਪੁੱਛਦੀ ਰਹੀ, ਉਹਦੀ ਮਾਸੀ ਤੇ ਮਾਂ ਆਪਣੇ ਘਰ-ਬਾਰ ਦੀਆਂ ਗੱਲਾਂ 'ਚ ਰੁੱਝੀਆਂ ਰਹੀਆਂ। ਮੈਂ ਆਪਣੀ ਪੜ੍ਹਾਈ ਬਾਰੇ ਉਹਨੂੰ ਦੱਸਿਆ ਕਿ ਹਾਲ ਤਕ ਤਾਂ ਢਿੱਲ-ਮਿਸ ਜਿਹੀ ਹੀ ਸੀ, ਅੱਗੇ ਪਤਾ ਨਹੀਂ। ਢਿੱਲ-ਮਿਸ ਸੁਣ ਕੇ ਉਹ ਚੌਂਕੀ, "ਇਸ ਤਰ੍ਹਾਂ ਕਿਉਂ ? ਤੂੰ ਪੜ੍ਹਾਈ 'ਚ ਐਨੀ ਰੁਚੀ ਅਤੇ ਮਨ ਲਗਾਉਂਦਾ ਸੈਂ, ਹੁਣ ਕਿਆ ਹੋ ਗਿਆ ? ਉਹੀ ਗੱਲ ਨਾ ਕਿਤੇ ਕਰਦੀਂ।" ਉਹ ਫਿਰ ਸਿਰ ਨੂੰ ਇਧਰ ਉਧਰ ਘੁਮਾਉਂਦੀ ਕਹਿਣ ਲੱਗੀ, "ਅਸੀਂ ਨ੍ਹੀਂ ਜੀ ਮੰਨਦੇ, ਅਸੀਂ ਨ੍ਹੀਂ ਜੀ ਮੰਨਦੇ .....।" ਕਹਿੰਦੀ ਕਹਿੰਦੀ ਉਹ ਮੇਰਾ ਪ੍ਰਤੀਕਰਮ ਭਾਂਪਣ ਲੱਗੀ।

"ਮੈਂ ਤਾਂ ਆਪਣਾ ਪੂਰਾ ਜ਼ੋਰ ਲਗਾਉਂਦਾਂ ਸਫਲਤਾ ਪਾਉਣ ਲਈ।" ਮੈਂ ਜੁਆਬ ਦਿੱਤਾ। ਫਿਰ ਉਸ ਨੂੰ ਪਤਾ ਨਹੀਂ ਕੀ ਸੁੱਝਿਆ, ਪੁੱਛਣ ਲੱਗੀ, "ਤੁਹਾਡੇ ਕਾਲਜ ਵਿਚ ਕੁੜੀਆਂ ਭੀ ਜ਼ਰੂਰ ਪੜ੍ਹਦੀਆਂ ਹੋਣੀਆਂ ਐਂ ..... ਕਿਧਰੇ ?"

ਮੈਂ ਦੱਸਿਆ ਕਿ ਪੜ੍ਹਦੀਆਂ ਸਨ ਪਰ ਕਿਧਰੇ ਕੀ ਹੋਣਾ ਸੀ।

"ਆਹੋ ਕੀ ਹੋਣਾ ਸੀ, ਕਿਸੇ ਕੁੜੀ ਨਾਲ ਦੋਸਤੀ ਤਾਂ ਨ੍ਹੀਂ ਕਰ'ਲੀ ?"

ਮੈਂ ਇਸ ਦਾ ਜੁਆਬ ਇਉਂ ਦਿੱਤਾ ਕਿ ਹੀਰਾ ਨੂੰ ਯਕੀਨ ਹੋ ਗਿਆ ਕਿ ਅਜਿਹਾ ਕੁਝ ਨਹੀਂ ਸੀ ਹੋਇਆ। ਪਰ ਉਧਰ ਮਾਸੀ ਨੂੰ ਸ਼ਰਾਰਤ ਸੁੱਝੀ ਅਤੇ ਕਹਿਣ ਲੱਗੀ, "ਜ਼ਰੂਰ, ਜ਼ਰੂਰ, ਐਂਤਰ੍ਹਾਂ ਹੀ ਹੋਇਆ ਹੋਊ ..... ਨਹੀਂ ਤਾਂ ਪੜ੍ਹਾਈ ਵਿਚ ਕਿਉਂ ਵਿਘਨ ਪਊ। ਤੇਰੀ ਮਾਂ ਨੂੰ ਵੀ ਜ਼ਰੂਰ ਦੱਸੂ ਇਹ ਗੱਲ .....।" ਫਿਰ ਅਸੀਂ ਪਿੰਡ ਤੇ ਸ਼ਹਿਰ ਦੇ ਫ਼ਰਕ ਦੀਆਂ ਗੱਲਾਂ ਕਰਦੇ ਰਹੇ। ਉਤਰ ਰਹੀ ਠੰਢ ਦਾ ਭੀ ਜ਼ਿਕਰ ਹੁੰਦਾ ਰਿਹਾ। ਘੰਟੇ ਕੁ ਬਾਅਦ ਮੈਂ ਜਦੋਂ ਉੱਠ ਕੇ ਜਾਣ ਲਈ ਖੜ੍ਹਾ ਹੋਇਆ ਤਾਂ ਸਤਜੀਤ ਦੀ ਮਾਂ ਬੋਲੀ, "ਸਤਜੀਤ ਨੂੰ ਚਿੱਠੀ ਜ਼ਰੂਰ ਲਿਖੀਂ ਪੁੱਤ। ਕਿਸੇ ਐਤਵਾਰ ਨੂੰ ਸਤਜੀਤ ਦੇ ਆਉਣ 'ਤੇ ਸਾਡੇ ਪਿੰਡ ਜ਼ਰੂਰ ਚੱਕਰ ਮਾਰੀਂ। ਬਹੁਤ ਚੰਗਾ ਲੱਗਦਾ ਐ, ਤੁਹਾਡਾ ਮਿਲਣਾ, ਅੱਛਾ।"

"ਮੈਂ ਜ਼ਰੂਰ ਆਉਂਗਾ, ਮਾਸੀ।" ਕਹਿ ਕੇ ਮੈਂ ਉਥੋਂ ਘਰ ਨੂੰ ਆ ਗਿਆ।

## ਤੇਈਵਾਂ

ਦਸ ਕੁ ਦਿਨ ਪਹਿਲਾਂ ਜਦੋਂ ਮੈਂ ਅਤੇ ਬਾਪੂ ਆਪਣੇ ਖੇਤ 'ਚੋਂ ਮੱਕੀ ਵੱਢ ਰਹੇ ਸਾਂ ਤਦ ਉਸ ਨੇ ਫਿਰ ਭੈਣ ਲਾਡੋ ਦੇ ਵਿਆਹ ਦੀ ਗੱਲ ਛੇੜੀ। ਕਹਿਣ ਲੱਗਾ, "ਦਿਨ ਤਾਂ ਮਾਰੋ-ਮਾਰ ਕਰਦੇ ਲੰਘੀ ਜਾਂਦੇ ਐ, ਝੋਟੀ ਨੂੰ ਵੇਚ ਕੇ ਜ਼ਰੂਰ ਪੈਸੇ ਸਾਂਭ ਲੈਣੇ ਚਾਹੀਦੇ ਐ। ਜੇ ਦਸ ਦਿਨ ਹੋਰ ਲੰਘ ਗਏ ਤਾਂ ਫਿਰ ਐਨੀ ਰਕਮ ਕਿਸੇ ਨੇ ਨਹੀਂ ਦੇਣੀ।"

ਮੈਂ ਕਿਹਾ ਕਿ ਜਿਵੇਂ ਉਸ ਨੂੰ ਠੀਕ ਲੱਗਦਾ ਸੀ ਕਰ ਲੈਣਾ ਚਾਹੀਦਾ ਹੈ।

"ਐ ਗੱਲ ਨਹੀਂ, ਪਰ ਮੈਂ ਝੋਟੀ ਨੂੰ 'ਕੱਲਾ ਤਾਂ ਲੈ ਕੇ ਜਾਣ ਤੋਂ ਰਿਹਾ। ਰਾਹ 'ਚ ਕੋਈ ਦੋ-ਚਾਰ ਗੁੰਡੇ ਬਦਮਾਸ਼ ਹੀ ਜਾਹ ਜਾਂਦੀ ਨਾ ਕਰ ਦੇਣ, ਸਾਰੀ ਕਰੀ-ਕਤਰੀ ਖੂਹ ਵਿਚ ਪੈ ਜੂ।" ਉਸ ਨੇ ਆਪਣਾ ਡਰ ਪ੍ਰਗਟ ਕੀਤਾ।

ਮੈਂ ਭਾਵੇਂ ਕਹਿ ਦਿੱਤਾ ਕਿ ਕੁਝ ਹੋਵੇ, ਮੈਥੋਂ ਝੋਟੀ ਹਿੱਕ ਕੇ ਉਸ ਦੇ ਨਾਲ ਮੰਡੀ ਨਹੀਂ ਜਾਇਆ ਜਾਂਦਾ, ਪਰ ਮੈਂ ਭਾਂਪ ਗਿਆ ਸਾਂ ਕਿ ਬਾਪੂ ਜਦੋਂ ਇਸ ਤਰ੍ਹਾਂ ਗੱਲਾਂ ਕਰਦਾ ਸੀ, ਤਦ ਇਸ ਵਿਚ ਕੋਈ ਦਾਉ-ਪੇਚ ਜ਼ਰੂਰ ਹੁੰਦਾ ਸੀ। ਮੇਰਾ ਉੱਤਰ ਸੁਣ ਕੇ ਉਹ ਬੋਲਿਆ, "ਚੰਗਾ, ਝੋਟੀ ਨੂੰ ਵੇਚਣਾ ਰਹਿਣ ਦਿੰਨੇ ਆਂ। ਐਂ ਕਰਦੇ ਆਂ ਇਸੇ ਖੇਤ ਨੂੰ ਕਿਸੇ ਜੱਟ ਪਾਸ ਰਹਿਣ ਰੱਖ ਦੇਨੇ ਆਂ। ਪੰਜ-ਸੱਤ ਹਜ਼ਾਰ ਤਾਂ ਮਿਲ ਜਾਊ .....।" ਫਿਰ ਥੋੜ੍ਹਾ ਰੁਕ ਕੇ ਬੋਲਿਆ, "ਪਰ ਦੇਖ ਲੈ, ਡੰਗਰਾਂ ਦੇ ਕੱਖ-ਕੰਡੇ ਦਾ ਫਿਰ ਕਿਆ ਬਣੂੰ ? ਤੇਰੀ ਮਾਂ ਨੂੰ ਹੀ ਚਾਦਰ ਖੁਰਪਾ ਚੱਕ ਕੇ ਵੱਟ ਵੱਟ ਫਿਰਨਾ ਪਊ। ਆਪਣੀ ਸੋਚ-ਵਿਚਾਰ ਲੈ।" ਫਿਰ ਉਹ ਬਿਲਕੁਲ ਚੁੱਪ ਸਾਧੀ ਮੱਕੀ ਦੇ ਟਾਂਡੇ 'ਕੁਤਰ ਕੁਤਰ' ਕਰ ਕੇ ਵੱਢਦਾ ਰਿਹਾ। ਬਾਪੂ ਨੂੰ ਪੂਰਨ-ਭਾਂਤ ਪਤਾ ਸੀ ਕਿ ਮੈਂ ਬੇਬੇ ਨੂੰ ਸਵੇਰੇ ਸਵੇਰੇ ਖੁਰਪਾ ਅਤੇ ਚਾਦਰ ਚੁੱਕੀ ਕੱਖਾਂ ਨੂੰ ਜਾਂਦੀ ਨਹੀਂ ਵੇਖ ਸਕਦਾ ਸਾਂ। ਇਸ ਛੋਟੇ ਜਿਹੇ ਖੇਤ 'ਤੇ ਮਾਲਕੀ ਕਰ ਕੇ ਬਾਪੂ ਨੇ ਜਿਵੇਂ ਆਪਣਾ ਆਰਥਿਕ ਅਤੇ ਸਮਾਜਿਕ ਜੀਵਨ ਚਲਾਇਆ ਹੋਇਆ ਸੀ। ਬੇਬੇ ਬਹੁਤ ਹੀ ਘੱਟ ਕੱਖ ਲੈਣ ਜਾਂਦੀ ਸੀ। ਉਹ ਮੇਰੀਆਂ ਭੈਣਾਂ ਨਾਲ ਜਾਂ ਕਿਸੇ ਹੋਰ ਔਰਤ ਨਾਲ ਦਰੀਆਂ ਬੁਣਦੀ, ਖੇਸੀਆਂ ਬੁਣਦੀ, ਕੱਢਦੀ ਉਣਦੀ, ਪਲੰਘਾਂ 'ਤੇ ਵੇਲ ਬੂਟੇ ਪਾਉਂਦੀ ਰਹਿੰਦੀ ਅਤੇ ਪੈਸਿਆਂ ਵੱਲੋਂ ਇਸ ਤਰ੍ਹਾਂ ਹੱਥ ਖੁੱਲ੍ਹਾ ਰੱਖਦੀ। ਬਾਪੂ ਆਪਣੀਆਂ ਜੁੱਤੀਆਂ ਦੀ ਕਾਰੀਗਰੀ ਲਈ ਤਾਂ ਪੰਜ-ਸੱਤ ਮੀਲਾਂ 'ਚ ਜਾਣਿਆ ਜਾਂਦਾ ਸੀ, ਪਰ ਨਾਲ ਹੀ ਉਹ ਗਾਵਾਂ-ਮੱਝਾਂ ਨੂੰ ਵੇਚ-ਖਰੀਦ ਕੇ ਭੀ ਇਤਨੀ ਕੁ ਕਮਾਈ ਕਰ ਲੈਂਦਾ ਸੀ ਕਿ ਸਾਡੇ ਟੱਬਰ ਦਾ ਗੁਜ਼ਾਰਾ ਚੱਲ ਜਾਂਦਾ ਸੀ। ਮੇਰੇ ਦਿਮਾਗ਼ ਵਿਚ ਕਾਮਿਆਂ ਦੀਆਂ ਜ਼ਨਾਨੀਆਂ ਅਤੇ ਬੇਟੀਆਂ ਦਾ ਸੁਬਹ-ਸ਼ਾਮ ਕੱਖ-ਕੰਡਾ ਲੈਣ ਵਾਸਤੇ ਬਾਹਰ-ਅੰਦਰ ਤੁਰੇ ਰਹਿਣਾ ਇਕ ਫ਼ਿਲਮ ਦੀ ਤਰ੍ਹਾਂ ਘੁੰਮ ਗਿਆ। ਮੈਂ ਮਨ ਹੀ ਮਨ ਖਿਝ ਕੇ ਕਿਹਾ ਕਿ ਜੇ ਉਹ ਹੋਰ ਕੁਝ ਨਹੀਂ ਸੀ ਕਰ ਸਕਦਾ ਤਾਂ ਮੈਂ ਉਸ ਦੇ ਨਾਲ ਝੋਟੀ ਨੂੰ ਵਿਕਾਉਣ ਲਈ ਮੰਡੀ ਚੱਲਾਂਗਾਂ।

ਜਦੋਂ ਸੰਝ ਵੇਲੇ ਅਸੀਂ ਰੋਟੀ ਖਾਣ ਬੈਠੇ ਅਤੇ ਬੇਬੇ ਨੇ ਪੁੱਛਿਆ ਕਿ ਕੱਲ੍ਹ ਨੂੰ ਅਸੀਂ ਦੋਨੋਂ ਮੰਡੀ ਜਾਵਾਂਗੇ ਕਿ ਨਹੀਂ ਤਾਂ ਬਾਪੂ ਨੇ ਕਿਹਾ, "ਪਹਿਲਾਂ ਰੋਟੀਆਂ 'ਤੇ ਆਚਾਰ ਅਤੇ ਚਟਣੀ ਲਿਆ ਕੇ ਧਰ, ਦੁਪਹਿਰ ਦੀ ਦਾਲ ਤਾਂ ਭੋਰਾ ਚੰਗੀ ਨਹੀਂ।" ਫਿਰ ਕਹਿਣ ਲੱਗਾ, "ਜਾਣਾ ਤਾਂ ਹੈ ਈ ਪਰ ਇਹ ਵੀ ਤਾਂ ਤਿਆਰ ਹੋਵੇ।"

"ਮੈਂ ਚੱਲੂੰਗਾ, ਪਰ ਸਵੇਰੇ ਜਲਦੀ ਨਿਕਲਾਂਗੇ, ਕਿਉਂਕਿ ਮੈਂ ਕਾਲਜ ਜ਼ਰੂਰ ਜਾਣਾ ਐ। ਕੱਲ੍ਹ ਨੂੰ ਅੰਗਰੇਜ਼ੀ ਦੇ ਪ੍ਰੋਫ਼ੈਸਰ ਦੀ ਘੰਟੀ ਹੈ, ਜਿਹੜਾ ਮੈਨੂੰ ਬਹੁਤ ਚੰਗਾ ਲੱਗਦਾ ਐ।" ਮੈਂ

ਜੁਆਬ ਦਿੱਤਾ।

"ਚੰਗਾ, ਜਿਵੇਂ ਮਰਜ਼ੀ ਕਰ ਲੀਂ। ਇਕ ਵਾਰ ਝੋਟੀ ਨੂੰ ਲੈ ਕੇ ਮੰਡੀ ਵੜ ਜਾਈਏ ਅਤੇ ਜਿੰਨੀ ਜਲਦੀ ਹੋ ਸਕੇ, ਵੇਚ ਦਿਆਂਗੇ। ਜੇ ਕੋਈ ਦਲਾਲ ਮਿਲ ਜਾਵੇ ਹੋਰ ਭੀ ਚੰਗਾ ਐ।" ਬਾਪੂ ਨੇ ਕਿਹਾ।

"ਐਂ ਈ ਕਰਾਂਗੇ।" ਮੈਂ ਕਿਹਾ।

..... ..... ..... ..... .....

ਬਾਪੂ ਨੂੰ ਭਾਵੇਂ ਸਵੱਖਤੇ ਉੱਠਣ ਦੀ ਆਦਤ ਆਪਣੇ ਬਚਪਨ ਤੋਂ ਹੀ ਸੀ, ਪਰ ਉਸ ਦਿਨ ਉਹ ਹੋਰ ਭੀ ਅੱਧਾ ਘੰਟਾ ਪਹਿਲਾਂ ਜਾਗ ਪਿਆ। ਆਪ ਉਹ ਬਾਅਦ 'ਚ ਨਹਾਇਆ-ਧੋਇਆ ਪਰ ਝੋਟੀ ਨੂੰ ਉਸ ਨੇ ਨਵ੍ਹਾ ਦਿੱਤਾ ਅਤੇ ਸਿੰਗਾਂ ਨੂੰ ਤੇਲ ਲਾ ਕੇ ਨਵਾਂ ਸੰਗਲ ਭੀ ਉਹਦੇ ਗੱਲ ਵਿਚ ਪਾ ਦਿੱਤਾ। ਝੋਟੀ ਦੇ ਪੈਰਾਂ 'ਚ ਥੋੜ੍ਹਾ ਜਿਹਾ ਨੁਕਸ ਸੀ, ਜਿਸ ਦੀ ਬਾਪੂ ਨੂੰ ਚਿੰਤਾ ਜਿਹੀ ਸੀ, ਪਰੰਤੂ ਉਸ ਬਾਰੇ ਉਹ ਕੁਝ ਨਾ ਕਰ ਸਕਿਆ।

ਮੈਂ ਭੀ ਆਮ ਦਿਨਾਂ ਨਾਲੋਂ ਉਸ ਦਿਨ ਘੰਟਾ ਕੁ ਪਹਿਲਾਂ ਉਠਿਆ। ਚਾਹ ਪੀ ਕੇ ਬਾਪੂ ਦੇ ਨਾਲ ਜਾਣ ਦੀ ਤਿਆਰੀ ਕਰਨ ਲੱਗ ਪਿਆ।

ਮੈਂ ਸਾਈਕਲ ਚੁੱਕ ਕੇ ਬਾਹਰ ਗਲੀ ਵਿਚ ਖੜਾ ਕਰਨ ਦੀ ਤਿਆਰੀ ਵਿਚ ਸਾਂ ਕਿ ਬਾਪੂ ਬੈਠਕ ਵਿਚ ਆਇਆ ਅਤੇ ਬੋਲਿਆ, "ਚੱਲੀਏ ਫਿਰ ਹੁਣ ?" ਮੈਂ ਕਿਹਾ ਕਿ ਹਾਂ, ਝੋਟੀ ਨੂੰ ਖੋਲ੍ਹ ਲਿਆ। ਮੈਂ ਸਾਈਕਲ ਲੈ ਕੇ ਸੜਕ 'ਤੇ ਖੜਾ ਸਾਂ। ਉਹ ਮਿੰਟਾਂ 'ਚ ਹੀ ਝੋਟੀ ਨੂੰ ਸੰਗਲੋਂ ਫੜੀ ਉਹਦੇ ਅੱਗੇ ਚੱਲਦਾ ਮੈਨੂੰ ਆ ਮਿਲਿਆ। ਉਹ ਝੋਟੀ ਦਾ ਸੰਗਲ ਫੜੀ ਅੱਗੇ ਅੱਗੇ ਚੱਲਣ ਲੱਗਿਆ ਅਤੇ ਮੈਂ ਸਾਈਕਲ ਨੂੰ ਰੇੜ੍ਹੀ ਅਤੇ ਇਕ ਪਤਲੀ ਜਿਹੀ ਸ਼ਹਿਤੂਤ ਦੀ ਛਿਟੀ ਨਾਲ ਝੋਟੀ ਨੂੰ ਹੱਕਦਾ ਰਿਹਾ। ਅੱਧਾ ਕੁ ਮੀਲ ਹੀ ਹੋਇਆ ਸੀ ਕਿ ਪਿੱਛੋਂ ਕੋਈ ਸਾਈਕਲ ਦੀ ਘੰਟੀ ਵਜਾਉਂਦਾ ਵਜਾਉਂਦਾ ਬਾਪੂ ਦੇ ਕੋਲ ਆ ਕੇ ਸਾਈਕਲੋਂ ਉਤਰਿਆ ਅਤੇ ਉਸ ਨੇ ਬਾਪੂ ਦੇ ਨਾਲ ਨਾਲ ਚੱਲਣਾ ਸ਼ੁਰੂ ਕਰ ਦਿੱਤਾ। ਮੈਂ ਝੱਟਪੱਟ ਪਛਾਣ ਗਿਆ ਕਿ ਉਹ ਇੰਦਰ ਪ੍ਰਤਾਪ ਸੀ। ਉਸੇ ਤਰ੍ਹਾਂ ਬਹੋਲਾ, ਆਰੀ ਅਤੇ ਇਸ ਤਰ੍ਹਾਂ ਦੇ ਕੁਝ ਹੋਰ ਸੰਦ ਝੋਲੇ ਵਿਚ ਪਾ ਕੇ ਸਾਈਕਲ ਦੇ ਹੈਂਡਲ 'ਤੇ ਲਟਕਾਏ ਹੋਏ ਸਨ।

"ਅੱਜ ਬਾਈ ਕਿਧਰ ਨੂੰ ?" ਉਹ ਬਾਪੂ ਨੂੰ ਪੁੱਛਣ ਲੱਗਿਆ। ਉਹ ਭਾਵੇਂ ਸੁਭਾਅ ਪੱਖੋਂ ਮਖ਼ੌਲੀਆ ਜਿਹਾ ਸੀ ਪਰ ਬਾਪੂ ਨਾਲ ਉਹ ਗੱਲ ਸਤਿਕਾਰ-ਭਾਵ ਨਾਲ ਹੀ ਕਰਦਾ ਸੀ।

"ਆ ਬਈ, ਇੰਦਰ! ਪਹਿਲਾਂ ਤੂੰ ਦੱਸ ਸੁਵੱਖਤੇ ਹੀ ਕਿਧਰ ਦੀ ਚੜ੍ਹਾਈ ਕੀਤੀ ਐ ?" ਬਾਪੂ ਨੇ ਪੁੱਛਿਆ।

"ਬਾਈ, ਤੈਨੂੰ ਪਤਾ ਈ ਐ, ਅਸੀਂ ਤਾਂ ਸਾਰੀ ਉਮਰ ਲੋਕਾਂ ਦੀਆਂ ਬਾਰੀਆਂ, ਦਰਵਾਜ਼ੇ ਅਤੇ ਮਕਾਨ ਬਣਾਉਂਦਿਆਂ ਨੇ ਹੀ ਕੱਟਣੀ ਐ। ਐ ਨਾਲ ਦੇ ਪਿੰਡ ਲਪਟੈਨਾਂ ਦੇ ਪੰਦਰਾਂ ਕੁ ਦਿਨ ਦਾ ਇਸੇ ਆਹਰ 'ਚ ਲੱਗਿਆ ਹੋਇਆਂ। ਰੋਟੀ ਪਾਣੀ ਵਧੀਆ ਦਿੰਦੇ ਐ ਅਤੇ ਪੈਸੇ ਲੈਣ ਵਾਸਤੇ ਵੀ ਵਾਰ ਵਾਰ ਚੱਕਰ ਨਹੀਂ ਮਾਰਨੇ ਪੈਂਦੇ।" ਇੰਦਰ ਪ੍ਰਤਾਪ ਨੇ ਜੁਆਬ ਦਿੱਤਾ।

"ਚੰਗਾ ਭਾਈ! ਕੰਮ ਤਾਂ ਬੰਦੇ ਦਾ ਭਾਗ ਹੁੰਦਾ ਐ, ਹੋਰ ਆਪਾਂ ਕਿਆ ਜ਼ਿੰਦਗੀ ਵਿਚੋਂ ਕੱਢਣਾ ਪਾਉਣਾ ਐ। ਮੈਂ ਤਾਂ ਝੋਟੀ ਨੂੰ ਮੰਡੀ ਲੈ ਕੇ ਚੱਲਿਆ ਆਂ, ਮੁੰਡੇ ਨੂੰ ਵੀ ਸਗਵਾਂ ਮੈਂ ਕਸ਼ਟ ਦਿੱਤਾ ਅੱਜ। ਪਰ ਕਰੀਏ ਵੀ ਕਿਆ ? ਕੁਛ ਘਰ ਦੇ ਖ਼ਰਚ ਚਲਾਉਣੇ ਐਂ ..... ਕੁੜੀ



 

ਦਾ ਵਿਆਹ ਵੀ ਵਿਸਾਖ ਦੇ ਮਹੀਨੇ ਕਰਨ ਦੀ ਸੋਚਦਾਂ। ਮੁੰਡੇ ਵਾਲੇ ਜ਼ੋਰ ਪਾਉਂਦੇ ਐ।" ਬਾਪੂ ਨੇ ਵਿਥਿਆ ਕਹੀ।

"ਚੰਗਾ ਚੰਗਾ! ਰੱਬ ਭਲੀ ਹੀ ਕਰੂ।" ਇਹ ਕਹਿੰਦਾ ਹੋਇਆ ਇੰਦਰ ਪ੍ਰਤਾਪ ਸਾਈਕਲ 'ਤੇ ਚੜ੍ਹ ਗਿਆ।

ਅਸੀਂ ਚੱਲਦੇ ਗਏ, ਝੋਟੀ ਮੱਠੀ-ਚਾਲ ਹੀ ਤੁਰ ਰਹੀ ਸੀ। ਇਕ ਖੇਤ ਦੇ ਕਿਨਾਰੇ, ਜੋ ਸੜਕ ਦੇ ਨਾਲ ਹੀ ਲੱਗਦਾ ਸੀ, ਦਰੱਖ਼ਤਾਂ ਦੇ ਝੁੰਡ ਵਿਚ ਬੰਬੀ ਚੱਲ ਰਹੀ ਸੀ। ਸਾਇਫ਼ਨ ਦੇ ਰਾਹੀਂ ਪਾਣੀ ਨੂੰ ਸੜਕ ਤੋਂ ਪਾਰ ਲੰਘਾਇਆ ਗਿਆ ਸੀ। ਬਾਪੂ ਨੇ ਝੋਟੀ ਨੂੰ ਇਕ ਸਾਇਫ਼ਨ ਦੇ ਸਿਰੇ 'ਤੇ ਖੜੀ ਕਰ ਕੇ ਪਾਣੀ ਪਿਲਾਉਣਾ ਸ਼ੁਰੂ ਕੀਤਾ। ਜਦ ਉਸ ਨੇ ਪਾਣੀ ਪੀ ਲਿਆ ਤਦ ਉਸ ਦੇ ਪਿੰਡੇ 'ਤੇ ਪਾਣੀ ਦੇ ਛਿੱਟੇ ਸੁਟਣ ਲੱਗ ਪਿਆ ਤਾਂ ਜੋ ਝੋਟੀ ਦੇ ਵਾਲਾਂ 'ਤੇ ਪਈ ਧੂੜ ਉਤਰ ਜਾਵੇ ਅਤੇ ਵੇਖਣ ਨੂੰ ਨਵੀਂ ਨਕੋਰ ਲੱਗੇ। ਇਤਨੇ ਨੂੰ ਇਕ ਦਸ ਕੁ ਸਾਲ ਦਾ ਮੁੰਡਾ ਬੰਬੀ ਵਾਲੇ ਕੋਠੇ ਵਿਚੋਂ ਨਿਕਲਿਆ ਅਤੇ ਕਹਿੰਦਾ, "ਮੈਂ ਡੱਬਾ ਲਿਆ ਕੇ ਦਿੰਦਾ ਆਂ, ਉਹਦੇ ਨਾਲ ਇਹਨੂੰ ਨਵ੍ਹਾਓ।"

"ਨਹੀਂ, ਨਹੀਂ ਬੱਲਿਆ, ਕੰਮ ਸਰ ਗਿਆ ਅਤੇ ਅਸੀਂ ਧੁੱਪ ਚੜ੍ਹਨ ਤੋਂ ਪਹਿਲਾਂ ਪਹਿਲਾਂ ਮੰਡੀ ਜਾਣਾ ਚਾਹੁੰਦੇ ਆਂ।" ਫਿਰ ਅਸੀਂ ਕਦੀ ਨਹਿਰ ਦੀ ਪਟੜੀ ਚੜ੍ਹਦੇ, ਕਦੀ ਉਤਰਦੇ। ਨਹਿਰ ਪੂਰੀ ਭਰ ਕੇ ਵਹਿ ਰਹੀ ਸੀ। ਵਾਤਾਵਰਣ ਸ਼ਾਂਤ ਸੀ। ਬਾਪੂ ਸੰਗਲ ਫੜੀ ਅੱਗੇ ਅਤੇ ਮੈਂ ਸਾਈਕਲ ਰੇੜ੍ਹੀ ਪਿੱਛੇ ਪਿੱਛੇ। ਅਸੀਂ ਤਿੰਨ ਕਿਲੋਮੀਟਰ ਦਾ ਪੈਂਡਾ ਇਕ ਭੀ ਸ਼ਬਦ ਆਪਸ 'ਚ ਸਾਂਝਾ ਕੀਤੇ ਬਗ਼ੈਰ ਤਹਿ ਕੀਤਾ। ਬੱਸ ਇਨ੍ਹਾਂ ਤਿੰਨਾਂ ਕਿਲੋਮੀਟਰਾਂ ਵਿਚ ਜਾਂ ਝੋਟੀ ਦੇ ਪੈਰਾਂ ਦੀ ਆਵਾਜ਼ ਸੁਣਦੀ ਸੀ ਜਾਂ ਕਦੀ ਕਦਾਈਂ ਸੰਗਲ ਦੀ।

ਰੂਪਗੜ੍ਹ ਆਉਣ ਹੀ ਵਾਲਾ ਸੀ। ਜਿਸ ਸੜਕ 'ਤੇ ਅਸੀਂ ਚੱਲ ਰਹੇ ਸਾਂ, ਇਹ ਰੂਪਗੜ੍ਹ ਦੇ ਉਪਰੋਂ ਦੀ ਲੰਘ ਕੇ ਅੱਗੇ ਛੋਟੇ-ਮੋਟੇ ਕਸਬਿਆਂ, ਪਿੰਡਾਂ ਵਿਚੋਂ ਦੀ ਲੰਘਦੀ ਜਲੰਧਰ ਵੱਲ ਨੂੰ ਚਲੀ ਜਾਂਦੀ ਸੀ। ਮੰਡੀ ਇਸ ਸੜਕ ਦੇ ਦੋਨੋਂ ਪਾਸੇ ਲੱਗਦੀ ਸੀ। ਲੋਕ ਮੱਝਾਂ, ਗਾਵਾਂ, ਵੱਛੇ ਅਤੇ ਬਲਦ ਲੈ ਕੇ ਮੰਡੀ ਪਹੁੰਚ ਰਹੇ ਸਨ। ਅਸੀਂ ਭੀ ਝੋਟੀ ਨੂੰ ਇਕ ਦਰੱਖ਼ਤ ਥੱਲੇ ਇਹਦੀ ਜੜ੍ਹ ਨਾਲ ਬੰਨ੍ਹ ਦਿੱਤਾ ਅਤੇ ਆਪ ਭੀ ਆਰਾਮ ਕਰਨ ਦੇ ਖ਼ਿਆਲ ਨਾਲ ਖੜ੍ਹ ਗਏ। ਦੋ ਸੌ ਗਜ਼ 'ਤੇ ਇਕ ਸਟੇਜ ਲਗਾਈ ਗਈ ਸੀ। ਸਟੇਜ ਦੇ ਇਕ ਕੋਨੇ 'ਤੇ ਲਾਲ ਝੰਡਾ, ਦਾਤੀ ਅਤੇ ਹਥੌੜੇ ਦੇ ਨਿਸ਼ਾਨ ਸਮੇਤ ਲਹਿਰਾ ਰਿਹਾ ਸੀ। "ਲੱਗਦਾ ਐ ਕਮਿਊਨਿਸਟਾਂ ਦੀ ਕੋਈ ਪਾਰਟੀ ਅੱਜ ਮੰਡੀ ਦੇ ਇਕੱਠ ਕਾਰਨ ਫਿਰ ਜਲਸਾ ਕਰੂਗੀ।" ਮੈਂ ਬੋਲਿਆ।

"ਕਮਿਊਨਿਸਟਾਂ ਨੂੰ ਤਾਂ ਜਲਸੇ ਕਰਨ ਦੀ ਪਈ ਰਹਿੰਦੀ ਐ, ਹੋਰ ਤਾਂ ਕੋਈ ਨ੍ਹੀਂ ਜਲਸੇ-ਜਲੂਸ ਕੱਢਦਾ। ਕਹਿੰਦੇ ਐ, ਗ਼ਰੀਬੀ ਹਟਾ ਦਿਆਂਗੇ। ਮੈਨੂੰ ਨ੍ਹੀਂ ਲੱਗਦਾ ..... ਸਭ ਵੋਟਾਂ ਹੀ ਬਟੋਰਣ ਵਾਸਤੇ ਹੀਲੇ-ਜੁਲੇ ਕਰਦੇ ਐ ..... ਵੋਟਾਂ ਤੋਂ ਬਾਅਦ ਫਿਰ ਮੈਂ ਕੌਣ ਅਤੇ ਤੂੰ ਕੌਣ .....।" ਬਾਪੂ ਭਖ ਕੇ ਬੋਲਿਆ।

"ਨਹੀਂ ਐ ਤਾਂ ਨ੍ਹੀਂ ਸੁਣਿਆ ਰੂਸ ਤੇ ਚੀਨ ਵਿਚ ਇਨ੍ਹਾਂ ਨੇ ਲੋਕਾਂ ਦੀ ਜ਼ਿੰਦਗੀ ਬਦਲ 'ਤੀ।" ਮੈਂ ਹੌਸਲੇ ਨਾਲ ਕਿਹਾ।

"ਬਦਲ 'ਤੀ ..... ਤੈਂ ਦੇਖਿਆ ਐ ਜਾ ਕੇ, ਮਾਰਤੀ ਗੱਲ ਰੱਖ ਕੇ।" ਬਾਪੂ ਨੇ ਮੈਨੂੰ ਅੱਗਿਓਂ ਰੋਕਿਆ।

"ਕਾਲਜ ਵਿਚ ਮੁੰਡੇ ਅਜਿਹੀਆਂ ਗੱਲਾਂ ਕਰਦੇ ਐ ..... ਕਈ ਤਾਂ ਕਹਿੰਦੇ ਐ, ਆਪਣੀਆਂ



 

ਅੱਖਾਂ ਨਾਲ ਇਹ ਦੇਖ ਕੇ ਆਏ ਐ।" ਮੈਂ ਫਿਰ ਜੁਆਬ ਦਿੱਤਾ।

"ਰਹਿਣ ਦੇ, ਸਭ ਪ੍ਰਾਪੇਗੰਡਾ ਐ, ਸੱਚ-ਝੂਠ ਦਾ ਕਿਸੇ ਨੂੰ ਨ੍ਹੀਂ ਪਤਾ। ਐਥੇ ਬਿਕਰਮਾਜੀਤ ਵਰਗੇ ਰਾਜੇ ਹੋ ਹੋ ਕੇ ਤੁਰਦੇ ਬਣੇ। ਦੁਨੀਆਂ ਦੇ ਹਾਲੇ-ਚਾਲੇ ਐਹੀ ਰਹਿੰਦੇ ਐ। ਮਾੜੇ ਨੂੰ ਤਕੜਾ ਦਬਾਈ ਜਾਂਦਾ ਐ, ਬੱਸ।" ਬਾਪੂ ਨੇ ਆਪਣੇ ਜੀਵਨ ਦਾ ਨਿਚੋੜ ਕਹਿ ਮਾਰਿਆ।

"ਬਿਕਰਮਾਜੀਤ ਨੇ ਕਿਆ ਕਰ ਤਾ ?" ਮੈਂ ਸੁਆਲ ਕੀਤਾ।

"ਬਹੁਤਾ ਤਾਂ ਸਾਨੂੰ ਪਤਾ ਨ੍ਹੀਂ, ਪਰ ਉਹਦੇ ਨਾਲ ਇਕ ਕਬਿੱਤ ਜੁੜਿਆ ਹੋਇਆ ਐ। ਬਾਪੂ ਫਿਰ ਨਸ਼ਿਆਈ ਆਵਾਜ਼ 'ਚ ਬੋਲਣ ਲੱਗ ਪਿਆ :

"ਤਾਰਿਆਂ ਬਿਨ ਰੈਣ ਸੁੰਨੀ ..... ਪਾਤ ਬਿਨ ਤਰਵਰ ਸੁੰਨਾ।

ਘਟਾ ਸੁੰਨੀ ਬਿਨ ਦਾਮਨੀ,

ਕਹੇ ਬਿਕਰਮਜੀਤ ਰਾਜਾ, ਮਹਿਲ ਸੁੰਨੇ ਬਿਨ ਕਾਮਨੀ ..... ਮਹਿਲ ਸੁੰਨੇ ਬਿਨ ਕਾਮਨੀ।"

"ਇਹਦੇ 'ਚ ਗਰੀਬੀ, ਅਮੀਰੀ ਅਤੇ ਲੋਕਾਂ ਦੀ ਤਾਂ ਕੋਈ ਗੱਲ ਨ੍ਹੀਂ। ਇਹ ਤਾਂ ਰਾਜਿਆਂ, ਰਜਵਾੜਿਆਂ ਦੇ ਬਾਰੇ ਹੀ ਐ।" ਮੈਂ ਬਾਪੂ ਨੂੰ ਚੈਲਿੰਜ ਕੀਤਾ।

"ਮਾਰ 'ਤੀ ਗੱਲ ਇਹਦੇ 'ਚ ਸਭ ਕੁਝ ਐ, ਸਦੀਆਂ ਤੋਂ ਇਹ ਬੋਲੇ ਚਲੇ ਆਉਂਦੇ ਐ ....। ਅੱਗੇ ਤੇਰੀ ਮਰਜ਼ੀ।" ਬਾਪੂ ਨੇ ਆਪਣੀ ਅੜੀ ਕਾਇਮ ਰੱਖੀ ਅਤੇ ਅੱਗੇ ਕਿਹਾ, "ਚੱਲ ਹੱਕ ਝੋਟੀ ਨੂੰ, ਮੈਂ ਸੰਗਲ ਖੋਲ੍ਹਦਾਂ ਜੜ੍ਹ ਨਾਲੋਂ।" ਅਸੀਂ ਝੋਟੀ ਨੂੰ ਲੈ ਕੇ ਮੰਡੀ ਵਿਚ ਵੜ ਗਏ।

..... ..... ..... ..... .....

ਅਸੀਂ ਭਾਵੇਂ ਉਹਦੇ ਨਾਲ ਭੋਰਾ ਦੁਆ-ਸਲਾਮ ਨਹੀਂ ਸੀ ਕੀਤੀ, ਪਰ ਉਹ ਜਿਵੇਂ ਸਾਡੇ ਨਾਲ ਚੰਬੜਨਾ ਹੀ ਚਾਹੁੰਦਾ ਹੋਵੇ। "ਇਹਨੇ ਨਹੀਂ ਓਏ ਵਿਕਣਾ, ਲੰਗ ਤਾਂ ਦੇਖੋ ਕਿੰਨਾ ਮਾਰਦੀ ਐ।" ਉਸ ਦਲਾਲ ਨੇ ਆਪਣਾ ਪਹਿਲਾ ਦਾਉ ਚਲਾ ਦਿੱਤਾ। ਉਹ ਅਜਿਹੀਆਂ ਗੱਲਾਂ ਕਹਿੰਦਾ ਰਿਹਾ ਵਾਰ ਵਾਰ ਅਤੇ ਆਪਣੇ ਚਾਦਰੇ ਨੂੰ ਕਦੀ ਗੋਡਿਆਂ ਤਕ ਚੁੱਕ ਲੈਂਦਾ ਅਤੇ ਕਦੀ ਹੇਠਾਂ ਕਰ ਲੈਂਦਾ। ਅਸੀਂ ਜਿਵੇਂ ਉਹਦੀ ਕੋਈ ਗੱਲ ਸੁਣੀ ਹੀ ਨਾ ਹੋਵੇ, ਪਰ ਉਸ ਨੇ ਸਾਡਾ ਪਿੱਛਾ ਨਾ ਛੱਡਿਆ। ਆਖ਼ਰ ਉਸ ਨੇ ਸਾਡੇ ਨਾਲ ਨਾਲ ਤੁਰਦੇ ਨੇ ਕਿਹਾ, "ਜੇ ਮੰਨੋ ਤਾਂ ਬਣਾਈਏ ਕੋਈ ਹੀਲਾ ? ਪਰ ਦੋ ਸੌ ਰੁਪਿਆ ਤਾਂ ਲੰਗ ਨੇ ਹੀ ਘਟਾ ਦੇਣਾ ਐ। ਦੇਖ ਲੌ, ਯਤਨ ਕਰ ਲੈਂਦੇ ਆਂ।" ਬਾਪੂ ਨੇ ਦਲਾਲ ਦੀ ਉਤਸੁਕਤਾ ਭਾਂਪ ਲਈ ਸੀ ਅਤੇ ਇਹ ਭੀ ਕਿ ਦਲਾਲ ਸਮਝ ਗਿਆ ਸੀ ਕਿ ਝੋਟੀ ਜ਼ਰੂਰ ਵਿਕੂ ਅਤੇ ਪੈਸੇ ਭੀ ਚੰਗੇ ਹੀ ਵਟਾਊ। ਫਿਰ ਉਹ ਬਾਪੂ ਨਾਲ ਦਸ-ਪੰਦਰਾਂ ਮਿੰਟ ਗੱਲਾਂ ਕਰਦਾ ਰਿਹਾ। ਇਸ ਤੋਂ ਬਾਅਦ ਉਹ ਦਲਾਲ ਘੱਟ ਅਤੇ ਸਾਡਾ ਆਪਣਾ ਹੀ ਕੋਈ ਭਾਸਣ ਲੱਗ ਪਿਆ। ਬਾਂਸ ਦੀ ਦੋ ਕੁ ਫੁੱਟ ਦੀ ਸੋਟੀ ਨੂੰ ਧਿਆਨ ਨਾਲ ਘੁਮਾਉਂਦਾ ਉਹ ਡੰਗਰਾਂ ਤੋਂ ਬਚਦਾ, ਕਦੀ ਉਨ੍ਹਾਂ ਨਾਲ ਖਹਿੰਦਾ ਅਲੋਪ ਹੋ ਗਿਆ।

ਕੋਈ ਅੱਧੇ ਘੰਟੇ ਬਾਅਦ ਦੋ ਅਧਖੜ ਉਮਰ ਦੇ ਬੰਦਿਆਂ ਨੂੰ ਨਾਲ ਲੈ ਕੇ ਫਿਰ ਸਾਡੇ ਪਾਸ ਆ ਗਿਆ। "ਲਓ ਬਈ ਦੇਖ ਲਓ, ਆਹ ਮਾਲ ਐ ਇਸ ਤਰ੍ਹਾਂ ਦਾ। ਬੁਹਾਨੂੰ ਅੱਜ ਖੁੰਢੀ ਮੱਝ ਲੈ ਕੇ ਹੀ ਦੇਣੀ ਐ। ਥੁਹਾਡੇ ਜੁਆਨ ਦੁੱਧ ਪੀਣਗੇ ਤਾਂ ਸਾਨੂੰ ਅਸੀਸਾਂ ਤਾਂ ਦੇਣਗੇ। ਧਰਮ ਨਾਲ ਪੈਸਿਆਂ ਦਾ ਆਪਾਂ ਨੂੰ ਭੋਰਾ ਲਾਲਚ ਨ੍ਹੀਂ।" ਦਲਾਲ ਨੇ ਮਿੱਠੀ ਜਿਹੀ ਆਵਾਜ਼ 'ਚ ਕਿਹਾ।

"ਜ਼ਰਾ ਦਸ ਕੁ ਕਦਮ ਤੋਰੋ ਤਾਂ ਸਹੀ, ਕਿਤੇ ਕਿੱਲੇ 'ਤੇ ਖੜਾ ਈ ਪੰਜ ਸੌ ਦਾ, ਗੇੜਾ ਇਕ ਨ੍ਹੀਂ ਲਿਆਉਂਦਾ ਵਾਲੀ ਗੱਲ ਤਾਂ ਨ੍ਹੀਂ ਹੋਊ ?" ਵੱਡੀ ਉਮਰ ਵਾਲਾ ਬੰਦਾ ਬੋਲਿਆ।

"ਲਓ, ਜ਼ਰੂਰ ਦੇਖੋ, ਕੋਈ ਨੁਕਸ ਥੋੜ੍ਹਾ ਐ, ਆਪਣੀ ਤਸੱਲੀ ਕਰੋ ਸਰਦਾਰਾ, ਜ਼ਰੂਰ।" ਦਲਾਲ ਨੇ ਮੇਰੇ ਹੱਥੋਂ ਛਿਟੀ ਫੜ ਕੇ ਝੋਟੀ ਦੇ ਹਲਕੀ ਜਿਹੀ ਮਾਰੀ ਅਤੇ ਪੂਰੇ ਭਰੋਸੇ ਨਾਲ ਗਾਹਕਾਂ ਦੀ ਤਸੱਲੀ ਦੀ ਕੋਸ਼ਿਸ਼ ਕੀਤੀ। ਝੋਟੀ ਥੋੜ੍ਹੀ ਜਿਹੀ ਲੰਗੜਾ ਕੇ ਤੁਰੀ, ਜਿਸ ਨੂੰ ਦੇਖ ਕੇ ਉਹ ਬੰਦਾ ਬੋਲਿਆ, "ਇਹ ਲੰਗ ਕਿਉਂ ਮਾਰ ਕੇ ਤੁਰਦੀ ਐ ?" ਜਿਸ ਲਹਿਜ਼ੇ ਵਿਚ ਉਸ ਨੇ ਇਹ ਸ਼ਬਦ ਕਹੇ, ਉਸ ਤੋਂ ਲੱਗਦਾ ਸੀ ਕਿ ਝੋਟੀ ਉਸ ਨੂੰ ਪਸੰਦ ਸੀ ਪਰ ਇਹ ਲੰਗ ਉਸ ਨੂੰ ਭੋਰਾ ਕੁ ਦੁਬਿਧਾ ਵਿਚ ਪਾ ਰਿਹਾ ਸੀ। ਦਲਾਲ ਉਸ ਸਰਦਾਰ ਦੇ ਝੋਟੀ ਨੂੰ ਖ਼ਰੀਦਣ ਦੇ ਝੁਕਾਅ ਨੂੰ ਇਕਦਮ ਭਾਂਪਿਆ ਅਤੇ ਬੋਲਿਆ, "ਭੋਰਾ ਨੁਕਸ ਨ੍ਹੀਂ ਸਰਦਾਰਾ ..... ਸਵੇਰ ਦੇ ਤੜਕੇ ਦੇ ਇਸ ਨੂੰ ਹੱਕ ਲਿਆਏ ਐ, ਇਸ ਕਰਕੇ ਥੱਕ ਗਈ ਐ, ਤਾਹੀਓਂ ਮਾੜਾ ਜੇਹਾ .....।" ਮੈਂ ਫਿਰ ਝੋਟੀ ਦੇ ਸੰਗਲ ਨੂੰ ਫੜ ਕੇ ਖੜਾ ਰਿਹਾ ਅਤੇ ਬਾਪੂ, ਦਲਾਲ ਅਤੇ ਦੋਨੋਂ ਜਣੇ ਖ਼ਰੀਦਣ ਵਾਲੇ ਉੱਚੀ ਜਿਹੀ ਜਗ੍ਹਾ ਬੈਠ ਕੇ ਸੌਦਾ ਕਰਨ ਵਿਚ ਜੁੱਟ ਗਏ। ਦਲਾਲ ਨੇ ਉਨ੍ਹਾਂ ਬੰਦਿਆਂ ਤੋਂ ਪੰਦਰਾਂ ਸੌ ਰੁਪਿਆ ਲੈ ਕੇ ਹੱਥ ਵਿਚ ਲਿਆ ਹੋਇਆ ਸੀ ਪਰ ਬਾਪੂ ਅਜੇ ਭੀ 'ਐਨੇ 'ਚ ਨ੍ਹੀਂ ਸੌਦਾ ਹੋਣਾ, ਬੱਸ ਕਹਿ 'ਤਾ ਨਹੀਂ ਹੋਣਾ' ਦੁਹਰਾਈ ਜਾ ਰਿਹਾ ਸੀ।

"ਲਿਆ ਹੋਰ ਸਿੱਟ ਤਿੰਨ ਸੌ .....।" ਦਲਾਲ ਦੇ ਬੋਲ ਸੁਣਾਈ ਦਿੱਤੇ ਅਤੇ ਗਾਹਕਾਂ ਨੇ ਦੋ ਸੌ ਰੁਪਿਆ ਬਟੂਏ 'ਚੋਂ ਕੱਢ ਕੇ ਦਲਾਲ ਦੇ ਹੱਥ ਫੜਾ ਦਿੱਤਾ। "ਹੋਰ ਸਿੱਟ ਸੌ ਦਾ ਇਕ ਨੋਟ .....।" ਦਲਾਲ ਨੇ ਫਿਰ ਦੁਹਰਾਇਆ ਅਤੇ ਵੱਡੀ ਉਮਰ ਦੇ ਆਦਮੀ ਨੇ ਬੇਦਿਲੀ ਨਾਲ ਸੌ ਰੁਪਿਆ ਦਲਾਲ ਨੂੰ ਫੜਾ ਦਿੱਤਾ। ਦਲਾਲ ਨੇ ਤੀਹ ਰੁਪਏ ਆਪਣੀ ਜੇਬ ਵਿਚ ਪਾ ਲਏ ਅਤੇ ਬਾਪੂ ਦੀ ਜੇਬ ਵਿਚ ਸਤਾਰ੍ਹਾਂ ਸੌ ਸੱਤਰ ਰੁਪਏ ਮੱਲੋ-ਮੱਲੀ ਪਾ ਦਿੱਤੇ। ਝੋਟੀ ਦਾ ਸੰਗਲ ਗਾਹਕਾਂ ਨੂੰ ਫੜਾ ਕੇ ਮੰਡੀ ਦੇ ਦਫ਼ਤਰੋਂ ਪੱਕੀ ਰਸੀਦ ਬਣਾਈ ਅਤੇ ਮੈਂ ਅਤੇ ਬਾਪੂ ਮੰਡੀ ਤੋਂ ਬਾਹਰ ਆ ਗਏ। ਮੈਨੂੰ ਬਾਪੂ ਨੇ ਪੰਜ ਸੌ ਰੁਪਿਆ ਫੜਾ ਕੇ ਕਿਹਾ, "ਪੈਸੇ ਸਾਂਭ ਕੇ ਲਿਆਈਂ, ਜਦ ਕਾਲਜ ਤੋਂ ਘਰ ਮੁੜੇਂਗਾ। ਮੈਂ ਘਰ ਵਾਸਤੇ ਸਾਬਣ-ਸੋਢਾ, ਮਸਾਲਾ ਮਿਰਚਾਂ ਖ਼ਰੀਦ ਕੇ ਘਰ ਨੂੰ ਚੱਲ ਪਊਂਗਾ। ਚਿੰਤਾ ਨਾ ਕਰੀਂ, ਦਿਨ ਦਾ ਵਕਤ ਐ ਅਤੇ ਰਾਹ ਭੀ ਭਰ ਕੇ ਚੱਲਦਾ ਐ। ਚੋਰ-ਉਚੱਕੇ ਦਾ ਕੋਈ ਡਰ ਨ੍ਹੀਂ, ਫ਼ਿਕਰ ਨਾ ਕਰੀਂ।" ਕਹਿੰਦਾ ਹੋਇਆ ਉਹ ਬਾਜ਼ਾਰ ਵੱਲ ਨੂੰ ਮੁੜ ਪਿਆ ਅਤੇ ਮੈਂ ਕਾਲਜ ਵੱਲ ਨੂੰ ਸਾਈਕਲ 'ਤੇ ਚੜ੍ਹ ਗਿਆ।

..... ..... ..... ..... .....

ਮੈਂ ਸਾਈਕਲ ਸਟੈਂਡ 'ਤੇ ਸਾਈਕਲ ਕਾਹਲੀ ਕਾਹਲੀ ਖੜਾ ਕੀਤਾ ਅਤੇ ਕਲਾਸ-ਰੂਮ ਵੱਲ ਨੂੰ ਤੇਜ਼ ਤੇਜ਼ ਕਦਮ ਪੁੱਟਦਾ ਚੱਲ ਪਿਆ। ਪ੍ਰੋ: ਅਮੀਰ ਚੰਦ ਕਪੂਰ ਦੀ ਅੰਗਰੇਜ਼ੀ ਦੀ ਘੰਟੀ ਨੂੰ ਸ਼ੁਰੂ ਹੋਇਆਂ ਦਸ-ਬਾਰਾਂ ਮਿੰਟ ਹੋ ਗਏ ਸਨ। ਮੈਂ ਦਰਵਾਜ਼ੇ 'ਤੇ ਖੜ ਕੇ 'ਮੇ ਆਈ ਕਮ ਇਨ ਸਰ' ਕਿਹਾ ਅਤੇ ਪ੍ਰੋਫ਼ੈਸਰ ਦੇ 'ਯੈੱਸ ਯੈੱਸ' ਕਹਿਣ 'ਤੇ ਮੈਂ ਪਿਛਲੇ ਬੈਂਚ 'ਤੇ ਜਾ ਕੇ ਬੈਠ ਗਿਆ। ਪ੍ਰੋ: ਕਪੂਰ ਸਾਨੂੰ ਸ਼ੈਕਸਪੀਅਰ ਦੇ ਦੋ ਨਾਟਕ ਪੜ੍ਹਾਉਂਦਾ ਸੀ ਅਤੇ ਉਸ ਦੇ ਪੜ੍ਹਾਉਣ ਦਾ ਢੰਗ ਬਹੁਤ ਹੀ ਚੰਗਾ ਸੀ। ਉਹ ਅੰਗਰੇਜ਼ੀ ਪੜ੍ਹਾਉਂਦੇ ਸਮੇਂ ਹਿੰਦੀ, ਪੰਜਾਬੀ ਦਾ ਕੋਈ ਸ਼ਬਦ ਨਹੀਂ ਸੀ ਬੋਲਦਾ, ਪਰ ਜਦੋਂ ਕਦੀ ਲਾਇਬਰੇਰੀ ਜਾਂ ਕਾਲਜ ਦੀ ਕੰਟੀਨ ਜਾਂ ਕਾਲਜ ਦੇ ਘਾਹ ਦੇ ਮੈਦਾਨ 'ਚ ਮਿਲਦਾ ਤਦ ਸਾਡੇ ਨਾਲ ਗੱਲਾਂ ਪੰਜਾਬੀ ਵਿਚ ਹੀ ਕਰਦਾ। ਕਿਤਾਬ ਨੂੰ ਮੇਜ਼ 'ਤੇ ਰੱਖਦਿਆਂ ਉਹ ਬੋਲਣ ਲੱਗਿਆ, "ਵੈੱਲ ਸਟੂਡੈਂਟਸ, ਵਿਲੀਅਮ ਸ਼ੈਕਸਪੀਅਰ ਹੈਜ਼ ਪਰਮੀਏਟਡ ਦ ਇੰਗਲਿਸ਼ ਕਲਚਰ ਸੋ ਡੀਪਲੀ ਦੈਟ ਐਵਰੀ ਰਾਈਟਰ ਫਰੌਮ ਸ਼ੈਕਸਪੀਅਰ ਟਾਈਮਜ਼ ਰਾਈਟ

ਡਾਊਨ ਟੂ ਦ ਮਾਡਰਨ ਸੈਂਚੁਰੀ ਅਕਸੈਪਟਡ ਹਿਜ਼ ਇਨਫਲੂਐਂਸ। ਯੂ ਸ਼ੁੱਡ ਆਲਸੋ ਨੋਟ ਦੈਟ ਹੀ ਇਜ਼ ਪ੍ਰਾਇਮਰਲੀ ਏ ਪੋਇਟ, ਹਿਜ਼ ਪਲੇਜ਼ ਇਨ ਫੈਕਟ ਆਰ ਐਡਮਾਇਰਡ ਬੀਕੌਜ਼ ਆਫ਼ ਸ਼ੈਕਸਪੀਰੀਅਨ ਪੋਇਟਰੀ।" ਪ੍ਰੋ: ਕਪੂਰ ਨੇ ਇਹ ਸਭ ਕੁਝ ਉਤੇਜਿਤ ਜਿਹਾ ਹੋ ਕੇ ਕਿਹਾ। ਦੇਵ ਕਰਨ ਜਿਸ ਨੂੰ ਅੰਗਰੇਜ਼ੀ ਬੋਲਣ ਦਾ ਕਾਫ਼ੀ ਅਭਿਆਸ ਸੀ, ਉੱਠ ਕੇ ਬੋਲਣ ਲੱਗਾ, "ਬੱਟ ਸਰ, ਸ਼ੈਕਸਪੀਅਰ ਹੈਜ਼ ਨੌਟ ਡੈਲਟ ਵਿਦ ਦ ਸੋਸ਼ਲ ਐਂਡ ਪੋਲਿਟੀਕਲ ਇਸ਼ੂਜ਼ ਐਟ ਆਲ, ਵੱਟ ਟਾਈਪ ਆਫ਼ ਗ੍ਰੇਟ ਲਿਟਰੇਚਰ ਇਜ਼ ਦਿਸ ?" ਉਹ ਅਜੇ ਬੈਠਿਆ ਸੀ ਕਿ ਸਾਡੇ ਸੈਕਸ਼ਨ ਦੀਆਂ ਤਿੰਨਾਂ ਕੁੜੀਆਂ ਵਿਚੋਂ ਕ੍ਰਿਸ਼ਨਾ ਬੈਠੀ ਬੈਠੀ ਹੀ ਬੋਲੀ, "ਮੋਰਓਵਰ ਦ ਡੀਪ ਰਿਲਿਜੀਅਸ ਫੀਲਿੰਗਜ਼ ਆਫ਼ ਦਾ ਸ਼ੈਕਸਪੀਅਰਨ ਟਾਈਮਜ਼ ਆਰ ਨੋਵੇਅਰ ਵਿਜ਼ੀਬਲ ਇਨ ਹਿਜ਼ ਰਾਈਟਿੰਗਜ਼।" ਪ੍ਰੋ: ਕਪੂਰ ਪੂਰੇ ਵਿਸ਼ਵਾਸ ਨਾਲ ਇਕ ਹੱਥ ਪੈਂਟ ਦੀ ਜੇਬ ਵਿਚ ਪਾ ਕੇ ਅਤੇ ਦੂਜਾ ਆਪਣਾ ਨੁਕਤਾ-ਨਿਗ੍ਹਾ ਸਮਝਾਉਣ ਵਾਸਤੇ ਉਪਰ ਚੁੱਕਦਾ ਹੋਇਆ ਬੋਲਿਆ, "ਆਈ ਐਮ ਹੈਪੀ ਟੂ ਫਾਈਂਡ ਯੂ ਸਪੀਕਿੰਗ ਇਨ ਦ ਲੈਂਗੁਏਜ ਆਫ਼ ਏ ਕਰਿਟਿਕ। ਆਈ ਐਮ ਗੈਟਿੰਗ ਇਨਕ੍ਰੀਜ਼ਿੰਗਲੀ ਕੌਨਫੀਡੈਂਟ ਦੈਟ ਆਈ ਐਮ ਏ ਸਕਸੈਸਫੁੱਲ ਟੀਚਰ ਆਫ਼ ਲਿਟਰੇਚਰ।" ਇਕ ਦੋ ਸਾਹ ਲੈ ਕੇ, ਰੁਕ ਕੇ ਫਿਰ ਬੋਲਿਆ, 'ਮੋਸਟ ਆਫ਼ ਦ ਲਿਟਰੇਚਰ ਦੈਟ ਪਰਸੀਡਡ ਦ ਸ਼ੈਕਸਪੀਰੀਅਨ ਟਾਈਮਜ਼ ਇਜ਼ ਐਕਲੀਜ਼ੀ-ਆਸਟੀਕਲ ਇਨ ਕਰੈਕਟਰ, ਵਾਈਲ ਦ ਸ਼ੈਕਸਪੀਰੀਅਨ ਰਾਈਟਿੰਗਜ਼ ਆਰ ਮਲਟੀ-ਡਾਈਮੈਨਸ਼ਨਲਜ਼। ਹਿਜ਼ ਓਥੈਲੋਜ਼, ਲੀਅਰਜ਼, ਮੈਕਬਥਜ਼, ਹੈਨਰੀਜ਼ ਐਂਡ ਹੈਮਲੈਟਸ ਆਰ ਦ ਫੁੱਲ ਐਕਸਪ੍ਰੈਸ਼ਨ ਆਫ਼ ਦ ਹਿਊਮਨ ਸੋਲ ਇਨ ਦ ਕਰਿਟੀਕਲ ਮੋਮੈਂਟਸ। ਦੈਟ'ਸ ਹਾਓ ਆਲ ਆਫ਼ ਅਸ ਆਰ ਮੇਡ ਆਫ਼। ਐਂਡ ਦ ਵੇ ਯੂ ਆਰ ਜਜਿੰਗ ਸ਼ੈਕਸਪੀਅਰ, ਆਈ ਫਾਈਂਡ ਦੈਟ ਯੂ ਵਾਂਟ ਹਿਮ ਟੂ ਬੀ ਮੋਰ ਆਫ਼ ਏ ਸੋਸ਼ਿਆਲੋਜਿਸਟ, ਆਰ ਏ ਪੋਲੀਟੀਸ਼ੀਅਨ ਐਂਡ ਲੈੱਸ ਆਫ਼ ਏ ਰਾਈਟਰ। ਮੇ ਬੀ ਇਟ ਇਜ਼ ਏ ਟਰੈਂਡ ਆਫ਼ ਦ ਪਰੈਜ਼ੈਂਟ ਟਾਈਮਜ਼। ਇਨ ਯੁਅਰ ਕੁਐਸ਼ਚਨਿੰਗ ਆਫ਼ ਸ਼ੈਕਸਪੀਅਰ, ਆਈ, ਇਨ ਫੈਕਟ੍ਰ, ਫਾਈਂਡ ਦ ਈਕੋ ਆਫ਼ ਵਿਲੀਅਮ ਵਰਡਜ਼ਵਰਥ, ਹੂ ਸੈੱਡ .....ਦ ਵਰਲਡ ਇਜ਼ ਟੂ ਮੱਚ ਵਿਦ ਅਸ ..... ਆਰ ਵ੍ਹਈ ਆਰ ਟੂ ਮੱਚ ਵਿਦ ਦ ਵਰਲਡ।" ਇਹ ਕਹਿੰਦਾ ਕਹਿੰਦਾ ਪ੍ਰੋਫੈਸਰ ਕੁਰਸੀ 'ਤੇ ਬੈਠ ਗਿਆ। ਫਿਰ ਉਸ ਨੇ ਕਿਤਾਬ ਉਠਾਈ ਅਤੇ ਪੜ੍ਹਨਾ ਸ਼ੁਰੂ ਕੀਤਾ ਅਤੇ ਖ਼ੁਸ਼ ਹੋ ਕੇ ਕਹਿਣ ਲੱਗਾ, "ਲੋ ਐਂਡ ਬੀਹੋਲਡ! ਫਰੌਮ ਦਿਸ ਪਲੇਅ—ਹੈਨਰੀ ਸਿਕਸਥ ਪਾਰਟ ਫਸਟ—ਆਈ ਐਮ ਰੀਡਿੰਗ ਆਊਟ ਦ ਸਟੈਂਜ਼ਾ ਵਿਚ ਵਿੱਲ ਆਂਸਰ ਯੁਅਰ ਡਾਊਟਸ। ਬੱਟ ਸ਼ੈਕਸਪੀਰੀਅਨ ਟਰੀਟਮੈਂਟ ਆਫ਼ ਐਵਰੀ ਹਿਊਮਨ ਫੀਲਿੰਗ ਐਂਡ ਪਰੌਬਲਮ ਇਜ਼ ਹਿਜ਼ ਓਨ, ਨੇ, ਯੂਨੀਕ ....।" ਫਿਰ ਅਸੀਂ ਸਾਰਿਆਂ ਨੇ ਕਿਤਾਬ ਦਾ ਪੰਨਾ ਪੁੱਛਿਆ ਅਤੇ ਹੈਨਰੀ ਛੇਵਾਂ ਭਾਗ ਪਹਿਲਾ ਉਹੀ ਪੰਨਾ ਖੋਲ੍ਹ ਕੇ ਪ੍ਰੋਫੈਸਰ ਨੂੰ ਧਿਆਨ ਨਾਲ ਸੁਣਨ ਲੱਗ ਪਏ :

.....ਦੈਟ ਹੀ ਸ਼ੁਡ ਬੀ ਏ ਐਬਜੈਕਟ, ਬੇਸ ਐਂਡ ਪੂਅਰ,
ਟੂ ਚੂਜ਼ ਫਾਰ ਵੈਲਥ ਐਂਡ ਨਾਟ ਫ਼ਾਰ ਪਰਫੈਕਟ ਲਵ.....
ਐਂਡ ਨਾਟ ਟੂ ਸੀਕ ਏ ਕੁਈਨ ਟੂ ਮੇਕ ਹਿਮ ਰਿਚ.....
ਮੈਰਿਜ ਇਜ਼ ਏ ਮੈਟਰ ਆਫ਼ ਮੋਰ ਵਰਥ.....

*(ਹੈਨਰੀ ਛੇਵਾਂ, ਪਾਰਟ ਪਹਿਲਾ, ਸੀਨ ਪੰਜਵਾਂ, ਐਕਟ ਪੰਜਵਾਂ ਵਿਚੋਂ)*

"ਸੋ ਦਿਸ ਇਜ਼ ਹਾਓ ਹੀ ਹੈਜ਼ ਡੈਲਟ ਵਿਦ ਏ ਸੋਸ਼ਲ-ਕਮ-ਹਿਊਮੈਨ ਇਸ਼ੂ, ਐਂਡ ਯੂ ਮੇ ਕਾਲ ਇਟ ਏ ਪ੍ਰਾਬਲਮ ਇਫ ਯੂ ਸੋ ਡਿਜ਼ਾਇਰ। ਐਂਡ ਯੂ ਕੈਨ ਸੀ ਫਾਰ ਯੁਅਰਸੈਲਫ ਹਾਓ



 

ਸ਼ੇਕਸਪੀਅਰ ਡਿਸਕਾਰਡਜ਼ ਆਲ ਦ ਐਕਸਟਰੇਨੀਅਸ ਕੰਸਿਡਰੇਸ਼ਨਜ਼ ਸਚ ਐਜ਼ ਡਾਓਅਰੀ ਵੈਨ, ਵਨ ਇਜ਼ ਟੂ ਸਲੈਕਟ ਏ ਵੂਮੈਨ ਫਾਰ ਵਨਜ਼ ਵਾਈਫ਼। ਨੀਡਲੈੱਸ ਟੂ ਸੇ ਦਿਸ ਪ੍ਰਿੰਸੀਪਲ ਆਫ਼ ਮੈਰਿਜ ਹੈਜ਼ ਬਿਨ ਸੋਟ ਟੂ ਬੀ ਪਾਪੂਲਰਾਈਜ਼ਡ ਬਾਈ ਦ ਪ੍ਰੋਗਰੈਸਿਵ ਮਾਈਂਡਜ਼ ਇਨ ਆਲ ਦ ਏਜਿਜ਼। ਹੈਂਸ ਦ ਕਨਸੈਪਟ ਆਫ਼ ਏ ਡਾਓਰੀਲੈੱਸ ਮੈਰਿਜ ਇਜ਼ ਨਾਟ ਦ ਪ੍ਰੋਡਕਟ ਆਫ਼ ਅਵਰ ਮਾਡਰਨ ਟਾਈਮਜ਼ ਬਟ ਹੈਜ਼ ਬਿਨ ਪ੍ਰਾਪੇਗੇਟਡ ਸਿਨਸ ਏਂਸ਼ੈਂਟ ਟਾਈਮਜ਼।

ਬਟ ਦਿਸ ਇਜ਼ ਏ ਕਾਮਨਪਲੇਸ ਇਸ਼ੂ ਸੋ ਫਾਰ ਐਜ਼ ਸ਼ੈਕਸਪੀਅਰ ਇਜ਼ ਕੰਸਰਨਡ। ਐਂਡ ਕੁਇੰਟਅਸੈਂਸ਼ੀਅਲ ਸ਼ੇਕਸਪੀਅਰ ਇਜ਼ ਅਵੇਲੇਬਲ ਇਨ ਹਿਜ਼ ਸਚ ਪਲੇਜ਼ ਐਜ਼ ਹੈਮਲੈੱਟ, ਮੈਕਬਥ, ਓਥੈਲੋ ਐਂਡ ਕਿੰਗ ਲੀਅਰ। ਨਾਓ ਆਈ ਵਿਲ ਰੀਡ ਆਊਟ ਏ ਫਿਊ ਮੋਰ ਲਾਈਨਜ਼ ਫਰਾਮ ਮੈਕਬਥ .....

..... ਸ਼ੀ ਸ਼ੁੱਡ ਹੈਵ ਡਾਈਡ ਹੀਅਰ ਆਫਟਰ .....

ਟੁਮੌਰੋ ਐਂਡ ਟੁਮੌਰ, ਐਂਡ ਟੁਮੌਰੋ .....

ਦ ਵੇ ਟੂ ਡੱਸਟੀ ਡੈੱਥ।

'ਦ ਵੇ ਟੂ ਡੱਸਟੀ ਡੈੱਥ' ਪੜ੍ਹ ਕੇ ਪ੍ਰੋਫ਼ੈਸਰ ਕੁਰਸੀ 'ਤੇ ਜਾ ਬੈਠਾ ਅਤੇ ਐਨਕ ਪਹਿਨੇ ਹੀ ਪਾਣੀ ਪੀਣ ਲੱਗ ਪਿਆ।

ਉਸ ਨੇ ਫਿਰ ਕਹਿਣਾ ਸ਼ੁਰੂ ਕੀਤਾ, "ਦ ਫਾਲੋਇੰਗ ਲਾਈਨਜ਼, ਬੁਆਏਜ਼, ਆਈ ਥਿੰਕ, ਹੈਵ ਨੋ ਪੈਰੇਲਲ ਇਨ ਦ ਹੋਲ ਆਫ਼ ਇੰਗਲਿਸ਼ ਲਿਟਰੇਚਰ।" ਇਹ ਸੁਣਦੇ ਸਾਰ ਹੀ ਸਾਰੀ ਦੀ ਸਾਰੀ ਜਮਾਤ ਚੁੱਪ ਹੋ ਕੇ ਬੈਠ ਗਈ। ਪ੍ਰੋਫ਼ੈਸਰ ਨੇ ਪੂਰੀ ਸਾਹਿਤਕ ਲੈਅ ਅਤੇ ਸਰੂਰ ਵਿਚ ਆ ਕੇ ਇਹ ਲਾਈਨਾਂ ਪੜ੍ਹਨੀਆਂ ਸ਼ੁਰੂ ਕੀਤੀਆਂ :

"ਲਾਈਫਜ਼ ਬਟ ਏ ਵਾਕਿੰਗ ਸ਼ੈਡੋ, ਏ ਪੂਅਰ ਪਲੇਅਰ ..... ਏ ਟੇਲ

ਟੋਲਡ ਬਾਈ ਐਨ ਇਡੀਅਟ, ਫੁੱਲ ਆਫ਼ ਸਾਊਂਡ ਐਂਡ ਫਿਊਰੀ ਸਿਗਨੀਫਾਇੰਗ ਨਥਿੰਗ ..... ।"

ਅੰਮ੍ਰਿਤਪਾਲ ਕੋਹਲੀ ਨੂੰ ਚੁੱਪ-ਚਾਪ ਬੈਠਾ ਵੇਖ ਕੇ ਪ੍ਰੋਫ਼ੈਸਰ ਬੋਲਿਆ, "ਸਰਪਰਾਈਜ਼ਿੰਗਲੀ ਯੂ ਹੈਵ ਨਾਟ ਰਿਐਕਟਿਡ ਐਟ ਆਲ ਟੂ ਮਾਈ ਰੀਡਿੰਗ ਆਫ਼ ਸ਼ੈਕਸਪੀਅਰ, ਇਟ ਇਜ਼ ਕੁਆਈਟ ਅਨਲਾਈਕ ਆਫ਼ ਯੂ। ਆਈ ਬੀਲੀਵ, ਆਈ ਬੀਲੀਵ ਯੂ ਆਰ ਨਾਟ ਡਿਸਅਪੋਆਇੰਟਡ ਐਟ ਸ਼ੇਕਸਪੀਅਰ'ਜ਼ ਕਾਲਿੰਗ ਹਿਊਮੈਨ ਲਾਈਫ਼ ਏ ਨਥਿੰਗਲੈੱਸ, ਇਟ ਇਜ਼ ਮੇਡ ਟੂ ਗੋ ਇਨ ਸਰਕਲਜ਼ ਐਂਡ ਸਰਕਲਜ਼ ਡੇਲੀ ਟਿਲ ਵੁਈ ਕੁਇੱਟ ਦ ਸਟੇਜ ਕਾਲਡ ਦ ਵਰਲਡ ..... ।"

"ਨੋ ਸਰ, ਆਈ ਐਮ ਨਾਟ ਫੀਲਿੰਗ ਸੈਡ ਐਟ ਦ ਪਰਪਜ਼ਲੈੱਸਨੈੱਸ ਆਫ ਦ ਹਿਊਮੈਨ ਲਾਈਫ ਐਜ਼ ਡੀਪਲੀ ਫੈਲਟ ਬਾਈ ਸ਼ੈਕਸਪੀਅਰ ..... ਬਟ ਆਈ ਵਾਜ਼ ਥਿੰਕਿੰਗ ਅਬਾਊਟ, ਅਬਾਊਟ ..... ।" ਅੰਮ੍ਰਿਤਪਾਲ ਰੁਕ ਰੁਕ ਕੇ ਬੋਲ ਰਿਹਾ ਸੀ, "ਨਾਟ ਅਬਾਊਟ ਐਨੀ ਗਰਲ ..... ਬਟ ਸਰ ਅਬਾਊਟ .....।" ਅੰਮ੍ਰਿਤਪਾਲ ਅਜੇ ਹੋਰ ਕੁਝ ਕਹਿਣ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਪ੍ਰੋਫ਼ੈਸਰ ਨੇ ਉੱਚੀ ਦੇਣੀ ਕਿਹਾ, "ਦੈਟ ਟੂ ਇਜ਼ ਅਨਲਾਈਕ ਸ਼ੈਕਸਪੀਅਰ।" ਇਹ ਸੁਣਦੇ ਸਾਰ ਹੀ ਸਾਰੀ ਜਮਾਤ ਉੱਚੀ ਉੱਚੀ ਹੱਸਣ ਲਗ ਪਈ। ਪ੍ਰੰਤੂ ਪ੍ਰੋਫ਼ੈਸਰ ਨੇ ਬੇਧਿਆਨੇ ਜਿਹੇ ਹੋ ਕੇ ਫਿਰ ਕਿਹਾ, "ਦੈਟ ਇਜ਼ ਆਲ ਫਾਰ ਟੂ-ਡੇ। ਬਟ ਯੂ ਸ਼ੁੱਡ ਆਲਸੋ ਰੀਡ ਹਿਜ਼ ਸੌਨੈਟਸ, ਯੂ ਵੁੱਡ ਫਾਈਂਡ ਦੈਟ ਇਨ ਦ ਮੈਟਰ ਆਫ਼ ਲਵ-ਪੋਇਟਰੀ ਟੂ, ਸ਼ੈਕਸਪੀਅਰ ਰਿਮੇਨਜ਼ ਅਨਸਰਪਾਸਡ ਟਿਲ ਟੂ-ਡੇ।"



 

ਇਤਨੇ ਨੂੰ 'ਟਨ ..... ਟਨ ..... ਟਨ' ਕਰ ਕੇ ਘੰਟੀ ਵੱਜ ਗਈ। ਪ੍ਰੋਫ਼ੈਸਰ ਨੇ ਦੋਨੋਂ ਕਿਤਾਬਾਂ ਬੰਦ ਕੀਤੀਆਂ ਅਤੇ ਕਾਹਲੀ ਕਾਹਲੀ ਲੈਕਚਰ ਹਾਲ ਵਿਚੋਂ ਬਾਹਰ ਨਿਕਲਣ ਦੀ ਕੀਤੀ। ਅਸੀਂ ਭੀ ਮੁੰਡੇ ਕੁੜੀਆਂ ਕਿਤਾਬਾਂ ਸੰਭਾਲਦੇ ਹੋਏ ਉੱਠਦੇ ਗਏ ਤੇ ਬਾਹਰ ਆਉਂਦੇ ਗਏ, ਬੇਧਿਆਨੀ ਅਤੇ ਲਾ-ਪ੍ਰਵਾਹੀ ਜਿਹੀ ਨਾਲ।

ਮੈਂ ਅਰਥ-ਸ਼ਾਸਤਰ ਅਤੇ ਪੰਜਾਬੀ ਦੀਆਂ ਘੰਟੀਆਂ ਨੂੰ ਛੱਡ ਕੇ ਹੀ ਘਰ ਨੂੰ ਚੱਲ ਪਿਆ। ਸਾਈਕਲ ਚਲਾਉਂਦਿਆਂ ਪ੍ਰੋਫ਼ੈਸਰ ਕਪੂਰ ਦੇ ਸ਼ੈਕਸਪੀਅਰ ਬਾਰੇ ਵਿਚਾਰ ਵਾਰ ਵਾਰ ਜ਼ਿੰਦਗੀ ਦੇ ਅੱਘੜ-ਦੁੱਗੜ ਬਾਰੇ ਮੇਰੇ ਮਨ ਵਿਚ ਤਾਰੀਆਂ ਲਗਾਉਂਦੇ ਰਹੇ। ਮੇਰਾ ਮਨ ਹੁਣ ਸ਼ੈਕਸਪੀਅਰ ਦੀਆਂ ਹੋਰ ਕਵਿਤਾਵਾਂ ਅਤੇ ਇਕ ਦੋ ਹੋਰ ਨਾਟਕ ਪੜ੍ਹਨ ਲਈ ਉਕਸਿਆ। ਮੈਨੂੰ ਉਸ ਦੇ ਨਾਟਕ ਜੂਲੀਅਸ ਸੀਜ਼ਰ ਦੀ ਇਕ ਸਤਰ 'ਓ ਯੇ ਗੌਡਜ਼! ਰੈਂਡਰ ਮੀ ਵਰਦੀ ਆਫ਼ ਦਿਸ ਨੋਬਲ ਵਾਈਫ਼ .....।' ਵਾਰ ਵਾਰ ਯਾਦ ਆਉਂਦੀ ਰਹੀ। ਮੈਂ ਸਾਈਕਲ ਚਲਾਉਂਦਾ ਰਿਹਾ ਅਤੇ ਮਨ ਉਡਾਰੀਆਂ ਭਰਦਾ ਰਿਹਾ। ਨੰਦੀ ਦੇ ਬੱਚਾ ਹੋਣ ਵਾਲਾ ਸੀ, ਬੇਬੇ ਕਹਿੰਦੀ ਸੀ ਕਿ ਉਸ ਨੂੰ ਉਹਦੇ ਪੇਕੇ ਛੱਡ ਕੇ ਆਵਾਂ। ਮੈਂ ਸੋਚ ਲਿਆ ਕਿ ਅਗਲੇ ਐਤਵਾਰ ਇਹ ਕੰਮ ਭੀ ਨੇਪਰੇ ਚਾੜ੍ਹਨਾ ਚਾਹੀਦਾ ਸੀ। ਪਿੰਡ ਵਾਲੇ ਪੰਡਤ ਜੀ ਯਾਦ ਆਏ, ਮਨ ਗਦ-ਗਦਾਇਆ ਉਨ੍ਹਾਂ ਨੂੰ ਯਾਦ ਕਰ ਕੇ ..... ਖ਼ਾਸ ਕਰਕੇ ਇਹ ਕਿ ਉਹ ਮੈਨੂੰ ਕਿੰਨਾ ਪਸੰਦ ਕਰਦੇ ਹਨ। ਫਿਰ ਸਤਜੀਤ ਅਤੇ ਉਸ ਦੀ ਭੈਣ ਹੀਰਾ ਦਾ ਖ਼ਿਆਲ ਆਇਆ। ਮੈਂ ਅਜੇ ਭੀ ਸਤਜੀਤ ਨੂੰ ਚਿੱਠੀ ਨਹੀਂ ਸੀ ਲਿਖੀ। ਸੋਚਿਆ ਕੱਲ੍ਹ ਰਾਤ ਨੂੰ ਕਾਲਜ ਦਾ ਕੰਮ ਖ਼ਤਮ ਕਰਕੇ ਜ਼ਰੂਰ ਲਿਖਾਂਗਾ। ਹੀਰਾ ਮੈਨੂੰ ਹੁਣ ਇਕ ਪੂਰੀ ਔਰਤ ਦਾ ਰੂਪ ਜਾਪੀ। ਪਹਿਲੀ ਵਾਰ ਮੈਨੂੰ ਉਹਨੂੰ ਉਹਦੀ ਮਾਸੀ ਦੇ ਘਰ ਮਿਲਣ ਤੋਂ ਬਾਅਦ ਇਕ ਪਲ ਅਹਿਸਾਸ ਹੋਇਆ ਕਿ ਉਹ ਕਾਫ਼ੀ ਸੁਹਣੀ-ਸੁਨੱਖੀ ਹੈ। ਮੈਂ ਸੋਚਣ ਲੱਗਿਆ ਕਿ ਉਹ ਛੇ-ਸੱਤ ਮਹੀਨੇ ਵਿਚ ਹੀ ਕਿਉਂ ਆਪਣੇ ਘਰ ਵਾਲੇ ਪਾਸੋਂ ਵਾਪਸ ਆ ਗਈ ? ਕੀ ਕਾਰਨ ਹੋ ਸਕਦਾ ਸੀ ..... ਇਸ ਦਾ ਉੱਤਰ ਮੈਥੋਂ ਨਾ ਲੱਭਿਆ ਗਿਆ। ਉਹ ਪਹਿਲੀ ਵਾਰ ਸੀ ਜਦੋਂ ਮੇਰੇ ਨਾਲ ਉਹ ਮਿਲਣ 'ਤੇ ਲੜੀ ਨਹੀਂ ਸੀ। ਉਹ ਮੈਨੂੰ ਮਿਲਣ 'ਤੇ ਹੁਣ ਤਕ ਔਖੀ ਔਖੀ ਕਿਉਂ ਹੋ ਜਾਂਦੀ ਸੀ ? ਅਜਿਹੇ ਖ਼ਿਆਲ ਮਨ 'ਚ ਘੁੰਮਦੇ ਰਹੇ ਅਤੇ ਮੈਂ ਚਾਰ ਕੁ ਵਜੇ ਨਾਲ ਘਰ ਪਹੁੰਚ ਗਿਆ।

## ਚੌਵੀਵਾਂ

ਵੀਹ ਕੁ ਦਿਨ ਪਹਿਲਾਂ ਮੈਂ ਬੇਬੇ ਦੇ ਕਹਿਣ ਅਨੁਸਾਰ ਨੰਦੀ ਨੂੰ ਉਹਦੇ ਪੇਕੇ ਛੱਡ ਆਇਆ ਸਾਂ। ਉਹ ਬੇਬੇ ਨਾਲ ਘੁਲੀ-ਮਿਲੀ ਰਹਿੰਦੀ, ਘਰ ਦੇ ਕੰਮ-ਕਾਜ ਕਰਦੀ-ਕਰਾਉਂਦੀ ਰਹਿੰਦੀ ਸੀ। ਮੈਨੂੰ ਉਹ ਘੱਟ ਵੱਧ ਹੀ ਆਪਣੇ ਕਿਸੇ ਕੰਮ ਬਾਰੇ ਕਹਿੰਦੀ ਸੀ। ਹਾਂ, ਕਦੀ ਜਦੋਂ ਮੈਂ ਕਾਲਜ



 

ਜਾਣ ਲੱਗਦਾ ਤਦ ਕਹਿੰਦੀ ਕਿ ਵਾਪਸ ਘਰ ਆਉਂਦਿਆਂ ਮਟਰ, ਗੋਭੀ ਲੈ ਆਵਾਂ। ਪਾਊਡਰ ਅਤੇ ਲਿਪ-ਸਟਿਕ ਦਾ ਉਸ ਨੂੰ ਭੋਰਾ ਸ਼ੌਕ ਨਹੀਂ ਸੀ। ਦੋ ਕੁ ਵਾਰ ਮੈਂ ਉਸ ਨੂੰ ਬੇਬੇ ਦੇ ਕਹਿਣ 'ਤੇ ਹੀ ਸੂਟ ਅਤੇ ਝੋਨਾ (ਦੁਪੱਟਾ) ਲੈ ਕੇ ਆਇਆ ਸਾਂ। ਅੱਜ-ਕੱਲ੍ਹ ਨੰਦੀ ਦੇ ਘਰ ਨਾ ਹੋਣ ਕਰਕੇ ਮੈਨੂੰ ਉਹ ਦਿਨ ਖੁੱਲ੍ਹੇ-ਖੁੱਲ੍ਹੇ ਅਤੇ ਵਕਤ ਮੇਰੇ ਪਾਸ ਜ਼ਿਆਦਾ ਹੋ ਗਿਆ ਲੱਗਦਾ ਸੀ।

ਕਣਕਾਂ ਕਾਫ਼ੀ ਉੱਠ ਆਈਆਂ ਸਨ। ਪੰਜ ਕੁ ਦਿਨ ਪਹਿਲਾਂ ਮੀਂਹ ਦਾ ਛਿੜਕਾ ਜਿਹਾ ਹੋਣ ਕਰਕੇ ਕਣਕਾਂ ਨੂੰ ਪਾਣੀ ਦੀ ਜ਼ਰੂਰਤ ਨਹੀਂ ਸੀ ਰਹੀ। ਲੋਕ, ਜਿਨ੍ਹਾਂ ਦੀਆਂ ਕਣਕਾਂ ਅਗੇਤੀਆਂ ਸਨ, ਗੁਡਾਈ ਕਰ ਰਹੇ ਸਨ। ਠੰਢ ਭੀ ਕਾਫ਼ੀ ਉਤਰ ਆਈ ਸੀ। ਦਿਨ ਭੀ ਛੋਟੇ ਹੋ ਗਏ ਸਨ। ਅਜਿਹੇ ਦਿਨਾਂ ਵਿਚ ਮੈਂ ਸਵੇਰੇ ਚਾਹ ਪੀ ਕੇ ਕਿਤਾਬ ਲੈ ਕੇ ਪੜ੍ਹਨ ਲਈ ਖੇਤਾਂ ਵੱਲ ਨੂੰ ਨਿਕਲ ਜਾਂਦਾ। ਜਿਥੇ ਪੰਜ-ਸੱਤ ਪੇੜਾਂ ਦਾ ਝੁੰਡ ਜਿਹਾ ਹੁੰਦਾ, ਸਾਫ਼ ਜਿਹੀ ਥਾਂ ਬੈਠ ਕੇ ਪੜ੍ਹਦਾ ਰਹਿੰਦਾ। ਅਜਿਹਾ ਮੈਂ ਛੁੱਟੀ ਵਾਲੇ ਦਿਨ ਹੀ ਕਰ ਸਕਦਾ ਸਾਂ। ਸਾਲ ਦੇ ਇਹ ਦਿਨ ਭੀ ਅਜਿਹੇ ਹੀ ਹੁੰਦੇ ਹਨ ਕਿ ਅਕਤੂਬਰ, ਨਵੰਬਰ ਅਤੇ ਦਸੰਬਰ ਦੇ ਮਹੀਨਿਆਂ ਵਿਚ ਦੁਸਹਿਰਾ, ਦੀਵਾਲੀ ਅਤੇ ਗੁਰਪੁਰਬਾਂ ਕਾਰਨ ਇਨ੍ਹਾਂ ਦਿਨਾਂ 'ਚ ਮਹੀਨੇ 'ਚ ਦੋ ਤਿੰਨ ਛੁੱਟੀਆਂ ਮਿਲਦੀਆਂ ਹੀ ਸਨ।

ਉਸ ਦਿਨ ਐਤਵਾਰ ਸੀ ਅਤੇ ਮੈਨੂੰ ਖੇਤਾਂ ਵੱਲ ਕਿਤਾਬ ਲੈ ਕੇ ਆਏ ਨੂੰ ਦੋ ਕੁ ਘੰਟੇ ਹੋ ਚੁੱਕੇ ਸਨ। ਮੈਨੂੰ ਪੜ੍ਹਦੇ ਨੂੰ ਅਕੇਵਾਂ ਜਿਹਾ ਹੋਇਆ ਅਤੇ ਮੈਂ ਉੱਠ ਕੇ ਅੰਗੜਾਈਆਂ ਜਿਹੀਆਂ ਲੈਣ ਲੱਗ ਪਿਆ। ਮੈਨੂੰ ਪੰਡਤ ਜੀ ਪਹੇ ਵਿਚ ਜਾਂਦੇ ਵਿਖਾਈ ਦਿੱਤੇ। ਉਂਜ ਮੈਂ ਘਰ ਵਾਪਸ ਜਾਣ ਦੀ ਤਿਆਰੀ ਕਰ ਰਿਹਾ ਸਾਂ, ਮੈਂ ਉਨ੍ਹਾਂ ਵੱਲ ਨੂੰ ਤੁਰ ਪਿਆ। ਮੈਨੂੰ ਭੀ ਉਨ੍ਹਾਂ ਨੇ ਆਉਂਦੇ ਨੂੰ ਵੇਖ ਲਿਆ। ਮੈਂ ਹੁਣ ਤਕ ਤੁਹਾਨੂੰ ਉਨ੍ਹਾਂ ਦਾ ਨਾਂ ਨਹੀਂ ਸੀ ਦੱਸਿਆ ਕਿਉਂਕਿ ਮੈਂ ਕਿਸੇ ਨੂੰ ਉਨ੍ਹਾਂ ਦਾ ਨਾਂ ਲੈਂਦੇ ਨਹੀਂ ਸੀ ਸੁਣਿਆ, ਪ੍ਰੰਤੂ ਬਲਰਾਮ ਨੇ ਮੈਨੂੰ ਦੱਸ ਦਿੱਤਾ ਸੀ ਕਿ ਉਨ੍ਹਾਂ ਦਾ ਨਾਂ ਜੈਦੇਵ ਸ਼ਰਮਾ ਸੀ।

ਮੈਂ ਉਨ੍ਹਾਂ ਦੇ ਕੋਲ ਪਹੁੰਚਿਆ ਹੀ ਸਾਂ ਕਿ ਉਹ ਕਹਿਣ ਲੱਗੇ, "ਕਿਆ ਬਈ, ਕਿਤਾਬ ਨਾਲ ਲੈ ਕੇ ਇਧਰ ਘੁੰਮ ਰਿਹਾ ਏਂ। ਵੈਸੇ ਤੋ ਕਿਤਾਬ ਕੇ ਸਾਥ ਸਾਥ ਹੀ ਜ਼ਿੰਦਗੀ ਕੀ ਕਿਤਾਬ ਭੀ ਪੜ੍ਹਤੇ ਰਹਿਨਾ ਚਾਹੀਏ।"

"ਹਾਂ ਜ਼ਰੂਰ", ਮੈਂ ਕਹਿ ਕੇ ਉਨ੍ਹਾਂ ਦੇ ਨਾਲ ਹੀ ਚੱਲਣ ਲੱਗ ਪਿਆ। ਉਹ ਇਕ ਹੱਥ ਵਿਚ ਪੋਣੇ ਵਿਚ ਬੰਨ੍ਹੀਆਂ ਰੋਟੀਆਂ ਅਤੇ ਦੂਜੇ ਵਿਚ ਲੱਸੀ ਦਾ ਡੋਲੂ ਫੜੀ ਜਾ ਰਹੇ ਸਨ। ਮੈਨੂੰ ਉਨ੍ਹਾਂ ਨਾਲ ਇਉਂ ਚੱਲਦੇ ਨੂੰ ਕੋਈ ਸੰਗ ਜਾਂ ਓਪਰਾਪਣ ਮਹਿਸੂਸ ਨਾ ਹੋਇਆ। ਅਜਿਹਾ ਅਹਿਸਾਸ ਮਨੁੱਖ ਨੂੰ ਉਦੋਂ ਹੁੰਦਾ ਹੈ, ਜਦੋਂ ਪਤਾ ਹੁੰਦਾ ਹੈ ਕਿ ਦੂਸਰਾ ਬੰਦਾ ਤੁਹਾਨੂੰ ਬਹੁਤ ਪਸੰਦ ਕਰਦਾ ਹੈ। ਅਸੀਂ ਦਸ ਕੁ ਮਿੰਟਾਂ 'ਚ ਪੰਡਤ ਜੀ ਦੇ ਖੇਤ 'ਚ ਪਹੁੰਚ ਗਏ, ਜਿਥੇ ਉਨ੍ਹਾਂ ਨੇ ਗੋਡੀ ਵਾਸਤੇ ਉਸ ਦਿਨ ਕਾਮੇ ਨੂੰ ਲਗਾਇਆ ਹੋਇਆ ਸੀ। ਪੰਡਤ ਜੀ ਰੋਟੀ ਅਤੇ ਡੋਲੂ ਰੱਖ ਕੇ ਬੈਠੇ ਹੀ ਸਨ ਕਿ ਕਾਮੇ ਨੇ ਕਹਿਣਾ ਸ਼ੁਰੂ ਕੀਤਾ, "ਪੰਡਤ ਜੀ ਮਹਾਰਾਜ, ਕਿੰਨੀ ਦੇਰ ਕਰ'ਤੀ, ਮੈਨੂੰ ਤਾਂ ਬਹੁਤ ਭੁੱਖ ਲੱਗ ਗਈ ਐ।"

"ਓ ਤੂੰ ਫਿਰ ਪਹਿਲਾਂ ਰੋਟੀ ਹੀ ਖਾ ਲੈ, ਛੱਡ ਗੁਡਾਈ ਨੂੰ, ਆ ਜਾ।"

ਕਾਮਾ ਆਪਣਾ ਗਲਾਸ ਲੈ ਕੇ ਆ ਗਿਆ, ਪੰਡਤ ਜੀ ਨੇ ਲੱਸੀ ਗਲਾਸ ਵਿਚ ਪਾ ਕੇ, ਸਬਜ਼ੀ ਸਮੇਤ ਰੋਟੀਆਂ ਉਹਦੇ ਹੱਥ 'ਤੇ ਧਰ ਦਿੱਤੀਆਂ। ਕਾਮਾ ਆਪਣੀ ਰੋਟੀ ਖਾ ਅਤੇ ਲੱਸੀ ਪੀ, ਫਿਰ ਖੁਰਪਾ ਚੁੱਕ ਕੇ ਕਣਕ ਦੀ ਗੁਡਾਈ ਲਈ ਬੈਠ ਗਿਆ। ਪੰਡਤ ਜੀ ਭੀ ਖੁਰਪਾ ਫੜ ਹੌਲੀ ਹੌਲੀ ਗੋਡੀ ਕਰਨ ਲੱਗ ਪਏ। ਮੈਂ ਖੇਤ ਦੀ ਵੱਟ 'ਤੇ ਬੈਠਾ ਹੱਥ ਨਾਲ ਨੇੜਿਓਂ ਨੇੜਿਓਂ



 

ਬਾਬੂ ਆਦਿ ਪੁੱਟ ਪੁੱਟ ਕੇ ਪਹੇ 'ਚ ਸੁੱਟਣ ਲੱਗ ਪਿਆ। ਪੰਡਤ ਜੀ ਗੋਡੀ ਕਰਦੇ ਕਰਦੇ ਕਦੀ ਉੱਠ ਜਾਂਦੇ ਅਤੇ ਕਦੀ ਬਹਿ ਜਾਂਦੇ। ਮੈਂ ਉਨ੍ਹਾਂ ਨੂੰ ਅਤੇ ਕਾਮੇ ਨੂੰ ਗੋਡੀ ਕਰਦੇ ਵਿੰਹਦਾ ਰਿਹਾ। ਕਾਮੇ ਦਾ ਮਨ ਪੂਰੀ ਤਰ੍ਹਾਂ ਗੁਡਾਈ ਵਿਚ ਸੀ ਅਤੇ ਹੁਣ ਉਸ ਨੂੰ ਇਹ ਸੁੱਧ-ਬੁੱਧ ਨਹੀਂ ਸੀ ਕਿ ਮੈਂ ਅਤੇ ਪੰਡਤ ਜੀ ਭੀ ਖੇਤ ਵਿਚ ਹੀ ਸਾਂ। ਪੰਡਤ ਜੀ ਕਦੀ ਖੁਰਪਾ ਫੜੀ ਉੱਠਦੇ ਆਪਣੇ ਕਮੀਜ਼ ਨੂੰ ਪਿਛਿਓਂ ਉੱਪਰ ਚੁੱਕ ਕੇ ਅਗਲੇ ਪਾਸੇ ਕਰ ਲੈਂਦੇ, ਫਿਰ ਬੈਠ ਜਾਂਦੇ। ਕਦੀ ਕੋਈ ਗੱਲ ਛੋਹ ਲੈਂਦੇ ਅਤੇ ਆਪਣੇ ਆਪ ਨਾਲ ਗੱਲਾਂ ਕਰਦੇ ਰਹਿੰਦੇ।

"ਦੇਖੋ, ਪੰਜਾਬ ਦੇ ਪਿੰਡਾਂ ਵਿਚ ਭੀ ਰਹਿੰਦੇ ਅਧਿਕ ਲੋਕਾਂ ਦੀ ਆਰਥਕ ਦਸ਼ਾ ਮੰਦੀ ਹੀ ਹੈ। ਮੈਂ ਤੋ ਆਪਨੇ ਆਪ ਕੋ ਭਾਗਯਸ਼ਾਲੀ ਮਾਨਤਾ ਹੂੰ ਕਿ ਹਮਾਰੇ ਬਜ਼ੁਰਗੋਂ ਨੇ ਕਿਸੀ ਨਾ ਕਿਸੀ ਤਰ੍ਹਾਂ ਕੁਛ ਜ਼ਮੀਨ ਸੰਭਾਲ ਕਰ ਰਖ ਲੀ। ਯੇ ਦੇਵ ਦੱਤ ਹੈ ਨਾ ਸਾਡੇ ਮੁਹੱਲੇ ਦਾ ਹੀ, ਕੋਈ ਜ਼ਮੀਨ ਆਦਿ ਨਹੀਂ ਹੈ। ਸਕੂਲ ਇਕ ਦਿਨ ਨਹੀਂ ਗਿਆ। ਸ਼ਹਿਰ ਵਿਚ ਜਾ ਕੇ ਦਾਣਾ ਮੰਡੀ ਵਿਚ ਬੋਰੀਆਂ ਢੋਂਦਾ ਐ। ਪਿੰਡ ਦੇ ਬੇ-ਜ਼ਮੀਨੇ ਅਤੇ ਅਖੌਤੀ ਛੋਟੀ ਜਾਤ ਦੇ ਲੋਕ ਪਿੰਡ ਵਿਚ ਹੀ ਮਜ਼ਦੂਰੀ ਕਰ ਲੈਂਦੇ ਨੇ ਪਰ ਉੱਚੀ ਜਾਤ ਦੀ ਸ਼ਰਮ ਦੇ ਮਾਰੇ ਇਹ ਭੀ ਨਹੀਂ ਕਰ ਸਕਦੇ। ਇਸ ਤਰ੍ਹਾਂ ਦੀ ਸਮਾਜਿਕ ਅਤੇ ਆਰਥਕ ਨਾ-ਬਰਾਬਰੀ ਦਾ ਖ਼ਾਤਮਾ ਜ਼ਰੂਰੀ ਹੋਣਾ ਚਾਹੀਦਾ ਹੈ।"

"ਪੰਡਤ ਜੀ, ਤੁਸੀਂ ਤਾਂ ਸਦਾ ਹੀ ਉੱਚੀ ਗੱਲ ਹੀ ਕਰਦੇ ਹੋ, ਪਰ ਲੋਕ ਸਿਆਸਤ ..... ਹਾਂ ਸਿਆਸਤ ਬਹੁਤ ਹੀ ਖੇਲਦੇ ਰਹਿੰਦੇ ਐ। ਮੈਂ ਤਾਂ ਬੱਸ ਇਹੀ ਸੁਣਿਐ।" ਕਾਮਾ ਖੁਰਪੇ ਨੂੰ ਛੱਡ ਕੇ ਬੋਲਿਆ।

"ਨਹੀਂ ਨਹੀਂ, ਸਿਆਸਤ ਤੋਂ ਛੁਟਕਾਰਾ ਪਾਉਣ ਦਾ ਵਿਚਾਰ ਠੀਕ ਨਹੀਂ ਐ। ਇਹ ਕਹੋ ਕਿ ਸਿਆਸਤ ਚੰਗੀ ਅਤੇ ਸਾਫ਼-ਸੁਥਰੀ ਹੋਣੀ ਚਾਹੀਦੀ ਹੈ। ਇਹ ਨਹੀਂ ਕਿ ਸਿਆਸਤ ਹੋਣੀ ਹੀ ਨਹੀਂ ਚਾਹੀਦੀ। ਮੇਰਾ ਦਿਲ ਕਰਦਾ ਹੈ ਕਿ ਮੈਂ ਭੀ ਰਾਜਨੀਤੀ ਯਾਨੀ ਸਿਆਸਤ ਵਿਚ ਹਿੱਸਾ ਲਵਾਂ ਅਤੇ ਸਮਾਜਿਕ ਅਤੇ ਆਰਥਕ ਢਾਂਚੇ ਨੂੰ ਬਦਲਣ 'ਚ ਆਪਣਾ ਯੋਗਦਾਨ ਪਾਵਾਂ।" ਪੰਡਿਤ ਜੀ ਇਹ ਕਹਿੰਦੇ ਕਹਿੰਦੇ ਗੋਡੀ ਨੂੰ ਵਿਚੇ ਛੱਡ ਕੇ ਖੁਰਪਾ ਹੱਥ 'ਚ ਫੜੀ ਮੈਥੋਂ ਦਸ-ਕੁ ਕਦਮ ਦੂਰ ਵੱਟ 'ਤੇ ਆ ਕੇ ਬੈਠ ਗਏ।

ਮੈਂ ਪੰਡਤ ਜੀ ਦੀਆਂ ਗੱਲਾਂ ਭਾਵੇਂ ਸੁਣ ਰਿਹਾ ਸਾਂ ਪਰ ਮੇਰੇ ਮਨ 'ਚ ਅਰਥ-ਸ਼ਾਸਤਰ ਦੀਆਂ ਕਈ ਧਾਰਨਾਵਾਂ ਦਿਮਾਗ਼ 'ਚ ਘੁੰਮਦੀਆਂ ਰਹੀਆਂ। ਪ੍ਰੋਫ਼ੈਸਰ ਕਪੂਰ ਦੇ ਵੱਖ ਵੱਖ ਕਿਤਾਬਾਂ 'ਚੋਂ ਉਚਾਰੇ ਜ਼ਿੰਦਗੀ ਅਤੇ ਕੁਦਰਤ ਬਾਰੇ ਵਿਚਾਰ ਘੁੰਮਦੇ ਰਹੇ। ਮੈਂ ਪੰਡਤ ਜੀ ਨੂੰ ਸੰਬੋਧਨ ਹੋ ਕੇ ਕਿਹਾ, "ਤੁਸੀਂ ਵੀ ਸਾਹਿਤ ਦੀਆਂ ਕਿਤਾਬਾਂ ਤਾਂ ਪੜ੍ਹੀਆਂ ਹੋਣੀਆਂ ਨੇ। ਸਾਡਾ ਪ੍ਰੋਫ਼ੈਸਰ ਕਪੂਰ ਸਾਹਿਤ ਦਾ ਰਸੀਆ ਹੈ, ਉਸ ਨੇ ਅੰਗਰੇਜ਼ੀ ਅਤੇ ਬਾਕੀ ਯੂਰਪ ਦੇ ਸਾਹਿਤ ਦਾ ਗਹਿਰਾ ਅਧਿਐਨ ਕੀਤਾ ਲੱਗਦਾ ਹੈ।"

"ਮੈਂ ਸਾਹਿਤ ਬਾਰੇ ਬਹੁਤਾ ਗਿਆਨ ਨਹੀਂ ਰੱਖਦਾ। ਮੈਂ 1924 ਵਿਚ ਮੈਟਰੀਕੁਲੇਸ਼ਨ ਕੀਤੀ ਸੀ। ਹਿਸਾਬ ਅਤੇ ਅੰਗਰੇਜ਼ੀ 'ਤੇ ਜ਼ੋਰ ਹੁੰਦਾ ਸੀ ਉਨ੍ਹੀਂ ਦਿਨੀਂ। ਪਰ ਸਾਹਿਤ ਦਾ ਮੈਨੂੰ ਕੋਈ ਖ਼ਾਸ ਸ਼ੌਕ ਕਦੀ ਨਹੀਂ ਜਾਗਿਆ।" ਪੰਡਤ ਜੀ ਨੇ ਸਪੱਸ਼ਟ ਕੀਤਾ।

ਮੈਂ ਪ੍ਰੋਫ਼ੈਸਰ ਕਪੂਰ ਦੇ ਹਫ਼ਤਾ ਕੁ ਪਹਿਲਾਂ ਬਲਜ਼ਾਕ ਦੇ ਕਿਸੇ ਨਾਵਲ ਵਿਚੋਂ ਉਚਾਰੀਆਂ ਕੁਝ ਸਤਰਾਂ ਅਰਥ-ਸ਼ਾਸਤਰ ਦੀ ਕਿਤਾਬ ਦੇ ਪਿਛਲੇ ਪੰਨੇ 'ਤੇ ਲਿਖ ਲਈਆਂ ਸਨ। ਮੈਂ ਇਹ ਸਤਰਾਂ ਪੜ੍ਹ ਕੇ ਪੰਡਤ ਜੀ ਨੂੰ ਸੁਣਾਉਣ ਲੱਗ ਪਿਆ, "ਇਨ ਨੈਚੂਰਲ ਲਾਅ ਦੇਅਰ ਆਰ



 

ਸਟੈਚੂਟਸ ਵਿਚ ਹੇਵ ਨੈਵਰ ਬਿਨ ਪ੍ਰੋਮਲਗੇਟਡ ਵਟ ਵਿਚ ਆਰ ਮੋਰ ਐਫੀਕੇਸ਼ੀਅਸ ਦੈੱਨ ਦੋਜ਼ ਫੋਰਜਡ ਬਾਈ ਸੋਸਾਇਟੀ।"

"ਕਿੰਨਾ ਠੀਕ ਵਿਚਾਰ ਲੱਗਦਾ ਹੈ, ਇਸ ਲਈ ਪ੍ਰਕਿਰਤੀ ਦੇ ਪ੍ਰਬੰਧ ਨੂੰ ਬਹੁਤਾ ਤਹਿਸ-ਨਹਿਸ ਕਰਨਾ ਠੀਕ ਨਹੀਂ ਹੁੰਦਾ।" ਪੰਡਤ ਜੀ ਨੇ ਖ਼ੁਸ਼ੀ ਪ੍ਰਗਟਾਈ।

"ਚੰਗਾ ਬਈ ਭਗਤਾ, ਮੈਂ ਚੱਲਦਾ ਹਾਂ। ਤਿੰਨ ਕੁ ਘੰਟੇ ਤਕ ਤੈਨੂੰ ਕਿਸੇ ਦੇ ਹੱਥ ਚਾਹ ਭੇਜਾਂਗਾ। ਪੰਜ ਵਜੇ ਨਾਲ ਤੂੰ ਘਰ ਚਲਿਆਂ ਜਾਵੀਂ।" ਕਾਮੇ ਨੂੰ ਇਹ ਕਹਿ ਅਤੇ ਡੋਲੂ ਚੁੱਕ ਕੇ ਚੱਲਣ ਲਈ ਖੜੇ ਹੋ ਗਏ। ਮੈਂ ਭੀ ਉਨ੍ਹਾਂ ਦੇ ਨਾਲ ਨਾਲ ਚੱਲ ਪਿਆ। ਪੰਡਤ ਜੀ ਬੋਲਦੇ ਰਹੇ, "ਲਗਨ ਨਾਲ, ਮਿਹਨਤ ਕਰਦਾ ਰਹੁ ..... ਹਾਰਡ ਵਰਕ ਸ਼ੈੱਲ ਯੀਲਡ ਰਿਚ ਫਰੂਟ। ਯੂ ਵਿੱਲ ਰਾਈਜ਼ ਵੈਰੀ ਹਾਈ ਇਨ ਲਾਈਫ਼। ਆਈ ਐਮ ਫੁੱਲੀ ਕੌਨਫੀਡੈਂਟ ਆਫ਼ ਇਟ .....।" ਮੈਂ ਇਹ ਸੁਣ ਕੇ ਮਨ ਹੀ ਮਨ 'ਚ ਬਹੁਤ ਖ਼ੁਸ਼ ਹੁੰਦਾ ਰਿਹਾ।

ਗੁਰਦੁਆਰਾ ਪਿੰਡ ਤੋਂ ਬਾਹਰ ਸੀ ਅਤੇ ਜਿਸ ਪਹੇ 'ਤੇ ਅਸੀਂ ਚੱਲ ਰਹੇ ਸਾਂ ਇਹ ਗੁਰਦੁਆਰੇ ਦੇ ਅੱਗਿਓਂ ਹੀ ਲੰਘਦਾ ਸੀ। ਜਦੋਂ ਅਸੀਂ ਗੁਰਦੁਆਰੇ ਦੇ ਨਜ਼ਦੀਕ ਪਹੁੰਚੇ ਤਾਂ ਭਾਈ ਜੀ ਪਿੰਡ ਵੱਲੋਂ ਆਉਂਦਾ ਵਿਖਾਈ ਦਿੱਤਾ। ਜਦੋਂ ਅਸੀਂ ਉਸ ਦੇ ਨਜ਼ਦੀਕ ਪਹੁੰਚੇ ਤਦ ਮੈਂ ਅਤੇ ਪੰਡਤ ਜੀ ਨੇ ਹੱਥ ਜੋੜ ਕੇ ਕਿਹਾ, "ਸਤਿ ਸ੍ਰੀ ਅਕਾਲ, ਬਾਬਾ ਜੀ।"

"ਸਤਿ ਸ੍ਰੀ ਅਕਾਲ, ਗੁਰਮੁਖੋ।" ਫਿਰ ਉਹ ਦੋ ਕੁ ਮਿੰਟ ਲਈ ਖਲੋ ਗਿਆ ਅਤੇ ਦੱਸਣ ਲੱਗਿਆ ਕਿ ਸੰਗਰਾਂਦ ਨੂੰ ਚਾਰ ਕੁ ਦਿਨ ਹੀ ਰਹਿੰਦੇ ਹਨ, ਇਸ ਲਈ ਪਿੰਡ 'ਚ ਉਹ ਦੁੱਧ ਇਕੱਠਾ ਕਰਨ ਲਈ ਕਹਿ ਕੇ ਆਇਆ ਸੀ। ਫਿਰ ਉਸ ਨੇ ਇਹ ਭੀ ਦੱਸਿਆ ਕਿ ਗੁਰੂ ਨਾਨਕ ਸਾਹਿਬ ਦਾ ਜਨਮ-ਦਿਹਾੜਾ ਭੀ ਆਉਣ ਵਾਲਾ ਸੀ, ਇਸ ਲਈ ਭੀ ਉਹ ਕਾਫ਼ੀ ਰੁੱਝਿਆ ਹੋਇਆ ਸੀ। "ਸਤਿਨਾਮ, ਸਤਿਨਾਮ .....। ਕੋਈ ਨਾ ਦੀਸੈ ਬਿਗਾਨਾ ਜੀਓ।" ਉਚਾਰਦਾ ਹੋਇਆ ਭਾਈ ਜੀ ਗੁਰਦੁਆਰੇ ਵੱਲ ਨੂੰ ਚੱਲ ਪਿਆ ਅਤੇ ਅਸੀਂ ਪਿੰਡ ਵੱਲ ਨੂੰ।

"ਭਾਈ ਜੀ ਵਿਵੇਕੀ ਪੁਰਸ਼ ਐ, ਸੁਣਿਐ ਹੈ ਕਿ ਆਪਣੀ ਰੋਟੀ ਆਪ ਹੀ ਪਕਾਉਂਦਾ ਹੈ।" ਪੰਡਤ ਜੀ ਬੋਲੇ।

"ਹਾਂ, ਇਉਂ ਹੀ ਕਹਿੰਦੇ ਐ ਸਾਰੇ।" ਮੈਂ ਹਾਮੀ ਭਰੀ।

ਪਿੰਡ ਦੇ ਪਾਸ ਪਹੁੰਚ ਕੇ ਮੈਂ ਆਪਣੇ ਘਰ ਵੱਲ ਨੂੰ ਅਤੇ ਪੰਡਤ ਜੀ ਪਿੰਡ ਦੇ ਵਿਚ ਨੂੰ ਚੱਲ ਪਏ।

## ਪੱਚੀਵਾਂ

ਨੰਦੀ ਨੂੰ ਪੇਕੇ ਗਿਆਂ ਜਦੋਂ ਦੋ ਕੁ ਮਹੀਨੇ ਹੋ ਗਏ ਤਦ ਖ਼ਬਰ ਆਈ ਕਿ ਉਹਦੇ ਮੁੰਡਾ ਹੋਇਆ ਹੈ। ਲੋਕ ਬਾਪੂ ਅਤੇ ਬੇਬੇ ਨੂੰ ਵਧਾਈਆਂ ਦਿੰਦੇ ਸਨ ਅਤੇ ਮੈਨੂੰ ਭੀ ਜਾਂਦੇ ਜਾਂਦੇ ਮੇਰੇ ਜਾਣ-ਪਛਾਣ ਵਧਾਈ ਦੇ ਜਾਂਦੇ ਸਨ। ਬੇਬੇ ਇਸ ਖ਼ਬਰ 'ਤੇ ਖ਼ੁਸ਼ ਤਾਂ ਸੀ ਪਰ ਫਿਰ ਭੀ ਮੈਨੂੰ



 

ਜਾਪਦਾ ਸੀ ਕਿ ਉਹ ਨੰਦੀ ਦੀ ਸਿਹਤ ਬਾਰੇ ਚਿੰਤਾਜਨਕ ਸੀ। ਮੈਨੂੰ ਤਾਂ ਜਣੇਪੇ ਦੀਆਂ ਬੀਮਾਰੀਆਂ ਬਾਰੇ ਭੋਰਾ ਵੀ ਪਤਾ ਨਹੀਂ ਸੀ। ਬੇਬੇ ਕਦੀ ਕਦੀ ਆਟਾ ਗੁੰਨ੍ਹਦੀ ਗੁੰਨ੍ਹਦੀ ਵਿਚੇ ਹੀ ਛੱਡ ਦਿੰਦੀ ਅਤੇ ਬਾਹਵਾਂ ਨੂੰ ਗੋਡਿਆਂ 'ਤੇ ਸੁੱਟ ਕੇ ਬੋਲਦੀ, "ਕੁਛ ਕਰਨਾ ਚਾਹੀਦਾ ਐ, ਤੂੰ ਦਸ ਕੁ ਦਿਨ ਤਕ ਬਹੂ ਨੂੰ ਜਾ ਕੇ ਲਿਆ। ਐਥੇ ਉਹਦਾ ਠੀਕ ਤਰ੍ਹਾਂ ਇਲਾਜ ਕਰਾਊਂਗੇ।" ਫਿਰ ਅੱਖਾਂ ਭਰ ਕੇ ਹੌਕਾ ਜਿਹਾ ਲੈ ਕੇ ਕਹਿੰਦੀ, "ਮੇਰੀ ਬਹੂ ਤਾਂ ਫੁੱਲ ਵਰਗੀ ਐ, ਰੱਬ ਜ਼ਰੂਰ ਭਲੀ ਕਰੂਗਾ।" ਫਿਰ ਝੋਨੇ ਨਾਲ ਅੱਖਾਂ ਪੂੰਝ ਕੇ ਆਟਾ ਗੁੰਨ੍ਹਣ ਦਾ ਕੰਮ ਖ਼ਤਮ ਕਰ ਲੈਂਦੀ। ਘਰ ਦੇ ਬਾਕੀ ਕੰਮ ਕਾਜ ਕਰਦੀ ਭੀ ਉਹ ਆਪਣੇ ਆਪ ਨੂੰ ਨੰਦੀ ਬਾਰੇ ਤਸੱਲੀਆਂ ਦਿੰਦੀ ਰਹਿੰਦੀ। ਮੇਰੇ ਨਾਲ ਭੀ ਕਦੀ ਔਖੀ ਹੋ ਜਾਂਦੀ ਅਤੇ ਕਹਿੰਦੀ ਕਿ ਮੇਰੀ ਲਾਪਰਵਾਹੀ ਕਾਰਨ ਹੀ ਮੇਰੀ ਬਹੂ ਦਾ ਇਹ ਹਾਲ ਹੋਇਆ ਸੀ। ਮੈਂ ਸੋਚਦਾ ਕਿ ਹੋਰ ਕੀ ਕਰਨਾ ਐ ? ਕਿਸੇ ਵੈਦ-ਹਕੀਮ ਨੂੰ ਵਿਖਾਵਾਂਗਾ। ਜੇ ਫਿਰ ਭੀ ਉਹ ਠੀਕ ਨਾ ਹੋਈ ਤਦ ਸ਼ਹਿਰ ਕਿਸੇ ਡਾਕਟਰ ਤੋਂ ਦਵਾਈ ਲੈ ਲਵਾਂਗੇ।

ਮੈਂ ਬੇਬੇ ਨੂੰ ਆਪਣੀ ਬਹੂ ਨਾਲ ਕਦੀ ਲੜਦੇ ਨਹੀਂ ਵੇਖਿਆ ਸੀ। ਨੂੰਹ-ਸੱਸ ਦੀ ਲੜਾਈ ਦੇ ਕਿੱਸੇ ਮੈਂ ਬਹੁਤ ਸੁਣੇ ਸਨ, ਪਰ ਸਾਡੇ ਘਰ ਵਿਚ ਅਜਿਹੀ ਕੋਈ ਬੇਬੇ ਅਤੇ ਨੰਦੀ ਦੇ ਸੰਬੰਧ ਵਿਚ ਕਾਣ-ਸੂਤੀ ਨਹੀਂ ਸੀ। ਭਾਵੇਂ ਸਾਡੇ ਗੁਆਂਢ ਵਿਚ ਹੀ ਬਿਸ਼ਨੀ, ਜੋ ਤੀਹ ਕੁ ਸਾਲ ਦੀ ਉਮਰ ਵਿਚ ਹੀ ਵਿਧਵਾ ਹੋ ਗਈ ਸੀ, ਆਪਣੀ ਨੂੰਹ ਕਮਲਦੀਪ ਨੂੰ ਆਦਮੀਆਂ ਵਾਂਗੂੰ ਗਾਲ੍ਹਾਂ ਕੱਢਦੀ ਸੁਣਾਈ ਦਿੰਦੀ ਸੀ। ਹਰ ਚੌਥੇ-ਪੰਜਵੇਂ ਦਿਨ ਬਿਸ਼ਨੀ ਦਾ ਮੁੰਡਾ ਜੋ ਮੈਥੋਂ ਦਸ ਕੁ ਸਾਲ ਵੱਡਾ ਸੀ, ਆਪਣੀ ਮਾਂ ਦੇ ਸਾਹਮਣੇ ਕੁਸਕਦਾ ਤਕ ਨਾ। ਕਮਲਜੀਤ ਭਾਵੇਂ ਆਪਣੀ ਸੱਸ ਦੀਆਂ ਗਾਲ੍ਹਾਂ, ਤਾਹਨੇ-ਮਿਹਣੇ ਪੰਜ ਕੁ ਸਾਲ ਤੋਂ ਆਪਣੇ ਅੰਦਰ ਹੀ ਸਮਾਉਂਦੀ ਚਲੀ ਆ ਰਹੀ ਸੀ, ਛੇ ਕੁ ਮਹੀਨੇ ਤੋਂ ਬਿਸ਼ਨੀ ਦੇ ਅੱਗੇ ਥੋੜ੍ਹਾ ਬਹੁਤਾ ਬੁੜ ਬੁੜ ਕਰਨ ਲੱਗ ਪਈ ਸੀ। ਬਿਸ਼ਨੀ ਦਾ ਮੁੰਡਾ ਕਿਹਰ ਸਿੰਘ ਪੰਜਾਬ ਸਰਕਾਰ ਦੇ ਕਿਸੇ ਮਹਿਕਮੇ ਵਿਚ ਚਪੜਾਸੀ ਲੱਗਾ ਹੋਇਆ ਸੀ। ਉਹਨੂੰ ਚੰਡੀਗੜ੍ਹ ਰਹਿਣ ਲਈ ਕੁਆਟਰ ਭਾਵੇਂ ਮਿਲਿਆ ਹੋਇਆ ਸੀ, ਪਰ ਉਹ ਹਫ਼ਤੇ ਦੇ ਤਿੰਨ-ਚਾਰ ਦਿਨ ਘਰੋਂ ਹੀ ਕਦੀ ਆਪਣੇ ਸਾਈਕਲ 'ਤੇ ਅਤੇ ਕਦੀ ਬੱਸਾਂ 'ਚ ਧੱਕੇ ਖਾਂਦਾ ਚੰਡੀਗੜ੍ਹ ਆਪਣੀ ਨੌਕਰੀ 'ਤੇ ਜਾਂਦਾ ਰਹਿੰਦਾ ਸੀ। ਕਿਹਰ ਸਿੰਘ ਆਪਣੀ ਬਹੂ 'ਤੇ ਫਿਦਾ ਲੱਗਦਾ ਸੀ, ਕਿਉਂਕਿ ਉਹ ਆਪਣੀ ਬਹੂ ਦੇ ਛੋਟੇ ਛੋਟੇ ਕੰਮਾਂ 'ਚ ਹੱਥ ਵਟਾਉਂਦਾ ਰਹਿੰਦਾ ਮੈਨੂੰ ਵਿਖਾਈ ਦਿੰਦਾ ਸੀ। ਛੁੱਟੀ ਵਾਲੇ ਦਿਨ ਤਾਂ ਉਹ ਕਮਲਜੀਤ ਦੇ ਅੱਗੇ-ਪਿੱਛੇ ਫਿਰਦਾ ਰਹਿੰਦਾ, ਜਦੋਂ ਭੀ ਉਹ ਮੰਜੇ 'ਤੇ ਲੇਟੀ ਹੁੰਦੀ ਤਦ ਕਿਹਰ ਸਿੰਘ ਪੀੜ੍ਹੀ 'ਤੇ ਬੈਠਾ ਆਪਣੀਆਂ ਗੱਲਾਂ ਨਾਲ ਕਮਲਜੀਤ ਨੂੰ ਖ਼ੁਸ਼ ਕਰਨ ਦੇ ਯਤਨ ਵਿਚ ਜੁੱਟਿਆ ਭਲੀ-ਭਾਂਤ ਵੇਖਿਆ ਜਾ ਸਕਦਾ ਸੀ। ਕਮਲਜੀਤ ਭੀ ਦਰਮਿਆਨੇ ਕੱਦ-ਕਾਠ, ਕਣਕ-ਵੰਨੇ ਰੰਗ ਅਤੇ ਠੁਮਕ-ਠੁਮਕ ਚੱਲਣ ਵਾਲੀ ਔਰਤ ਸੀ। ਉਹਦਾ ਚਿਹਰਾ-ਮੁਹਰਾ ਗੁਲਾਈ-ਨੁਮਾ ਭਾ ਮਾਰਦਾ ਸੀ। ਉਸ ਦੇ ਵਾਲ ਕਾਲੇ-ਸਿਆਹ ਸੰਘਣੇ ਅਤੇ ਇਤਨੇ ਲੰਬੇ ਸਨ ਕਿ ਕਾਲੀ ਮੋਟੀ ਗੁੱਤ ਲੱਕ ਤੋਂ ਭੀ ਥੱਲੇ ਝੂਲਦੀ ਵਿਖਾਈ ਦਿੰਦੀ। ਉਸ ਦੀਆਂ ਗੱਲ੍ਹਾਂ ਭਰਵੀਆਂ ਅਤੇ ਉਨ੍ਹਾਂ ਵਿਚ ਪੈਂਦੇ ਡੂੰਘੂਨ ਉਸ ਦੇ ਹੁਸਨ ਨੂੰ ਚਾਰ-ਚੰਦ ਲਗਾਉਂਦੇ ਸਨ। ਕਈ ਵਾਰ ਮੈਨੂੰ ਬਿਸ਼ਨੀ ਆਪਣੇ ਭਰ-ਜਵਾਨੀ ਦੇ ਰੰਡੇਪੇ ਤੋਂ ਸਤਾਈ ਹੋਣ ਕਰਕੇ ਕਮਲਜੀਤ ਨਾਲ ਈਰਖਾ ਕਰਦੀ ਜਾਪਦੀ। ਬਿਸ਼ਨੀ ਦੀ ਕੁੜੱਤਣ ਦਾ ਇਕ ਵੱਡਾ ਕਾਰਨ ਇਹ ਭੀ ਸੀ ਕਿ ਕਮਲਜੀਤ ਦੇ ਪੰਜ-ਛੇ ਸਾਲ ਦੇ ਵਿਆਹੁਤਾ ਜੀਵਨ 'ਚ ਭੀ ਅਜੇ ਕੋਈ ਬੱਚਾ ਨਹੀਂ ਸੀ ਹੋਇਆ। "ਨੀ ਕੁਛ ਸ਼ਰਮ ਕਰ, ਦਿਨ ਰਾਤ ਉਹਦੇ ਨਾਲ਼ ਜੁੜੀ ਬੈਠੀ ਰਹਿੰਦੀ ਐਂ। ਕੰਮ ਕਰਨ ਨੂੰ ਮੈਂ ਤੇਰੀ ਨੌਕਰ ਨੀਂ ਗੀ। ਖੁਰਪਾ ਹੱਥ 'ਚ ਫੜਾ ਕੇ



 

ਕੱਖਾਂ ਨੂੰ ਭੇਜ ਦੂੰਗੀ, ਫਿਰ ਸਭ ਮੇਮ-ਪੁਣਾ ਨਿਕਲ ਜੂ, ਸਮਝੀ। ..... ਕਿਹੜੂ ਨੂੰ ਵੀ ਪਤਾ ਨੀਂ ਤੂੰ ਕਿਧਰ ਦੀ ਹੂਰ-ਪਰੀ ਲੱਗਦੀ ਐਂ ਕਿ ਉਹ ਤੇਰੇ ਵਲ ਨ੍ਹੀਂ ਘੜਦਾ ?" ਬਿਸ਼ਨੀ ਕਦੀ ਨੀਵੀਂ, ਕਦੀ ਉੱਚੀ ਆਵਾਜ਼ ਵਿਚ ਕਮਲਜੀਤ ਨੂੰ ਆਵਾਜ਼ਾਂ ਦੇ ਛਾਂਟੇ ਮਾਰ ਮਾਰ ਜ਼ਖ਼ਮੀ ਕਰਦੀ ਰਹਿੰਦੀ।

"ਮਾਂ ਜੀ, ਐਨਾ ਕੌੜਾ ਕਿਉਂ .....?" ਕਮਲਜੀਤ ਅੱਧ-ਪਚੱਧਾ ਜੁਆਬ ਦੇ ਕੇ ਹੀ ਗਲਾ ਭਰ ਲੈਂਦੀ ਅਤੇ ਹੋਰ ਜੁਆਬ ਦੇਣ ਤੋਂ ਆਪਣੀ ਭਾਰੀ ਸੱਸ ਦੇ ਅੱਗੇ ਅਸਮਰੱਥ ਹੋ ਜਾਂਦੀ।

ਇਹ ਸਭ ਕੁਝ ਆਪਣੇ ਗੁਆਂਢ ਵਿਚ ਹੀ ਵਾਪਰਦਾ ਵੇਖ ਕੇ ਮੈਨੂੰ ਆਪਣੀ ਬੇਬੇ ਦਾ ਨੰਦੀ ਵੱਲ ਵਤੀਰਾ ਬਹੁਤ ਹੀ ਚੰਗਾ ਲੱਗਦਾ। ਬੇਬੇ ਭੀ ਨੰਦੀ ਦੇ ਕੰਮ ਵਿਚ ਨੁਕਸ ਕੱਢਦੀ ਸੀ, ਪਰ ਅਜਿਹਾ ਉਹ ਨੰਦੀ ਨੂੰ ਸਤਾਉਣ ਲਈ ਨਹੀਂ, ਪ੍ਰੰਤੂ ਇਹ ਕਿਸੇ ਅਨੁਭਵੀ ਅਤੇ ਉਮਰ 'ਚ ਵਡੇਰੇ ਇਨਸਾਨ ਦੀ ਕੰਮ ਜ਼ਿਆਦਾ ਚੰਗੀ ਤਰ੍ਹਾਂ ਕਰਨ ਲਈ ਯਤਨ ਹੁੰਦਾ ਸੀ। ਅਜਿਹਾ ਕੁਝ ਵੇਖ ਕੇ ਮੈਨੂੰ ਬੇਬੇ ਲਈ ਹੋਰ ਵੀ ਮੋਹ ਉਮੜਦਾ।

ਮੈਂ ਬੇਬੇ ਦੇ ਕਹਿਣ ਅਨੁਸਾਰ ਦਸ-ਕੁ ਦਿਨ ਬਾਅਦ ਸਹੁਰੀਂ ਗਿਆ ਅਤੇ ਨੰਦੀ ਨੂੰ ਆਪਣੇ ਘਰ ਲੈ ਆਇਆ। ਮੁੰਡਾ ਅਜੇ ਛੋਟਾ ਹੋਣ ਕਰਕੇ ਨੰਦੀ ਦਿਨ-ਰਾਤ ਉਸ ਦੇ ਨਾਲ ਹੀ ਰੁੱਝੀ ਰਹਿੰਦੀ।

## ਛੱਬੀਵਾਂ

ਮੈਨੂੰ ਸਤਜੀਤ ਨੂੰ ਮਿਲਿਆਂ ਤਿੰਨ-ਚਾਰ ਸਾਲ ਹੋਣ ਵਾਲੇ ਸਨ, ਪ੍ਰੰਤੂ ਦੋ-ਚਾਰ ਮਹੀਨੇ ਵਿਚ ਉਹਦੀ ਮਾਸੀ ਦੇ ਰਾਹੀਂ ਮੈਨੂੰ ਉਹਦੀ ਪੜ੍ਹਾਈ, ਉਹਦੀ ਸਿਹਤ ਬਾਰੇ ਪਤਾ ਲੱਗਦਾ ਰਹਿੰਦਾ ਸੀ। ਸਤਜੀਤ ਦੀ ਮਾਂ, ਉਹਦੇ ਬਾਰੇ ਭੀ ਖ਼ਬਰ-ਸਾਰ ਮਿਲਦੀ ਰਹਿੰਦੀ, ਉਹਦੀ ਭੈਣ ਹੀਰਾ ਬਾਰੇ ਭੀ। ਹੀਰਾ ਨੇ ਪੰਜਾਬ ਦੀ ਕੋਈ ਇਸਤਰੀ ਸਭਾ ਦੀ ਮੈਂਬਰੀ ਲੈ ਲਈ ਸੀ ਅਤੇ ਪਿਛਲੇ ਛੇ ਕੁ ਮਹੀਨੇ ਤੋਂ ਤਾਂ ਇਸ ਦੀ ਚੰਗੀ ਕਾਰਕੁਨ ਭੀ ਬਣ ਗਈ। ਉਹਦੇ ਆਪਣੇ ਘਰ ਵਾਲੇ ਨਾਲ ਨਾ ਕੋਈ ਸੁਲ੍ਹਾ-ਸਫ਼ਾਈ ਹੋਈ ਸੀ ਅਤੇ ਨਾ ਹੀ ਕੋਈ ਕਾਨੂੰਨੀ ਇਕ-ਦੂਜੇ ਨੂੰ ਛੱਡਣ-ਛੁਡਾਉਣ ਦੀ ਕਾਰਵਾਈ।

ਮੇਰੇ ਅਤੇ ਸਤਜੀਤ ਦੇ ਵਿਚਕਾਰ ਹੁਣ ਕਾਫ਼ੀ ਚਿੱਠੀ-ਪੱਤਰ ਹੁੰਦਾ ਸੀ। ਅਸੀਂ ਆਪਣੀਆਂ ਖ਼ਾਹਿਸ਼ਾਂ, ਜ਼ਿੰਦਗੀ ਦੀਆਂ ਗ਼ਮੀਆਂ, ਖ਼ੁਸ਼ੀਆਂ ਅਤੇ ਹੋਰ ਸਭ ਤਰ੍ਹਾਂ ਦੇ ਮਸਲਿਆਂ ਬਾਰੇ ਵਿਚਾਰ ਸਾਂਝੇ ਕਰਦੇ ਰਹਿੰਦੇ, ਇਨ੍ਹਾਂ ਚਿੱਠੀਆਂ ਰਾਹੀਂ। ਕਦੀ ਕਦਾਈਂ ਤਾਂ ਮਹੀਨੇ 'ਚ ਦੋ ਦੋ ਚਿੱਠੀਆਂ ਇਕ-ਦੂਜੇ ਨੂੰ ਲਿਖ ਲੈਂਦੇ।

ਅੱਜ ਜਦੋਂ ਮੈਂ ਕਾਲਜ ਦੀ ਅਖ਼ੀਰਲੀ ਘੰਟੀ ਲਗਾ ਕੇ ਹਾਲ ਵੱਲ ਨੂੰ ਆਇਆ ਤਾਂ ਆਦਤ ਅਨੁਸਾਰ ਹਾਲ ਦੇ ਬਾਹਰ ਪਏ ਮੇਜ਼ 'ਤੇ ਪਈਆਂ ਚਿੱਠੀਆਂ 'ਤੇ ਨਜ਼ਰ ਮਾਰੀ। ਸਤਜੀਤ ਦੀ ਚਿੱਠੀ ਪਈ ਸੀ। ਮੈਂ ਉਤਸੁਕਤਾ ਨਾਲ ਚਿੱਠੀ ਨੂੰ ਖੋਲ੍ਹਿਆ, ਪਰ ਤਿੰਨ-ਚਾਰ ਵੱਡੇ ਕਾਗ਼ਜ਼ ਭਰੇ ਹੋਣ ਕਰਕੇ ਸਰਸਰੀ ਨਜ਼ਰ ਮਾਰ ਕੇ ਅੰਗਰੇਜ਼ੀ ਦੇ ਨਾਵਲ 'ਲਾਈਫ਼ ਇਜ਼ ਏ ਬੈਟਲਫੀਲਡ—ਗਰਾਹਮ ਗਰੀਨ' ਵਿਚ ਉਸੇ ਤਰ੍ਹਾਂ ਰੱਖ ਲਈ। ਸਾਈਕਲ ਚੁੱਕਿਆ ਅਤੇ ਪਿੰਡ ਨੂੰ ਰਵਾਨਾ ਹੋ ਗਿਆ।

ਘਰ ਪਹੁੰਚ ਕੇ ਬਾਹਰੋਂ ਹੀ ਵਿਖਾਈ ਦਿੱਤਾ ਕਿ ਬੇਬੇ ਮੇਰੇ ਮੁੰਡੇ ਨੂੰ ਫੁੱਲਾਂ ਵਾਂਗੂੰ ਆਪਣੀਆਂ ਬਾਹਵਾਂ 'ਚ ਖਿਡਾ ਰਹੀ ਸੀ। "ਘੋਨੂੰ ਆ ਦੇਖ ਤੇਰਾ ਪਾਪਾ, ਤੇਰਾ ਪਾਪਾ ਆ ਗਿਆ। ਇਹ ਬਹੁਤ ਗੰਦਾ ਹੈ ਨਾ, ਤੈਨੂੰ ਕਦੀ ਪਿਆਰ ਨਹੀਂ ਕਰਦਾ .....।" ਕਹਿੰਦੀ ਕਹਿੰਦੀ ਨੇ ਉਹਨੂੰ ਮੇਰੀ ਪਿੱਠ 'ਤੇ ਬਿਠਾਉਣ ਦਾ ਯਤਨ ਕੀਤਾ। ਮੈਂ ਕਿਹਾ, "ਇਹਨੂੰ ਸੰਭਾਲ ਲੈ, ਮੈਨੂੰ ਸਾਈਕਲ ਤਾਂ ਖੜਾ ਕਰ ਲੈਣ ਦੇ।"

ਸਾਈਕਲ ਖੜਾ ਕਰ ਕੇ ਅੰਦਰ ਗਿਆ ਤਾਂ ਨੰਦੀ ਮੰਜੇ 'ਤੇ ਲੇਟੀ ਪਈ ਸੀ। ਅੱਜ-ਕੱਲ੍ਹ ਉਹ ਕੰਮ-ਕਾਜ ਨੂੰ ਘੱਟ ਹੀ ਹੱਥ ਲਾਉਂਦੀ ਸੀ ਅਤੇ ਜ਼ਿਆਦਾ ਕਰਕੇ ਮੰਜੇ 'ਤੇ ਮੂੰਹ ਢੱਕੀ ਪਈ ਰਹਿੰਦੀ। ਮੈਂ ਬੇਬੇ ਨੂੰ ਚਾਹ ਬਣਾਉਣ ਲਈ ਕਿਹਾ ਅਤੇ ਪਜਾਮਾ ਕੁੜਤਾ ਪਾਉਣ ਲੱਗ ਪਿਆ। ਪੰਦਰਾਂ ਕੁ ਮਿੰਟਾਂ 'ਚ ਬੇਬੇ ਨੇ ਚਾਹ ਲਿਆ ਗਲਾਸ ਮੇਰੇ ਅੱਗੇ ਧਰ ਦਿੱਤਾ। ਮੈਂ ਚਾਹ ਪੀ ਕੇ ਆਪ ਦੇ ਮੁੰਡੇ ਕਰਮਸ਼ੀਲ, ਜਿਸ ਨੂੰ ਮਾਂ ਲਾਡ ਨਾਲ ਘੋਨੂੰ ਕਹਿੰਦੀ ਸੀ, ਥੋੜ੍ਹਾ ਲਾਡ-ਪਿਆਰ ਕੀਤਾ ਅਤੇ 'ਲਾਈਫ਼ ਇਜ਼ ਏ ਬੈਟਲਫੀਲਡ' ਲੈ ਕੇ, ਜਿਸ ਵਿਚ ਮੈਂ ਸਤਜੀਤ ਦੀ ਚਿੱਠੀ ਰੱਖੀ ਸੀ, ਖੇਤਾਂ ਵੱਲ ਨੂੰ ਨਿਕਲ ਗਿਆ। ਚਾਰ ਕੁ ਵਜੇ ਸਨ ਅਤੇ ਦਸੰਬਰ ਦਾ ਮਹੀਨਾ ਹੋਣ ਕਰਕੇ ਇਸ ਵਕਤ ਹਵਾ ਦੇ ਰੁਮਕਣ ਕਾਰਨ ਠੰਢ ਲੱਗਣੀ ਸ਼ੁਰੂ ਹੋ ਗਈ ਸੀ। ਮੈਂ ਇਕ ਖੇਤ ਦੀ ਵੱਟ 'ਤੇ ਬਹਿ ਕੇ ਸਤਜੀਤ ਦੀ ਚਿੱਠੀ ਪੜ੍ਹਨ ਬੈਠ ਗਿਆ।

"ਸਤਿ ਸੀ ਅਕਾਲ। ..... ਹੋਪ ਐਵਰੀ ਵਨ ਇਨ ਯੂਅਰ ਫੈਮਿਲੀ ਇਜ਼ ਫਾਈਨ ..... ਓ. ਕੇ.। ਭਰਜਾਈ ਦੀ ਹਾਲਤ ਕੁਝ ਤਾਂ ਸੁਧਰੀ ਹੋਊ। ਪਰਮਾਤਮਾ ਅੱਗੇ ਅਰਦਾਸ ਕਰੀਏ ਕਿ ਜਲਦੀ ਤੋਂ ਜਲਦੀ ਨੌਂ-ਬਰ-ਨੌਂ ਹੋ ਜਾਵੇ। ਉਂਜ ਤੂੰ ਜਿਵੇਂ ਆਪਣੀ ਚਿੱਠੀ ਵਿਚ ਉਹਦੇ ਬਾਰੇ ਲਿਖਿਆ ਐ, ਭੈੜੇ ਭੈੜੇ ਖ਼ਿਆਲ ਆਉਂਦੇ ਰਹਿੰਦੇ ਐ। ਚਲੋ, ਗੁਰੂ ਭਲੀ ਕਰੇਗਾ ..... ਮੁੰਡੇ , ਕੀ ਨਾਂ ਲਿਖਿਆ ਸੀ, ਹਾਂ ਕਰਮਸ਼ੀਲ ਦਾ ਚੰਗੀ ਤਰ੍ਹਾਂ ਖ਼ਿਆਲ ਰੱਖੀਂ। ਤੇਰੀ ਮਾਂ ਨੂੰ ਤਾਂ ਬੱਚਿਆਂ ਨੂੰ ਪਾਲਣ-ਪੋਸਣ ਦਾ ਪਤਾ ਈ ਐ।

"ਮੇਰੀ ਪੜ੍ਹਾਈ ਤਾਂ ਠੀਕ ਹੀ ਐ, ਸਿਵਲ ਇੰਜੀਨੀਅਰਿੰਗ ਦਾ ਦੂਸਰਾ ਸਾਲ ਖ਼ਤਮ ਹੋਣ ਵਾਲਾ ਐ। ਫਿਰ ਬਾਕੀ ਰਹਿਣਗੇ ਦੋ ਸਾਲ, ਪੂਰੇ ਹੋਣ 'ਤੇ ਫਿਰ ਨੌਕਰੀ ਲੱਭਣ ਦੇ ਝਮੇਲੇ। ਪਰ ਬਾਪੂ ਜੀ ਕਹਿੰਦਾ ਰਹਿੰਦਾ ਏ ਕਿ ਮੈਂ ਇਕ ਵਾਰ ਇੰਜੀਨੀਅਰ ਦੀ ਡਿਗਰੀ ਲੈ ਕੇ ਆਵਾਂ ਤਾਂ ਸਹੀ, ਨੌਕਰੀ ਬਾਰੇ ਉਹ ਆਪ ਹੀ ਦੌੜ-ਭੱਜ ਕਰ ਲਊ। ਦੇਖਦੇ ਆਂ ਦੋ ਸਾਲਾਂ ਬਾਅਦ ਉਹਦੇ ਹੱਥ ਕਿੰਨੇ ਲੰਬੇ ਐ। ਬਾਪੂ ਜੀ ਮੇਰਾ ਵੈਸੇ ਚੁਸਤ ਅਤੇ ਫੁਰਤੀਲਾ ਬੰਦਾ ਐ, ਤੈਨੂੰ ਪਤਾ ਹੀ ਐ ਅਤੇ ਤੇਰੀ ਰਾਇ ਤਾਂ ਉਹਦੇ ਬਾਰੇ ਹੋਰ ਭੀ ਅਧਿਕ ਚੰਗੀ ਐ।

"ਇਹ ਤਾਂ ਗੱਲ ਹੋਈ ਪੜ੍ਹਾਈ ਦੀ, ਪਰ ਤੈਨੂੰ ਮੇਰੀਆਂ ਪਹਿਲੀਆਂ ਚਿੱਠੀਆਂ ਤੋਂ ਭਿਣਕ ਪੈ ਗਈ ਹੋਊ ਕਿ ਮੈਂ ਇਥੇ ਚੰਡੀਗੜ੍ਹ ਦੀ ਇਕ ਕੁੜੀ ਵੱਲ ਖਿੱਚਿਆਂ ਪਿਆ ਹਾਂ। ਬੀ.ਏ. ਫਾਈਨਲ ਵਿਚ ਪੜ੍ਹਦੀ ਐ ਕੁੜੀਆਂ ਦੇ ਕਾਲਜ ਵਿਚ, ਨਾਂ ਐ ਕਰਮਿੰਦਰ ..... ਕਦੀ ਕਰਮਿੰਦਰ ਕੌਰ ਨ੍ਹੀਂ ਕਹਿੰਦੀ ਭਾਵੇਂ ਉਹ ਸਾਡੇ ਵਾਂਗ ਹੀ ਜੱਟ ਸਰਦਾਰ ਹਨ। ਆਮ ਕਰਕੇ ਸਾਈਕਲ 'ਤੇ ਕਾਲਜ ਆਉਂਦੀ ਜਾਂਦੀ ਐ, ਪਰ ਕਦੀ ਕਦੀ ਉਹਦਾ ਪਿਉ ਉਹਨੂੰ ਸਕੂਟਰ 'ਤੇ ਛੱਡ ਜਾਂਦਾ ਹੈ। ਮੈਂ ਕਈ ਵਾਰ ਕਾਲਜ ਤੋਂ ਥੋੜ੍ਹੀ ਦੂਰ ਮੱਧ-ਮਾਰਗ ਵਾਲੀ ਸੜਕ 'ਤੇ ਖੜਾ ਰਹਿੰਦਾ ਹਾਂ। ਅਸੀਂ ਕਾਫ਼ੀ ਦੂਰ ਤਕ ਤੁਰੇ ਜਾਂਦੇ ਗੱਲਾਂ ਕਰਦੇ ਰਹਿੰਦੇ ਹਾਂ, ਪਰ ਗੱਲਾਂ ਜ਼ਿਆਦਾ ਪੜ੍ਹਾਈ ਆਦਿ ਬਾਰੇ ਹੀ ਹੁੰਦੀਆਂ ਹਨ। ਸਾਡੇ ਦੋਹਾਂ ਦੇ ਦਿਲਾਂ ਵਿਚ ਭਾਵੇਂ ਪਿਆਰ ਦਾ ਹੜ੍ਹ ਆਇਆ ਰਹਿੰਦਾ ਐ, ਪਰ ਹਾਇ ਰੱਬਾ, ਨਾ ਉਹ ਤੇ ਨਾ ਮੈਂ ਕਦੀ ਭੀ ਇਕ-ਦੂਜੇ ਨੂੰ ਪਿਆਰ ਦਾ ਸ਼ਬਦ ਬੋਲਦੇ



 

ਹਾਂ। ਬੱਸ, ਪਿਆਰ ਭਰੀ ਤੱਕਣੀ ਤੋਂ ਅੱਗੇ ਨਹੀਂ ਵਧਿਆ ਜਾਂਦਾ। ਸਾਡੀ ਜਾਣ-ਪਛਾਣ ਯੂਨੀਵਰਸਿਟੀ ਦੀ ਲਾਇਬਰੇਰੀ ਵਿਚ ਹੀ ਹੋਈ ਸੀ, ਜਿਥੇ ਉਹ ਭੀ ਅਤੇ ਮੈਂ ਭੀ ਐਤਵਾਰ ਨੂੰ ਪੜ੍ਹਨ ਲਈ ਜਾਂਦੇ ਸਾਂ। ਐਵੇਂ ਛੋਟੀਆਂ ਛੋਟੀਆਂ ਗੱਲਾਂ ਤੋਂ ਇਸ਼ਕ ਸ਼ੁਰੂ ਹੋ ਗਿਆ ਅਤੇ ਹੁਣ ਲੱਗਦਾ ਐ ਕਿ ਸਾਨੂੰ ਵਿਆਹ ਕਰ ਲੈਣਾ ਚਾਹੀਦਾ ਹੈ, ਭਾਵੇਂ ਪੰਜ ਸਾਲ ਬਾਅਦ ਹੀ ਕਰੀਏ।

"ਹੁਣ ਇਸ ਗੱਲ ਨੂੰ ਮੈਂ ਆਪਣੇ ਘਰ ਵਿਚ ਕਿਸ ਨਾਲ ਸਾਂਝਾ ਕਰਾਂ। ਹੀਰਾ ਤਾਂ ਅੱਜ-ਕੱਲ੍ਹ ਇਸਤਰੀ-ਸੁਧਾਰ ਦੇ ਮਾਮਲਿਆਂ 'ਚ ਉਲਝੀ ਰਹਿੰਦੀ ਐ। ਉਹ ਭੀ ਤੇਰੇ ਵਾਂਗੂੰ ਹੀ ਆਪਣੀ ਜ਼ਿੰਦਗੀ ਨੂੰ ਠੀਕ-ਠਾਕ ਰਸਤੇ ਪਾਉਣ ਬਾਰੇ ਘੱਟ ਅਤੇ ਇਸ ਦੁਨੀਆਂ ਨੂੰ ਸੁਧਾਰਨ ਬਾਰੇ ਜ਼ਿਆਦਾ ਚਿੰਤਾਤੁਰ ਰਹਿੰਦੀ ਐ। ਉਹਨੂੰ ਤਾਂ ਸਭਾਵਾਂ, ਜਲੂਸ ਅਤੇ ਧਰਨਿਆਂ ਤੋਂ ਹੀ ਵਿਹਲ ਨਹੀਂ ਮਿਲਦੀ, ਮੇਰੀ ਸਮੱਸਿਆ ਤਾਂ ਕੌਣ ਹੱਲ ਕਰੂ ? ਬਾਪੂ ਜੀ ਦੀ ਤਾਂ ਤੂੰ ਨਾ ਹੀ ਪੁੱਛ ..... ਉਹਦਾ ਮਨ ਮੈਂ ਜਾਣਦਾ ਹਾਂ, ਭਾਵੇਂ ਉਹ ਮੇਰੀ ਖ਼ੁਸ਼ੀ ਨੂੰ ਚੌਗੁਣੀ ਵਧਾਉਣ ਦੀ ਕੋਸ਼ਿਸ਼ ਕਰਦਾ ਰਹਿੰਦਾ ਐ ਪਰ ਇਸ (ਵਿਆਹ) ਦੇ ਮਸਲੇ 'ਚ ਕਹੂ, 'ਐਨਾ ਪੜ੍ਹ-ਪੜ੍ਹਾ ਕੇ ਹੁਣ ਪੱਟੀ-ਮੇਸ ਨਾ ਕਰ ਦੀਂ ..... ਵਿਆਹ ਤਾਂ ਤਕੜੇ ਸਰਦੇ-ਪੁਜਦੇ ਘਰ ਹੀ ਕਰਾਂਗੇ, ਕੁੜੀ ਭੀ ਵਧੀਆ ਹੀ ਭਾਲਾਂਗੇ, ਕਿਉਂ ?' ਉਹਨੂੰ ਕੀ ਪਤਾ ਕਿ ਦਿਲਾਂ ਦਾ ਸੰਗਮ ਜਦੋਂ ਹੁੰਦਾ ਐ ਤਾਂ ਬਾਕੀ ਗੱਲਾਂ ਦਾ ਕੋਈ ਮਹੱਤਵ ਨ੍ਹੀਂ ਹੁੰਦਾ। ਯਾਰ, ਤੂੰ ਹੀ ਇਹ ਗੱਲ ਉਹਦੇ ਨਾਲ ਛੇੜ ਲੀਂ।

"ਹੋਰ ਨ੍ਹੀਂ ਕੁਝ ਲਿਖਿਆ ਜਾਂਦਾ ..... ਦਿਲ ਵਿਚ ਤੂਫਾਨ ਆਇਆ ਪਿਐ। ਕਰਮਿੰਦਰ ਮੇਰੀ ਪਿਆਰੀ ਦੁਲਾਰੀ ਕਰਮਿੰਦਰ ..... ਬੱਸ।

—ਤੇਰਾ ਸਤਜੀਤ"

ਮੈਂ ਚਿੱਠੀ ਪੜ੍ਹ ਕੇ ਫਿਰ ਨਾਵਲ ਵਿਚ ਰੱਖ ਲਈ। ਹੈਰਾਨ ਸਾਂ ਕਿ ਆਪਣੀ ਮਾਂ ਬਾਰੇ ਸਤਜੀਤ ਨੇ ਇਕ ਸ਼ਬਦ ਭੀ ਨਹੀਂ ਸੀ ਲਿਖਿਆ। ਇਸ਼ਕ ਦੀ ਗੱਲ ਮੇਰੇ ਲਈ ਭਾਵੇਂ ਇਤਨੀ ਓਪਰੀ ਨਹੀਂ ਸੀ ਪਰ ਇਸ ਦਾ ਮੈਨੂੰ ਕੋਈ ਅਨੁਭਵ ਅਤੇ ਧਿਆਨ ਨਹੀਂ ਸੀ ਕਿ ਇਸ਼ਕ ਦਾ ਭੂਤ ਇਸ ਤਰ੍ਹਾਂ ਭੀ ਹੜ੍ਹ ਦੇ ਪਾਣੀ ਵਾਂਗੂੰ ਬੰਦੇ ਦੇ ਪੈਰ ਜ਼ਮੀਨ ਤੋਂ ਚੁੱਕ ਦਿੰਦਾ ਐ। ਮੈਂ ਚਿੱਠੀ ਨੂੰ ਦੁਬਾਰਾ ਪੜ੍ਹਨਾ ਚਾਹੁੰਦਾ ਸਾਂ ਪਰ ਹਨੇਰਾ ਉਤਰ ਆਇਆ ਸੀ ਅਤੇ ਚੰਦ ਭੀ ਅਜੇ ਅਸਮਾਨ 'ਤੇ ਨਹੀਂ ਸੀ ਉਭਰਿਆ, ਜਿਸ ਦੀ ਰੌਸ਼ਨੀ ਦਾ ਸਹਾਰਾ ਲਿਆ ਜਾ ਸਕੇ। ਮੈਂ ਵੱਟ ਤੋਂ ਉੱਠ ਕੇ ਘਰ ਵੱਲ ਨੂੰ ਹੋ ਗਿਆ।

## ਸਤਾਈਵਾਂ

ਸਤਜੀਤ ਦੇ ਆਪਣੀਆਂ ਚਿੱਠੀਆਂ ਵਿਚ ਬਾਰ ਬਾਰ ਕਹਿਣ 'ਤੇ ਅਤੇ ਉਸ ਦੀ ਮਾਸੀ ਰਾਹੀਂ ਉਹਦੇ ਘਰੋਂ ਪਿੰਡੋਂ ਸੁਨੇਹਾ ਆਉਣ 'ਤੇ ਮੈਂ ਕਾਲਜ ਤੋਂ ਇਕ ਦਿਨ ਦੀ ਛੁੱਟੀ ਲੈ ਕੇ ਸਿੰਘਦੀਪਪੁਰ ਜਾਣ ਦਾ ਨਿਰਣਾ ਕਰ ਲਿਆ। ਜਾਣ ਤੋਂ ਇਕ ਦਿਨ ਪਹਿਲਾਂ ਮੈਂ ਸਤਜੀਤ ਦੀ ਮਾਸੀ ਦੇ ਘਰ ਗਿਆ ਕਿ ਕੋਈ ਖ਼ਾਸ ਸੁਨੇਹਾ ਤਾਂ ਨਹੀਂ ਦੇਣਾ ਸੀ ਉਹਨੇ। ਉਹ ਬੋਲੀ,



 

"ਸੁਨੇਹਾ ਕਿਆ ਦੇਣਾ ਐ, ਤੂੰ ਆਪ ਹੀ ਬਥੇਰਾ ਸਿਆਣਾ ਸਮਝਦਾਰ ਐਂ ..... ਹਾਂ, ਊਂ ਤੈਨੂੰ ਔਰਤਾਂ ਦੇ ਸੁਭਾਅ ਬਾਰੇ ਸਮਝ ਘੱਟ ਵੱਧ ਹੀ ਐ।" ਪਿਛਲਾ ਵਾਕ ਬੋਲਦੀ ਬੋਲਦੀ ਉਹ ਥੋੜ੍ਹਾ ਜਿਹਾ ਹੱਸ ਪਈ ਅਤੇ ਮੈਂ ਪੂਰਾ ਗੰਭੀਰ ਹੋ ਕੇ ਉਹਦੇ ਵੱਲ ਨੂੰ ਵੇਖਦਾ ਰਿਹਾ। "ਕੰਨ ਕਿਉਂ ਖੜੇ ਕਰ ਲਏ, ਸਭ ਦਾ ਹਾਲ-ਚਾਲ ਪੁੱਛ ਕੇ ਆਈਂ ਚੰਗੀ ਤਰ੍ਹਾਂ ..... ਹੀਰਾ ਦੇ ਕੰਮ-ਕਾਜ ਬਾਰੇ ਹੋਰ ਵੀ ਚੰਗੀ ਤਰ੍ਹਾਂ। ਜਦ ਵੀ ਮਿਲਦੀ ਐ ਤੇਰੇ ਬਾਰੇ ਜ਼ਰੂਰ ਪੁੱਛਦੀ ਸੁਣਦੀ ਰਹਿੰਦੀ ਐ। ਊਂ ਉਹਦੇ 'ਤੇ ਸਮਾਜ ਸੇਵਾ ਦਾ ਭੂਤ ਪਤਾ ਨ੍ਹੀਂ ਐਨਾ ਕਿਉਂ ਚੜ੍ਹ ਗਿਆ ਐ ਅੱਜ-ਕੱਲ੍ਹ।"

"ਚੰਗਾ।" ਮੈਂ ਇਹ ਕਹਿ ਕੇ ਘਰ ਵਾਪਸ ਆ ਗਿਆ।

ਦੂਸਰੇ ਦਿਨ ਮੈਂ ਗਿਆਰਾਂ ਕੁ ਵਜੇ ਸਾਈਕਲ ਚੁੱਕ ਕੇ ਸਤਜੀਤ ਦੇ ਪਿੰਡ ਸਿੰਘਦੀਪ ਪੁਰ ਵੱਲ ਨੂੰ ਹੋ ਲਿਆ। ਮਾਰਚ ਦਾ ਮਹੀਨਾ ਸੀ, ਸਾਲਾਨਾ ਪ੍ਰੀਖਿਆ ਦੇ ਸ਼ੁਰੂ ਹੋਣ ਨੂੰ ਮਹੀਨਾ-ਡੇਢ ਮਹੀਨਾ ਹੀ ਰਹਿੰਦਾ ਸੀ। ਬੀ.ਏ. ਦਾ ਆਖ਼ਰਲਾ ਸਾਲ ਹੋਣ ਕਰਕੇ ਮੈਂ ਚਾਹੁੰਦਾ ਸਾਂ ਕਿ ਨੰਬਰ ਵਧੀਆ ਆਉਣ ਤਾਕਿ ਨੌਕਰੀ ਮਿਲਣ 'ਚ ਮੁਸ਼ਕਲ ਨਾ ਆਵੇ। ਭਾਵੇਂ ਪਿਛਲੇ ਸਾਲ ਦੇ ਮੇਰੇ ਨੰਬਰ ਚੰਗੇ ਹੀ ਸਨ, ਫਿਰ ਭੀ ਮਨ 'ਚ ਚਿੰਤਾ ਬਣੀ ਰਹਿੰਦੀ ਸੀ। ਪਿਛਲੇ ਡੇਢ ਕੁ ਸਾਲ ਤੋਂ ਮੈਂ ਅੰਗਰੇਜ਼ੀ, ਪੰਜਾਬੀ ਤੇ ਹਿੰਦੀ ਸਾਹਿਤ ਦੀਆਂ ਕਿਤਾਬਾਂ ਜ਼ਿਆਦਾ ਹੀ ਪੜ੍ਹਨ ਲੱਗ ਪਿਆ ਸਾਂ। ਇਸ ਕਰਕੇ ਸਿਲੇਬਸ ਦੀ ਪੜ੍ਹਾਈ 'ਤੇ ਇਸ ਦਾ ਅਸਰ ਪੈਂਦਾ ਸੀ ਅਤੇ ਉਨ੍ਹਾਂ ਵਿਸ਼ਿਆਂ ਵਾਸਤੇ ਵਕਤ ਘੱਟ ਰਹਿ ਜਾਂਦਾ ਸੀ ਅਤੇ ਮਨ ਵਿਚ ਭੀ ਹੋਰ ਤਰ੍ਹਾਂ ਦੇ ਖ਼ਿਆਲ ਫਸੇ ਰਹਿੰਦੇ ਸਨ।

ਇਕੱਲਾ ਹੀ ਸਾਈਕਲ 'ਤੇ ਜਾ ਰਿਹਾ ਸਾਂ। ਮਨ 'ਚ ਤਰ੍ਹਾਂ ਤਰ੍ਹਾਂ ਦੇ ਖ਼ਿਆਲ ਵਿਚਰਦੇ ਰਹੇ, ਪਰ ਅੰਗਰੇਜ਼ ਨਾਵਲਕਾਰ ਡੀ.ਐੱਚ ਲਾਰੰਸ ਦੀਆਂ ਕਿਤਾਬਾਂ 'ਚੋਂ ਪੜ੍ਹੇ ਜ਼ਨਾਨੀਆਂ ਦੇ ਪਾਤਰ ਮੇਰੇ ਮਨ ਦੇ ਸ਼ੀਸ਼ੇ 'ਤੇ ਉਭਰਦੇ ਅਤੇ ਗ਼ਾਇਬ ਹੁੰਦੇ ਰਹੇ। ਮੈਨੂੰ ਹੈਰਾਨੀ ਅਤੇ ਅਚੰਭਾ ਹੋਇਆ ਕਿ ਕਿਵੇਂ ਉਹਦੇ ਨਾਵਲਾਂ ਦੀਆਂ ਔਰਤਾਂ ਆਪਣੀ ਮਨਮਾਨੀ 'ਤੇ ਉਤਰ ਆਉਂਦੀਆਂ ਸਨ। ਮੈਂ ਸਤਜੀਤ ਦੀ ਭੈਣ ਹੀਰਾ ਨੂੰ ਇਨ੍ਹਾਂ ਔਰਤਾਂ ਵਿਚੋਂ ਕਿਸੇ ਕਿਸੇ ਨਾਲ ਮਿਲਾ ਕੇ ਵੇਖਣ ਦੀ ਦਿਮਾਗ਼ੀ ਕਸਰਤ 'ਚ ਰੁੱਝਿਆ ਰਿਹਾ। ਮੈਨੂੰ ਉਹ ਕਿਸੇ ਪਲ 'ਸਨਜ਼ ਐਂਡ ਲਵਰਜ਼' ਦੀ ਲਾਓਰਾ ਭਾਸਦੀ। ਦੂਜੇ ਪਲ ਹੀ ਉਹ ਮੈਨੂੰ ਹੀਰ ਸਿਆਲ ਵਾਂਗੂੰ ਸੋਹਣੀ ਲੱਗਦੀ ਪਰ ਹੀਰ ਨਾਲੋਂ ਜ਼ਿਆਦਾ ਡਾਢੀ ਅਤੇ ਬੇਵੱਸ ਹੋਣ ਦੀ ਬਜਾਇ ਇਸ ਸਾਰੀ ਦੁਨੀਆਂ ਨਾਲ ਲੋੜ ਸਮੇਂ ਦੋ ਦੋ ਹੱਥ ਕਰਨ ਲਈ ਤਿਆਰ ਜਾਪਦੀ। ਹੀਰਾ ਵਿਚੋਂ ਤਾਂ ਜੀਵਨ ਦਾ ਝਰਨਾ ਫੁੱਟਣ ਫੁੱਟਣ ਨੂੰ ਕਰ ਰਿਹਾ ਸੀ, ਕਿਉਂਕਿ ਮੈਂ ਸਤਜੀਤ ਦੇ ਪਿਓ ਨਾਲ ਕਦੀ ਕੋਈ ਲੰਬੀ-ਚੌੜੀ ਗੱਲ-ਬਾਤ ਨਹੀਂ ਸੀ ਕੀਤੀ। ਮੈਂ ਇਸ ਉਧੇੜ-ਬੁਣ ਵਿਚ ਹੀ ਪਿਆ ਰਿਹਾ ਕਿ ਉਹ ਮੇਰੇ ਨਾਲ ਕਿਹੋ ਜਿਹੀਆਂ ਗੱਲਾਂ ਕਰੇਗਾ।

ਮੈਂ ਕਦੀ ਸਾਈਕਲ ਤੇਜ਼, ਕਦੀ ਹੌਲੀ ਚਲਾਉਂਦਾ ਹੋਇਆ ਸਿੰਘਦੀਪ ਪੁਰ ਡੇਢ ਕੁ ਘੰਟੇ ਵਿਚ ਜਾ ਪਹੁੰਚਿਆ।

..... ..... ..... ..... .....

ਮੈਂ ਤਬੇਲੇ 'ਚ ਪਹੁੰਚ ਕੇ ਕੁੰਡਾ ਖੜਕਾਇਆ ਤਾਂ ਅੰਦਰੋਂ ਕਾਮਾ ਝਟ-ਪਟ ਆਇਆ ਅਤੇ ਕੁੰਡਾ ਖੋਲ੍ਹ ਦਿੱਤਾ। ਪਹਿਲੇ ਵਾਲਾ ਕਾਮਾ ਕੰਮ ਛੱਡ ਗਿਆ ਲੱਗਦਾ ਸੀ ਅਤੇ ਇਹ ਨਵਾਂ ਹੋਣ ਕਰਕੇ ਮੈਨੂੰ ਉਸ ਨੇ ਪਛਾਣਿਆ ਨਾ। ਮੈਂ ਦੱਸਿਆ ਕਿ ਮੈਂ ਸਤਜੀਤ ਦਾ ਮਿੱਤਰ ਹਾਂ ਅਤੇ ਹੁਸੈਨੀਬਾਦ ਤੋਂ ਉਨ੍ਹਾਂ ਤੇ ਘਰ-ਵਾਲਿਆਂ ਨੂੰ ਕਿਸੇ ਕੰਮ ਲਈ ਮਿਲਣ ਆਇਆ ਹਾਂ। ਕਾਮੇ ਨੂੰ ਇਹ ਪਤਾ ਸੀ ਕਿ ਸਤਜੀਤ ਦੀ ਮਾਸੀ ਭੀ ਹੁਸੈਨੀਬਾਦ ਹੀ ਹੈ, ਇਸ ਲਈ ਉਸ ਨੇ ਮੇਰਾ

ਸਾਈਕਲ ਤਬੇਲੇ ਦੇ ਵਿਹੜੇ ਵਿਚ ਖੜਾ ਕਰ ਦਿੱਤਾ ਅਤੇ ਬੈਠਕ ਖੋਲ੍ਹ ਕੇ ਕਿਹਾ ਕਿ ਮੈਂ ਅੰਦਰ ਬੈਠ ਜਾਵਾਂ। ਪਰ ਅਜੇ ਭੀ ਠੰਢ ਹੋਣ ਕਰਕੇ ਮੈਂ ਬੈਠਕ ਦੇ ਬਾਹਰ ਵਿਹੜੇ 'ਚ ਪਈ ਕੁਰਸੀ 'ਤੇ ਧੁੱਪ 'ਚ ਬੈਠ ਕੇ ਜ਼ਿਆਦਾ ਅਨੰਦ ਮਹਿਸੂਸ ਕੀਤਾ। ਕਾਮੇ ਨੇ ਮੈਨੂੰ ਦੱਸਿਆ ਕਿ ਅੱਜ ਉਹ ਗੰਨੇ ਘੜ ਰਹੇ ਸਨ ਅਤੇ ਸਤਜੀਤ ਦੇ ਬਾਪੂ ਕੁਝ ਕਾਮਿਆਂ ਅਤੇ ਉਨ੍ਹਾਂ ਦੀਆਂ ਜ਼ਨਾਨੀਆਂ ਦੇ ਨਾਲ ਹੀ ਖੇਤ 'ਚ ਇਸੇ ਕੰਮ ਵਿਚ ਰੁੱਝੇ ਹੋਏ ਸਨ। ਉਹ ਆਪ ਦੋ ਦਾਤੀਆਂ ਦੇ ਦੰਦੇ ਘੜਾ ਕੇ ਫਿਰ ਵਾਪਸ ਗੰਨੇ ਘੜਣ ਲਈ ਖੇਤ ਜਾਣਾ ਚਾਹੁੰਦਾ ਸੀ। "ਮੈਂ ਸਤਜੀਤ ਦੀ ਬੇਬੇ ਨੂੰ ਤੇਰੇ ਬਾਰੇ ਜਾ ਕੇ ਦੱਸਦਾ ਹਾਂ।" ਕਹਿ ਕੇ ਕਾਮਾ ਉਨ੍ਹਾਂ ਦੇ ਘਰ ਵੱਲ ਨੂੰ ਤੀਰ ਹੋ ਗਿਆ। ਮੈਂ ਪੰਦਰਾਂ ਕੁ ਮਿੰਟ ਕੁਰਸੀ ਤੋਂ ਕਦੀ ਉਠਦਾ ਰਿਹਾ, ਕਦੀ ਬਹਿੰਦਾ ਰਿਹਾ ਅਤੇ ਨਵੀਂ ਜਗ੍ਹਾ 'ਚ ਸੰਗ ਜਿਹੀ ਭੀ ਮਹਿਸੂਸ ਕਰਦਾ ਰਿਹਾ। ਧੁੱਪ ਦੀ ਨਿੱਘ ਬਹੁਤ ਹੀ ਚੰਗੀ ਲੱਗ ਰਹੀ ਸੀ। ਮੈਨੂੰ ਲੱਗਾ ਜਿਵੇਂ ਧੁੱਪ ਅਤੇ ਠੰਢ ਦਾ ਆਪਸੀ ਗਹਿਰਾ ਰਿਸ਼ਤਾ ਹੋਵੇ। ਧੁੱਪ ਦੀਆਂ ਕਿਰਨਾਂ ਝਰ-ਝਰ ਕਰਦੀਆਂ ਲੱਗੀਆਂ, ਧੁੱਪ ਜਿਵੇਂ ਆਪਣੇ ਸੁਭਾਅ ਮੁਤਾਬਕ ਠੰਢ ਨੂੰ ਭਜਾਉਣ ਵਿਚ ਰੁੱਝੀ ਹੋਵੇ।

ਕਾਮਾ ਚਾਹ ਲੈ ਕੇ ਆ ਗਿਆ। ਗੜਵੀ ਵਿਚੋਂ ਚਾਹ ਮੈਂ ਕੱਪ 'ਚ ਪਾ ਕੇ ਪੀਣ ਲੱਗਾ ਤਾਂ ਉਹ ਬੋਲਿਆ, "ਸਤਜੀਤ ਦੀ ਬੇਬੇ ਆਉਣ ਵਾਲੀ ਹੈ ਏਥੇ, ਪਰ ਮੈਂ ਹੁਣ ਚੱਲਦਾ ਆਂ। ਤਾਏ (ਸਤਜੀਤ ਦਾ ਪਿਓ) ਨੂੰ ਮੈਂ ਘੱਲਦਾ ਹਾਂ ਉਥੋਂ।" ਕਹਿ ਕੇ ਉਹ ਦਾਤੀਆਂ ਫੜੀ ਤਬੇਲੇ 'ਚੋਂ ਬਾਹਰ ਨਿਕਲ ਗਿਆ।

ਮੈਂ ਚਾਹ ਇਉਂ ਚੁਸਕੀਆਂ ਮਾਰ ਮਾਰ ਕੇ ਪੀ ਰਿਹਾ ਸਾਂ ਕਿ ਬਾਹਰ ਗਲੀ ਵਿਚ ਲੰਘਦਿਆਂ ਬੰਦਿਆਂ ਨੂੰ ਜ਼ਰੂਰ ਪਤਾ ਲੱਗਦਾ ਹੋਊ ਕਿ ਅੰਦਰ ਕੋਈ ਜ਼ਰੂਰ ਚਾਹ ਪੀ ਰਿਹਾ ਹੋਵੇਗਾ। ਮੈਂ ਚਾਹ ਖ਼ਤਮ ਕਰ ਕੇ ਸੋਚ ਰਿਹਾ ਸਾਂ ਕਿ ਸਤਜੀਤ ਦੇ ਬਾਪੂ ਜੀ, ਉਹਦੀ ਬੇਬੇ ਅਤੇ ਉਹਦੀ ਭੈਣ ਹੀਰਾ ਜਲਦੀ ਆ ਜਾਣ ਤਾਕਿ ਮੈਂ ਜ਼ਰੂਰ ਸੂਰਜ ਛਿਪਣ ਤੋਂ ਪਹਿਲਾਂ ਆਪਣੇ ਪਿੰਡ ਹੁਸੈਨੀਬਾਦ ਮੁੜ ਪਹੁੰਚ ਜਾਵਾਂ। ਏਨੇ ਨੂੰ ਤਬੇਲੇ ਵਿਚ ਕਿਸੇ ਦੇ ਵੜਨ ਦੀ ਬਿੜਕ ਸੁਣਾਈ ਦਿੱਤੀ ਅਤੇ ਨਾਲ ਹੀ ਸਤਜੀਤ ਦੀ ਬੇਬੇ ਦੀ ਆਵਾਜ਼ ਭੀ, "ਦੇਖੋ ਤਾਂ ਸਹੀ, ਇਹ ਘੋਕਲਾ (ਕਾਮਾ) ਸਾਮਾਨ ਨੂੰ ਠੀਕ ਥਾਂ 'ਤੇ ਟਿਕਾ ਕੇ ਨਹੀਂ ਰੱਖਦਾ। ਕਹੀ ਕਿਤੇ ਪਈ ਐ, ਪੰਜਾਲੀ ਕਿਤੇ, ਸੰਲਘਾ ਐਂ ਸੁੱਟਿਆ ਪਿਐ ਕਿ ਕਿਸੇ ਦੇ ਪੈਰ ਵਿਚ ਵੜ ਜਾਵੇ ਭਵਾਂ।" ਉਹ ਬੋਲਦੀ ਬੋਲਦੀ ਬੈਠਕ ਵਿਚ ਆ ਗਈ ਜਿਥੇ ਮੈਂ ਬੈਠਾ ਸਾਂ।

"ਸਤਿ ਸ੍ਰੀ ਅਕਾਲ, ਮਾਸੀ ਜੀ।" ਮੈਂ ਅਜੇ ਵਾਕ ਪੂਰਾ ਹੀ ਕੀਤਾ ਸੀ ਕਿ ਉਹ ਬੋਲ ਪਈ, "ਸਤਿ ਸ੍ਰੀ ਅਕਾਲ, ਪੁੱਤ। ਦੱਸ ਤੇਰੀ ਮਾਂ ਅਤੇ ਮੇਰੀ ਭੈਣ ਕਿਸ ਤਰ੍ਹਾਂ ਐ ? ਹੋਰ ਬਾਕੀ ਸਭ....?" ਮੈਂ ਕਿਹਾ ਕਿ ਸਭ ਚੰਗੇ ਸਨ। ਸਤਜੀਤ ਨੂੰ ਚੰਡੀਗੜ੍ਹੋਂ ਆਇਆਂ ਦੋ-ਢਾਈ ਮਹੀਨੇ ਹੋ ਗਏ, ਅੱਜ-ਕੱਲ੍ਹ ਉਹ ਦੇਰ ਬਾਅਦ ਹੀ ਚੱਕਰ ਲਾਉਂਦਾ ਐ। ਪੜ੍ਹਾਈ ਭੀ ਭਾਈ ਔਕਰੀ ਹੋਈ ਹੋਈ ਐ। ਰੱਬ ਸੁੱਖ ਰੱਖੇ ਬਈ।" ਫਿਰ ਉਸ ਨੇ ਦੱਸਿਆ ਕਿ ਹੀਰਾ ਇਸਤਰੀ ਸਭਾ ਦੀ ਮੀਟਿੰਗ ਵਾਸਤੇ ਨਾਲ ਵਾਲੇ ਸ਼ਹਿਰ ਗਈ ਹੋਈ ਸੀ ਅਤੇ ਘੰਟੇ ਕੁ ਤਕ ਵਾਪਸ ਆਵੇਗੀ। ਫਿਰ ਉਹ ਸਿਆਲ ਦੀ ਠੰਢ ਬਾਰੇ, ਫ਼ਸਲਾਂ ਬਾਰੇ ਅਤੇ ਆਪਣੀ ਭੈਣ ਬਾਰੇ ਗੱਲਾਂ ਕਰਦੀ ਰਹੀ। ਕਦੀ ਕਦੀ ਹੀਰਾ ਬਾਰੇ ਆਪਣੀ ਚਿੰਤਾ ਪ੍ਰਗਟ ਕਰਦੀ। ਪ੍ਰੰਤੂ ਮੈਂ ਆਪਣੇ ਮਨ ਵਿਚ ਖ਼ੁਸ਼ ਸਾਂ ਕਿ ਹੀਰਾ ਨੇ ਸਹੀ ਰਾਹ ਚੁਣਿਆ ਸੀ। ਜ਼ਿੰਦਗੀ ਨੂੰ ਗਹਿਰੇ ਅਰਥ ਪ੍ਰਦਾਨ ਕਰਨ ਲਈ ਆਦਮੀ ਹੋਵੇ ਜਾਂ ਔਰਤ, ਆਪਣੇ ਆਲੇ-ਦੁਆਲੇ ਨਾਲ ਇਕ-ਦੋ ਹੋਣ ਤੋਂ ਝਿਜਕਣਾ ਨਹੀਂ ਚਾਹੀਦਾ। ਉਸ ਨੂੰ ਕੁਝ ਯਾਦ ਆ ਗਿਆ ਅਤੇ ਉਹ ਫਿਰ ਤਬੇਲੇ ਵੱਲ ਨੂੰ ਚਲੀ ਗਈ।



 

"ਵਾਹ ਬਈ ਵਾਹ ! ਕੁਲਦੀਪ ਇਹ ਤਾਂ ਬਹੁਤ ਹੀ ਵਧੀਆ ਕੀਤਾ ਆ ਕੇ ਬਈ। ਪਿਛਲੀ ਵਾਰ ਜਦੋਂ ਸਤਜੀਤ ਆਇਆ ਤਾਂ ਕਹਿੰਦਾ ਸੀ ਕਿ ਤੂੰ ਐਥੇ ਚੱਕਰ ਮਾਰ ਕੇ ਜਾਏਂਗਾ। ਅੱਜ-ਕੱਲ੍ਹ ਉਹ ਵੀ ਖੋਇਆ ਜਿਹਾ ਹੀ ਰਹਿੰਦੈ। ਪੜ੍ਹਾਈ, ਹਾਂ ਪੜ੍ਹਾਈ .....।" ਉਹ ਕਹਿੰਦਾ ਕਹਿੰਦਾ ਰੁਕ ਗਿਆ। ਇਸ ਲਈ ਮੈਂ ਬੋਲ ਪਿਆ, "ਮਾਸੜ ਜੀ, ਇੰਜੀਨੀਅਰਿੰਗ ਦੀ ਪੜ੍ਹਾਈ ਕਠਿਨ ਹੁੰਦੀ ਐ। ਸਾਰੀ ਸਾਰੀ ਰਾਤ ਬੈਠਣਾ ਪੈਂਦਾ ਐ ਕੋਰਸ ਮੁਕੰਮਲ ਕਰਨ ਵਾਸਤੇ।" ਮੈਂ ਅਜੇ ਬੋਲਦਾ ਹੀ ਪਿਆ ਸਾਂ ਕਿ ਉਹ ਜਿਵੇਂ ਡੁੱਲ੍ਹਣ ਨੂੰ ਤਿਆਰ ਹੀ ਬੈਠਾ ਹੋਵੇ, "ਪੜ੍ਹਾਈ ਤਾਂ ਠੀਕ ਐ, ਪਰ ਮੈਨੂੰ ਤਾਂ ਕੁਛ ਹੋਰ ਹੀ .....।" ਇਹ ਕਹਿੰਦਾ ਹੋਇਆ ਉਹ ਆਪਣੀ ਪੱਗ ਉਤੇ ਹੱਥ ਫੇਰਨ ਲੱਗ ਪਿਆ, ਫਿਰ ਹੌਲੀ ਹੌਲੀ ਵਿਹੜੇ ਵਿਚ ਇਧਰ-ਉਧਰ ਤੁਰਦਾ ਰਿਹਾ। ਫਿਰ ਜੁੱਤੀ ਖੋਲ੍ਹ ਤਬੇਲੇ ਦੇ ਵਿਹੜੇ ਵਾਲੀ ਖੁਰਲੀ 'ਤੇ ਬੈਠ ਗਿਆ। ਮੈਂ ਸਮਝ ਗਿਆ ਕਿ ਉਸ ਨੂੰ ਸਤਜੀਤ ਦੇ ਇਸ਼ਕ ਵਾਲੇ ਮਾਮਲੇ ਦਾ ਪਤਾ ਚੱਲ ਗਿਆ ਸੀ। ਸਤਜੀਤ ਆਪ ਹੀ ਚਾਹੁੰਦਾ ਸੀ ਕਿ ਇਉਂ ਹੋਵੇ।

"ਸਾਡੀ ਖ਼ੁਸ਼ੀ ਤਾਂ ਸਤਜੀਤ ਦੀ ਖ਼ੁਸ਼ੀ ਦੇ ਨਾਲ ਹੀ ਐ ..... ਫਿਰ ਵੀ ਵੱਡਿਆਂ ਨੂੰ ਜ਼ਿੰਦਗੀ ਦਾ ਅਨੁਭਵ ਜ਼ਿਆਦਾ ਹੁੰਦਾ ਐ। ਵਿਆਹ-ਸ਼ਾਦੀਆਂ ਦੇ ਮਾਮਲਿਆਂ ਵਿਚ ਉਨ੍ਹਾਂ ਦੀ ਗੱਲ ਮੰਨਣੀ ਚਾਹੀਦੀ ਐ .....। ਮੈਂ ਤਾਂ ਜਾਤ-ਪਾਤ ਦਾ ਕੋਈ ਵੀ ਬਹੁਤਾ ਖ਼ਿਆਲ ਨ੍ਹੀਂ ਕਰਦਾ ..... ਤੈਨੂੰ ਪਤਾ ਈ ਐ, ਪਰ ਹੋਰ ਗੱਲਾਂ ਵੀ ਸੋਚਣੀਆਂ ਵਿਚਾਰਣੀਆਂ ਚਾਹੀਦੀਆਂ ਨੇ .....।" ਇਹ ਕਹਿੰਦਾ ਕਹਿੰਦਾ ਉਹ ਖੁਰਲੀ ਤੋਂ ਉੱਠ ਖਲੋਤਾ ਤੇ ਪਗੜੀ ਨੂੰ ਢਾਹ ਕੇ, ਖੋਲ੍ਹ ਕੇ ਕਾਹਲੀ ਕਾਹਲੀ ਫਿਰ ਸਿਰ 'ਤੇ ਬੰਨ੍ਹਣ ਲੱਗ ਪਿਆ। ਮੈਂ ਦੱਬਵੀਂ ਜਿਹੀ ਆਵਾਜ਼ 'ਚ ਕਿਹਾ ਕਿ ਕੁੜੀ ਤਾਂ ਜੱਟ-ਸਰਦਾਰਾਂ ਦੀ ਹੀ ਹੈ ਅਤੇ ਜਾਤ-ਪਾਤ ਦਾ ਕੋਈ ਅੜਿੱਕਾ ਹੀ ਨਹੀਂ ਲੱਗਦਾ। "ਇਹੀ ਗੱਲ ਨਹੀਂ ਬਈ, ਹੋਰ ਕੁਛ ਵੀ..... ਦੇਖਣਾ-ਪਾਖਣਾ ਹੁੰਦਾ ਐ। ਅੱਛਿਆ ਛੱਡ, ਅੱਜ ਤੂੰ ਇਥੇ ਹੀ ਰਹੇਂਗਾ ਨਾ? ਚੱਲ ਮੇਰੇ ਨਾਲ ਖੇਤ ਨੂੰ, ਮੈਂ ਬੰਬੀ ਚਲਾ ਕੇ ਹੀ ਆਇਆਂ ਇਧਰ ਨੂੰ। ਨਾਲੇ ਹੀਰਾ ਵੀ ਆਉਣ ਵਾਲੀ ਐ..... ਉਹਨੂੰ ਮਿਲੇ ਬਗੈਰ ਨਾ ਜਾਈਂ।" ਇਹ ਕਹਿੰਦਾ ਕਹਿੰਦਾ ਉਹ ਫਿਰ ਵਿਹੜੇ 'ਚ ਤੁਰਨ-ਫਿਰਨ ਲੱਗ ਪਿਆ। ਫਿਰ ਲੱਕ ਨੂੰ ਪਕੜ ਕੇ ਮੇਰੇ ਉੱਠਣ ਨੂੰ ਤੇ ਨਾਲ ਚੱਲਣ ਨੂੰ ਉਡੀਕਣ ਲੱਗ ਪਿਆ।

ਮੈਂ ਬੇਦਿਲੀ ਜਿਹੀ ਨਾਲ ਉੱਠਿਆ ਅਤੇ ਕਿਹਾ ਕਿ ਚਲੋ ਚੱਲੀਏ। ਤਬੇਲਿਓਂ ਬਾਹਰ ਆ ਕੇ ਅਸੀਂ ਪਹੇ 'ਤੇ ਚੱਲਣਾ ਸ਼ੁਰੂ ਕੀਤਾ। ਮੈਂ ਉਹਦੇ ਨਾਲ ਨਾਲ ਬਰਾਬਰ ਹੋ ਕੇ ਚੱਲਣ ਲੱਗ ਪਿਆ। ਰਸਤੇ ਵਿਚ ਕਾਮੇ, ਉਨ੍ਹਾਂ ਦੀਆਂ ਕੁੜੀਆਂ ਅਤੇ ਜ਼ਨਾਨੀਆਂ ਸਿਰਾਂ 'ਤੇ ਆਗਾਂ ਦੀਆਂ ਭਰੀਆਂ ਚੁੱਕੀ ਸਾਡੇ ਕੋਲੋਂ ਲੰਘਦੀਆਂ ਰਹੀਆਂ। ਕਈ ਰਸਤੇ ਵਿਚ ਹੀ ਭਰੀਆਂ ਉਤਾਰ ਕੇ ਖੜੀਆਂ ਅਤੇ ਦੁਬਾਰਾ ਭਰੀਆਂ ਚੁੱਕਣ ਦੀ ਤਿਆਰੀ ਵਿਚ ਖੜੀਆਂ ਭੀ ਵਿਖਾਈ ਦਿੰਦੀਆਂ ਸਨ। ਅਸੀਂ ਵੀਹ ਕੁ ਮਿੰਟ ਵਿਚ ਬੰਬੀ 'ਤੇ ਪਹੁੰਚ ਗਏ। ਖੇਤ ਪਹੇ ਦੇ ਨਾਲ ਹੀ ਲੱਗਦਾ ਸੀ। ਕਿਧਰੇ ਕਣਕ ਖੜੀ ਸੀ, ਕਿਧਰੇ ਬਰਸੀਮ। ਇੱਖ ਅੱਜ ਹੀ ਘੜਿਆ ਲੱਗਦਾ ਸੀ ਤੇ ਅੱਧਾ ਖੇਤ ਖ਼ਾਲੀ ਹੋ ਗਿਆ ਸੀ। ਕਾਮਾ ਅਜੇ ਭੀ ਬਰਸੀਮ ਵੱਢ ਰਿਹਾ ਸੀ। "ਤੂੰ ਹੁਣ ਰਾਤ ਤਕ ਬਰਸੀਮ ਹੀ ਵੱਢਦਾ ਰਹੇਂਗਾ ? ਜਿੰਨਾ ਕੁ ਵੱਢਿਆ ਗਿਆ, ਲੈ ਕੇ ਘਰ ਤੁਰ ਜਾ ਤੇ ਆਗਾਂ ਦੇ ਨਾਲ ਮਿਲਾ ਕੇ ਟੋਕਾ ਕਰ ਲੈ, ਜਾਹ, ਉੱਠ ਛੇਤੀ।" ਸਤਜੀਤ ਦੇ ਪਿਉ ਨੇ ਸਲਾਹ ਤੇ ਹੁਕਮ ਦਿੱਤਾ। ਕਾਮਾ ਜਿਵੇਂ ਉਡੀਕਦਾ ਹੀ ਹੋਵੇ ਅਜਿਹੇ ਬੋਲਾਂ ਨੂੰ। ਝੱਟ ਉੱਠਿਆ ਅਤੇ ਬਰਸੀਮ ਇਕੱਠਾ ਕਰ ਕੇ ਜਾਣ ਦੀ ਤਿਆਰੀ ਵਿਚ ਲੱਗ ਗਿਆ।

ਅਸੀਂ ਖੇਤਾਂ ਦੀਆਂ ਵੱਟਾਂ 'ਤੇ ਚੱਲਦੇ ਰਹੇ ਅਤੇ ਸਭ ਤਰ੍ਹਾਂ ਦੀਆਂ ਗੱਲਾਂ ਕਰਦੇ ਰਹੇ।



 

ਸਤਜੀਤ ਦਾ ਪਿਉ ਫ਼ਸਲਾਂ ਨੂੰ ਵੇਖ ਵੇਖ ਕੇ ਕਾਫ਼ੀ ਪ੍ਰਸੰਨ ਵਿਖਾਈ ਦਿੰਦਾ ਸੀ। ਫਿਰ ਉਸ ਨੇ ਕਿਹਾ ਕਿ ਉਹ ਹਫ਼ਤੇ ਕੁ 'ਚ ਚੰਡੀਗੜ੍ਹ ਭੀ ਜਾ ਕੇ ਆਵੇਗਾ।

ਦਿਨ ਛਿਪਣ ਵਾਲਾ ਸੀ ਅਤੇ ਅਸੀਂ ਚੱਲਦੇ ਚੱਲਦੇ ਪਹੇ 'ਤੇ ਆ ਪਹੁੰਚੇ। ਥੋੜ੍ਹੀ ਦੇਰ ਵਿਚ ਇਕ ਸਤਾਈ-ਅਠਾਈ ਸਾਲ ਦਾ ਬੰਦਾ ਮੋਟਰ-ਸਾਈਕਲ 'ਤੇ ਆਇਆ ਅਤੇ ਸਾਡੇ ਪਾਸ ਆ ਕੇ ਖੜਾ ਹੋ ਗਿਆ। ਉਸ ਦੇ ਪਿੱਛੇ ਐਨੀ ਕੁ ਉਮਰ ਦੀ ਹੀ ਇਕ ਔਰਤ ਭੀ ਬੈਠੀ ਸੀ। ਜਿਉਂ ਹੀ ਸਾਡੇ ਪਾਸ ਪਹੁੰਚਿਆ ਮੋਟਰ-ਸਾਈਕਲ ਨੂੰ ਇਉਂ ਖੜਾ ਕੀਤਾ, ਜਿਵੇਂ ਉਹ ਸਤਜੀਤ ਦੇ ਪਿਉ ਨੂੰ ਜਾਣਦਾ ਹੋਵੇ। "ਮੈਂ ਕਿਹਾ ਕਿ ਲੰਘਦੇ ਲੰਘਦੇ ਚਾਚਾ ਸਾਹਿਬ ਨੂੰ ਵੀ ਫ਼ਤਹਿ ਬੁਲਾ ਹੀ ਜਾਈਏ। ਕਿਵੇਂ ਹਾਲ-ਚਾਲ ਐ, ਲੱਗਦਾ ਐ ਅੱਜ ਗੰਨੇ ਘੜੇ ਐ? ਮਿੱਲ 'ਤੇ ਸੁੱਟੋਗੇ ਜਾਂ ਆਪ ਹੀ ਗੁੜ ਸ਼ੱਕਰ ਬਣਾਉਗੇ?" ਉਸ ਨੇ ਗੱਲ ਤੋਰੀ।

"ਅੱਧਾ ਅੱਧਾ ਦੋਨੋਂ ਕਰਾਂਗੇ .....। ਕਿਧਰੋਂ ਆਉਣਾ ਹੋਇਆ?"

"ਪਾਰਟੀ ਦੀ ਮੈਂਬਰਸ਼ਿਪ ਵਧਾਉਣ 'ਤੇ ਲੱਗੇ ਹੋਏ ਹਾਂ। ਇਹ ਔਰਤਾਂ ਨੂੰ ਸਮਝਾਉਂਦੀ ਰਹਿੰਦੀ ਐ, ਪਾਰਟੀ ਦੇ ਪ੍ਰੋਗਰਾਮਾਂ ਬਾਰੇ। ..... ਅਸੀਂ ਤਾਂ ਆਦਮੀ, ਔਰਤ, ਬੁੱਢੇ, ਜਵਾਨ, ਗੱਲ ਕੀ ਪੂਰੀ ਲੋਕਾਈ ਦੀ ਭਲਾਈ ਦਾ ਬੀੜਾ ਚੁੱਕਿਆ ਹੋਇਆ ਐ। ..... ਅਸੀਂ ਅਮੀਰ-ਗ਼ਰੀਬ 'ਚ ਕੋਈ ਫ਼ਰਕ ਨਹੀਂ ਕਰਦੇ। ਅਗਲੀਆਂ ਚੋਣਾਂ ਵਿਚ ਅਸੀਂ ਜਿੱਤੇ ਕਿ ਜਿੱਤੇ। ਫਿਰ ਵੇਖਿਓ, ਅਸੀਂ ਕਿਵੇਂ ਇਸ ਸੂਬੇ ਦੀ ਕਾਇਆ-ਕਲਪ ਕਰਦੇ ਆਂ।"

"ਓ ਬਹੁਤ ਹੀ ਚੰਗਾ ਬਈ ਜੁਆਨਾ ..... ਸਮਾਜ ਦੀ ਭਲਾਈ ਦੇ ਨਾਲ ਨਾਲ ਆਪਣੀ ਭਲਾਈ ਵੀ ਕਰਨੀ ਚਾਹੀਦੀ ਏ। ਮੈਂ ਅਸਲ 'ਚ ਤੇਰੇ ਨਾਲ ਸਹਿਮਤ ਹਾਂ।"

ਅਜਿਹੀਆਂ ਕੁਝ ਹੋਰ ਗੱਲਾਂ ਕਰਕੇ ਉਹ ਉਸ ਔਰਤ ਨੂੰ ਫਿਰ ਮੋਟਰ-ਸਾਈਕਲ 'ਤੇ ਬਿਠਾ ਕੇ, ਫ਼ਤਹਿ ਬੁਲਾ ਕੇ ਤੁਰ ਗਿਆ। ਅਸੀਂ ਭੀ ਘਰ ਵੱਲ ਨੂੰ ਚੱਲਣਾ ਸ਼ੁਰੂ ਕੀਤਾ। ਸਤਜੀਤ ਦੇ ਬਾਪੂ ਜੀ ਨੇ ਮੈਨੂੰ ਸਮਝਾਉਣਾ ਸ਼ੁਰੂ ਕੀਤਾ, "ਇਹ ਗਿੰਦੀ ਬੁੜ੍ਹੇ ਦਾ ਮੁੰਡਾ ਦੇਵ ਐ, ਇਸੇ ਪਿੰਡ ਦਾ। ਇਹਦਾ ਪਿਓ ਭਜਨ-ਬੰਦਗੀ ਵਿਚ ਜ਼ਿਆਦਾ ਲੀਨ ਰਹਿੰਦਾ ਐ। ਕਦੀ ਕਬੀਰ, ਕਦੀ ਰਵਿਦਾਸ ਦਾ ਸ਼ਬਦ ਉਚਾਰਦਾ ਐ, ਹਰ ਰੋਜ਼ ਹਰ ਮੌਕੇ 'ਤੇ। ਚੰਗੀ ਗੱਲ ਐ, ਮਹਾਂਪੁਰਖਾਂ ਦੇ ਸ਼ਬਦ ਤਾਂ ਸਾਡੇ ਵਾਸਤੇ ਚਾਨਣ-ਮੁਨਾਰੇ ਦਾ ਕੰਮ ਕਰਦੇ ਹੀ ਨੇ। ਪਰ ਗਿੰਦੀ ਨੇ ਸਾਰੀ ਉਮਰ ਕੱਖ ਖੋਤਦੇ ਨੇ ਈ ਲੰਘਾ'ਤੀ। ਪਰ ਇਸ ਮੁੰਡੇ ਨੂੰ ਦੇਖੋ, ਬੀ.ਏ. ਕਰਨ ਤੋਂ ਬਾਅਦ ਭੀ ਨੌਕਰੀ ਨਾ ਮਿਲੀ, ਪਰ ਇਹਨੇ ਆਪਣੇ ਭਾਗਾਂ ਨੂੰ ਕੋਸਣ ਦੀ ਬਜਾਏ ਇਧਰ-ਉਧਰ ਹੱਥ-ਪੱਲਾ ਮਾਰਿਆ ਤੇ ਆਪਣੇ ਜੀਵਨ ਨੂੰ ਸੁਧਾਰਨ ਦਾ ਉਪਰਾਲਾ ਕੀਤਾ। ਫਿਰ 'ਨਵਾਂ ਸਮਾਜ-ਦਰਸ਼ਨ' ਨਾਂ ਦੀ ਪਾਰਟੀ 'ਚ ਸ਼ਾਮਲ ਹੋ ਗਿਆ। ਪਾਰਟੀ ਦੇ ਬੰਦਿਆਂ ਨੇ ਇਹਦੀ ਨਾਲਦੇ ਸ਼ਹਿਰ ਵਿਚ ਦਾਣਾ-ਮੰਡੀ ਵਿਚ ਕੱਚੀ ਆੜ੍ਹਤ ਦੀ ਦੁਕਾਨ ਖੁਲ੍ਹਵਾ ਦਿੱਤੀ। ਹੁਣ ਇਹਨੇ ਦੋ ਪੱਕੇ ਕਮਰੇ ਪਾ ਕੇ ਨਲਕਾ ਵੀ ਲਗਵਾ ਲਿਆ ਹੈ। ਪੈਸੇ-ਧੇਲੇ ਵੱਲੋਂ ਕਾਫ਼ੀ ਸੁਖਾਲਾ ਹੈ। ਗਿੰਦੀ ਨੂੰ ਭੀ ਕਹਿ ਦਿੱਤਾ ਐ ਕਿ ਘਰ ਹੀ ਬੈਠ ਕੇ ਰਾਮ ਰਾਮ ਕਰੇ ਅਤੇ ਖੁਰਪਾ ਲੈ ਕੇ ਬਾਹਰ ਨਾ ਘੁੰਮੇ ਫਿਰੇ।" ਸਤਜੀਤ ਦੇ ਬਾਪੂ ਜੀ ਨੂੰ ਇਹ ਦੱਸਦੇ ਹੋਏ ਕਾਫ਼ੀ ਮਾਨਸਿਕ ਸੰਤੁਸ਼ਟਤਾ ਹੁੰਦੀ ਜਾਪਦੀ ਸੀ। ਮੈਂ ਭੀ ਇਉਂ ਹੁੰਗਾਰਾ ਭਰਦਾ ਸਾਂ ਕਿ ਉਸ ਦੇ ਵਿਚਾਰ ਦੀ ਪੁਸ਼ਟੀ ਹੀ ਹੁੰਦੀ ਸੀ। ਉਹ ਫਿਰ ਬੋਲਿਆ, "ਕਈ ਤਾਂ ਗਿੰਦੀ ਦੇ ਇਸ ਮੁੰਡੇ ਦੇਵ ਨੂੰ 'ਉਗਰਸੈਨ ਕੇ ਕੰਸ' ਕਹਿੰਦੇ ਨੇ। ਜਿਸ ਤਰ੍ਹਾਂ ਤੈਂ ਵੀ ਲੋਕਾਂ ਨੂੰ ਕਹਿੰਦੇ ਸੁਣਿਆ ਹੋਣਾ ਏਂ ..... ਉਲਟੀ ਕਲਾ ਰਘੁਨਾਥ ਕੀ, ਬੰਸੋ ਕਰੇ ਕੁਬੰਸ, ਹਰਨਾਖਸ ਕੇ ਪ੍ਰਲਾਦ ਜਨਮੇ, ਉਗਰਸੈਨ ਕੇ ਕੰਸ। ਪਰ ਮੈਨੂੰ ਤਾਂ ਦੇਵ ਠੀਕ ਰਾਹ ਪਿਆ ਲੱਗਦਾ ਐ।



 

ਬੰਦੇ ਨੂੰ ਭਗਤੀ ਦੇ ਨਾਲ ਨਾਲ ਆਪਣੀ ਜੂਨ ਜ਼ਰੂਰ ਸੁਧਾਰਨੀ ਚਾਹੀਦੀ ਐ, ਹੱਥ 'ਤੇ ਹੱਥ ਧਰ ਕੇ ਨਹੀਂ ਬੈਠਣਾ ਚਾਹੀਦਾ। ਜ਼ਿੰਦਗੀ ਨੇ ਇਕ ਪਾਸੇ ਨੂੰ ਰਾਹ ਨਾ ਦਿੱਤਾ ਤਾਂ ਦੂਸਰਾ ਅਖ਼ਤਿਆਰ ਕਰ ਲਵੋ .....।" ਫਿਰ ਉਹ ਅਜਿਹੀਆਂ ਗੱਲਾਂ ਤਬੇਲੇ ਪਹੁੰਚਣ ਤਕ ਕਰਦਾ ਰਿਹਾ। ਉਥੇ ਪਹੁੰਚ ਕੇ ਉਸ ਨੇ ਫਿਰ ਕਿਹਾ, "ਤੂੰ ਬੈਠਕ 'ਚ ਜਾਹ ਅਤੇ ਕੱਪੜੇ ਲਾਹ ਕੇ ਰਜ਼ਾਈ ਵਿਚ ਬੈਠ ..... ਮੈਂ ਕਾਮੇ ਹੱਥ ਰੋਟੀ ਭੇਜਦਾਂ। ਥੋੜ੍ਹੀ ਦੇਰ ਬਾਅਦ ਮੈਂ ਵੀ ਚੱਕਰ ਮਾਰੂੰਗਾ। ਜੇਕਰ ਨੀਂਦ ਆ ਜਾਵੇ ਤਾਂ ਰੋਟੀ ਖਾ ਕੇ ਸੌਂ ਜਾਵੀਂ ਭਾਵੇਂ।"

..... ..... ..... ..... .....

ਦੂਸਰੇ ਦਿਨ ਮੇਰੀ ਅੱਖ ਸੁਵੱਖਤੇ ਹੀ ਖੁੱਲ੍ਹ ਗਈ, ਪਰ ਸਤਜੀਤ ਹੁਰਾਂ ਦਾ ਕਾਮਾ ਮੈਥੋਂ ਭੀ ਅੱਧਾ ਕੁ ਘੰਟਾ ਪਹਿਲਾਂ ਹੀ ਜਾਗਦਾ ਸੀ। ਉਹ ਤਬੇਲੇ ਵਿਚ ਸੌਂਦਾ ਸੀ। ਜਿਵੇਂ ਮੈਂ ਇਕੱਲਾ ਹੀ ਸਾਰੀ ਰਾਤ ਇਕ ਕਮਰੇ ਵਿਚ ਸੁੱਤਾ ਰਿਹਾ ਸਾਂ, ਇਸ ਤਰ੍ਹਾਂ ਮੈਂ ਹੁਣ ਤਕ ਸ਼ਾਇਦ ਹੀ ਇਉਂ ਇਕੱਲਾ ਪਿਆ ਹੋਵਾਂ ਅਤੇ ਸੁੱਤਾ ਹੋਵਾਂ। ਮੈਨੂੰ ਇਉਂ ਅਨੁਭਵ ਹੋਇਆ ਕਿ ਇਉਂ ਜਦੋਂ ਬੰਦਾ ਹੋਵੇ, ਉਦੋਂ ਉਸ ਦਾ ਮਨ ਅਜੀਬ ਤਰ੍ਹਾਂ ਦੀ ਖ਼ੁਸ਼ੀ ਮਹਿਸੂਸ ਕਰਦਾ ਏ। ਸੌਣ ਤੋਂ ਪਹਿਲਾਂ ਮੈਂ ਘੰਟਾ-ਦੋ ਘੰਟੇ ਇਹ ਭੀ ਸੋਚਦਾ ਰਿਹਾ ਕਿ ਸਤਜੀਤ ਦੇ ਬਾਪੂ ਜੀ ਚੱਕਰ ਮਾਰਨ ਕਿਉਂ ਨਹੀਂ ਆਏ ? ਹੀਰਾ ਭੀ ਹਾਲ-ਚਾਲ ਪੁੱਛਣ ਨਹੀਂ ਸੀ ਆਈ, ਕਿਉਂ ? ਮਾਸੜ ਜੀ ਤਾਂ ਥੱਕ ਗਏ ਹੋਣੇ ਨੇ, ਮੈਂ ਤਸੱਲੀ ਦਿੱਤੀ ਮਨ ਨੂੰ, ਪਰ ਹੀਰਾ ਦਾ ਨਾ ਆਉਣਾ ਮੈਨੂੰ ਬੇਚੈਨੀ ਜਿਹਾ ਦਿੰਦਾ ਰਿਹਾ। ਫਿਰ ਸਵੇਰੇ ਉੱਠ ਕੇ ਮੈਂ ਕਾਫ਼ੀ ਪ੍ਰਸੰਨ ਸਾਂ, ਕਿਉਂਕਿ ਨੀਂਦ ਬਹੁਤ ਹੀ ਚੰਗੀ ਤਰ੍ਹਾਂ ਆਈ ਸੀ।

ਕਾਮਾ ਥੋੜ੍ਹੀ ਦੇਰ ਛੋਟੇ-ਮੋਟੇ ਕੰਮ ਕਰਦਾ ਰਿਹਾ ਅਤੇ ਫਿਰ ਮੈਨੂੰ ਆਵਾਜ਼ ਮਾਰ ਕੇ ਪੁੱਛਣ ਲੱਗਾ, "ਉੱਠ ਗਿਆ ਬਾਈ ਜੀ, ਮੈਂ ਹੁਣੇ ਚਾਹ ਲਿਆਉਂਦਾਂ।" ਉਹ ਬਾਹਰ ਨਿਕਲ ਕੇ ਘਰ ਵੱਲ ਨੂੰ ਚਲਾ ਗਿਆ ਅਤੇ ਮੈਂ ਰਜ਼ਾਈ ਵਿਚ ਹੀ ਉੱਠ ਕੇ ਬੈਠ ਗਿਆ। ਗਲੀ ਵਿਚੋਂ ਲੋਕਾਂ ਦੇ ਬਾਹਰ ਨੂੰ ਜਾਣ ਦੀ ਅਤੇ ਬਾਹਰੋਂ ਵਾਪਸ ਆਉਣ 'ਤੇ ਪੈਰਾਂ ਦੀ ਆਵਾਜ਼ ਸੁਣਾਈ ਦਿੰਦੀ ਰਹੀ। ਬਲਦਾਂ ਅਤੇ ਮੱਝਾਂ ਦੇ ਗਲੀ ਵਿਚੋਂ ਲੰਘਣ ਦੀ ਆਵਾਜ਼ ਭੀ ਆਉਂਦੀ ਰਹੀ। ਘੋਕਲਾ ਚਾਹ ਲੈ ਕੇ ਆ ਗਿਆ। ਸਰਦੀ ਹੋਣ ਕਰਕੇ ਚਾਹ ਭਾਫ਼ਾਂ ਛੱਡ ਰਹੀ ਸੀ। ਮੈਂ ਆਪ ਹੀ ਕੱਪ ਵਿਚ ਚਾਹ ਪਾ ਕੇ ਪੀਣ ਲੱਗ ਪਿਆ ਅਤੇ ਰਜ਼ਾਈ ਵਿਚ ਬੈਠ ਕੇ ਇਸ ਤਰ੍ਹਾਂ ਚਾਹ ਪੀਣ ਦਾ ਅਨੰਦ ਲੈਣ ਲੱਗ ਪਿਆ। ਪੰਦਰਾਂ ਕੁ ਮਿੰਟਾਂ 'ਚ ਚਾਹ ਪੀ ਕੇ ਰਾਤ ਵਾਲੀ ਬੰਨ੍ਹੀ ਪੱਗ ਸਿਰ 'ਤੇ ਰੱਖੀ ਅਤੇ ਕੱਪੜੇ ਪਾ ਕੇ ਇਕੱਲਾ ਹੀ ਜੰਗਲ-ਪਾਣੀ ਲਈ ਨਿਕਲ ਗਿਆ। ਕਿਧਰੇ ਕਿਧਰੇ ਬੰਬੀਆਂ ਦੇ ਚੱਲਣ ਦੀ ਆਵਾਜ਼ ਸੀ, ਰਸਤੇ ਵਿਚ ਆਦਮੀ, ਕੁੜੀਆਂ ਅਤੇ ਜ਼ਨਾਨੀਆਂ ਦਾਤੀਆਂ ਫੜੀ ਅਤੇ ਉੱਚੀ ਉੱਚੀ ਗੱਲਾਂ ਕਰਦੇ ਵੀ ਜਾਂਦੇ ਵਿਖਾਈ ਦਿੱਤੇ। ਮੈਂ ਪਿੰਡ ਤੋਂ ਕੋਈ ਇਕ ਕਿਲੋਮੀਟਰ ਬਾਹਰ ਆ ਕੇ ਇਕ ਖ਼ਾਲੀ ਖੇਤ ਵਿਚ ਪਹੁੰਚਿਆ। ਇਥੋਂ ਮੂੰਗਫਲੀ ਪੁੱਟ ਲਈ ਲੱਗਦੀ ਸੀ ਅਤੇ ਅਗਲੀ ਸੌਣੀ ਤਕ ਇਸ ਨੇ ਖ਼ਾਲੀ ਹੀ ਰਹਿਣਾ ਸੀ। ਮੈਂ ਜੰਗਲ-ਪਾਣੀ ਹੋ ਕੇ ਇਕ ਬੰਬੀ 'ਤੇ ਜਾ ਕੇ ਹੱਥ ਧੋਤੇ ਅਤੇ ਇਕ ਕਿੱਕਰ ਤੋਂ ਦਾਤਣ ਤੋੜ ਕੇ ਕਰਨ ਲੱਗ ਪਿਆ। ਦਾਤਣ ਕਰਦਾ ਕਰਦਾ ਪਿੰਡ ਦੇ ਪਾਸ ਆ ਗਿਆ ਅਤੇ ਸਕੂਲ ਵਾਲੀ ਬਿਲਡਿੰਗ ਤੋਂ ਥੋੜ੍ਹੀ ਦੂਰ ਖ਼ਾਲੀ ਜਗ੍ਹਾ 'ਤੇ ਖੜ ਕੇ ਦਾਤਣ ਕਰਦਾ ਰਿਹਾ। ਇਤਨੇ ਨੂੰ ਇਕ ਬੰਦਾ ਹੌਲੀ ਹੌਲੀ ਸਕੂਟਰ ਨੂੰ ਰੇੜ੍ਹਦਾ ਹੋਇਆ ਪਹੇ ਦੇ ਵਿਚਕਾਰ ਹੀ ਇਸ ਨੂੰ ਖੜਾ ਕਰਕੇ ਖਲੋ ਗਿਆ। ਉਹਦੇ ਪਿੱਛੇ

ਬੁੜ ਬੁੜ ਕਰਦੀ, ਜੋ ਉਸ ਦੀ ਬਹੂ ਹੀ ਲੱਗਦੀ ਸੀ, ਆ ਰਹੀ ਸੀ। ਬੰਦਾ ਕਾਫ਼ੀ ਬੌਂਦਲਿਆ ਜਿਹਾ ਲੱਗਦਾ ਸੀ। ਔਰਤ ਨੇ ਕੁੱਛੜ ਇਕ ਕੁੜੀ ਚੁੱਕੀ ਲੱਗਦੀ ਸੀ। "ਹੁਣ ਆ ਵੀ ਜਾ, ਬੈਠ ਜਾ ਸਕੂਟਰ 'ਤੇ, ਚੱਲ ਚੱਲੀਏ, ਜੋ ਕੁਛ ਹੋ ਗਿਆ, ਹੋ ਗਿਆ।" ਜਦ ਜ਼ਨਾਨੀ ਉਹਦੇ ਕੋਲ ਪਹੁੰਚ ਗਈ, ਉਸ ਬੰਦੇ ਨੇ ਕਿਹਾ। ਮੈਂ ਇਸ ਬੰਦੇ ਨੂੰ ਸਤਜੀਤ ਦੇ ਨਾਲ ਪਹਿਲਾਂ ਭੀ ਦੋ-ਤਿੰਨ ਵਾਰ ਇਸ ਪਿੰਡ ਵਿਚ ਹੀ ਵੇਖ ਚੁੱਕਿਆ ਸਾਂ। ਇਹ ਬਲਵੰਤ ਸੀ ਅਤੇ ਇਸ ਦੀ ਘਰਵਾਲੀ ਭੀ ਬਲਵੰਤ ਹੀ। ਸਤਜੀਤ ਇਨ੍ਹਾਂ ਦੋਹਾਂ ਦੀ ਕਹਾਣੀ ਹੱਸ ਹੱਸ ਕੇ ਅਤੇ ਸੁਆਦ ਲੈ ਲੈ ਸੁਣਾਇਆ ਕਰਦਾ ਸੀ। ਗੱਲ ਕੀ ਬਲਵੰਤ ਕੌਰ ਆਪਣੇ ਘਰਵਾਲੇ ਬਲਵੰਤ ਸਿੰਘ 'ਤੇ ਪੂਰੀ ਤਰ੍ਹਾਂ ਹਾਵੀ ਸੀ। ਜਿਵੇਂ ਉਹ ਉਸ ਦੇ ਅੱਗੇ ਪਿੱਛੇ ਤੁਰਦਾ ਫਿਰਦਾ ਰਹਿੰਦਾ ਤੇ ਆਪਣੀ ਘਰਵਾਲੀ ਨੂੰ ਖ਼ੁਸ਼ ਰੱਖਣ ਲਈ ਅੱਡੀ-ਚੋਟੀ ਦਾ ਜ਼ੋਰ ਲਾਉਂਦਾ ਰਹਿੰਦਾ, ਉਸ ਤੋਂ ਲੱਗਦਾ ਸੀ ਕਿ ਉਸ ਤੋਂ ਬਹੁਤ ਡਰਦਾ ਸੀ। "ਤੂੰ ਤਾਂ ਕਹਿੰਦਾ ਤਾ ਕਿ ਉਸੇ ਦਿਨ ਵਾਪਸ ਆਇਆ ਸਮਝ, ਫਿਰ ਦੋ ਰਾਤਾਂ ਕਿਥੇ ਕਿਥੇ ਭਾਉਂਦਾ ਰਿਹਾ ਐਂ? ਕਹਿੰਦਾ ਛੇ ਮਹੀਨੇ ਹੋ ਗਏ ਭੈਣ ਨੂੰ ਨ੍ਹੀਂ ਮਿਲਣ ਜਾ ਹੋਇਆ, ਸੰਝ ਤਕ ਵਾਪਸ ਆਇਆ ਸਮਝ। ਫਿਰ ਕਿਆ ਹੋ ਗਿਆ ਤਾ, ਰਾਹ 'ਚ ਕੋਈ ਹੋਰ ਮਿਲਗੀ ਤੀ? ਜਦ ਤਕ ਗੱਲ ਸਾਫ਼ ਨ੍ਹੀਂ ਕਰਦਾ, ਮੈਂ ਸਕੂਟਰ 'ਤੇ ਨਹੀਂ ਜੇ ਬਹਿਣਾ।" ਇਹ ਕਹਿੰਦੀ ਹੋਈ ਉਹ ਕੁੜੀ ਨੂੰ ਗੋਦੀ ਵਿਚ ਲੈ ਕੇ ਪਹੇ ਦੇ ਇਕ ਪਾਸੇ ਬੈਠ ਗਈ। ਬਲਵੰਤ ਉਹਦੇ ਕੋਲ ਜਾ ਕੇ ਖੜਾ ਹੋਇਆ ਅਤੇ ਹੌਲੀ ਹੌਲੀ ਬੋਲਦਾ, ਕਦੀ ਹੱਥ ਨੂੰ ਉੱਪਰ ਕਦੀ ਹੇਠਾਂ ਕਰਦਾ ਆਪਣੀ ਸਫ਼ਾਈ ਦਿੰਦਾ ਲੱਗਦਾ ਰਿਹਾ। ਮੈਂ ਦਾਤਣ ਕਰਦਾ ਕਰਦਾ ਇਹ ਸਭ ਕੁਝ ਵੇਖਦਾ ਰਿਹਾ। ਜਦੋਂ ਬਲਵੰਤ ਕੌਰ ਫਿਰ ਵੀ ਨਾ ਮੰਨੀ ਤਾਂ ਉਹ ਉਸ ਦੇ ਅੱਗੇ ਬੈਠ ਗਿਆ। ਉਹਦੇ ਹੱਥਾਂ ਨੂੰ ਕਦੀ ਫੜਦਾ ਕਦੀ ਛੱਡਦਾ ਹੋਇਆ, ਉਹ ਆਪਣੀ ਵਹੁਟੀ ਨੂੰ ਸਕੂਟਰ 'ਤੇ ਬੈਠਣ ਲਈ ਰਾਜ਼ੀ ਕਰਨ ਲਈ ਪੂਰੀ ਵਾਹ ਲਾ ਰਿਹਾ ਸੀ, "ਸਹੁੰ ਮੈਨੂੰ ਆਪਣੀ, ਜਿਹੜਾ ਕੁਛ ਮੈਂ ਤੈਨੂੰ ਦੱਸਿਆ ਐ ਇਹਦੇ ਵਿਚ ਰੱਤੀ ਭਰ ਭੀ ਝੂਠ ਨਹੀਂ।" ਬਲਵੰਤ ਸਿੰਘ ਤਰਲੇ ਲੈਂਦਾ ਲੱਗਦਾ ਸੀ।

"ਨਾ ਤੂੰ ਮੇਰੀ ਸਹੁੰ ਖਾ ਲੈ, ਗੱਲ ਝੂਠੀ ਹੋਣ ਕਰਕੇ ਮੈਂ ਆਪੇ ਮਰ ਜੂੰ ਅਤੇ ਤੂੰ ਫਿਰ ਗੁਲ-ਛੱਰੇ ਉਡਾਈਂ।" ਬਲਵੰਤ ਕੌਰ ਸੁਣਾ ਆਪਣੇ ਘਰਵਾਲੇ ਨੂੰ ਰਹੀ ਸੀ ਪਰ ਉਹ ਵੇਖ ਕਿਧਰੇ ਹੋਰ ਹੀ ਰਹੀ ਸੀ।

ਆਖ਼ਰ ਪੰਦਰਾਂ ਕੁ ਮਿੰਟਾਂ ਤੋਂ ਬਾਅਦ ਬਲਵੰਤ ਨੇ ਸਕੂਟਰ ਸਟਾਰਟ ਕੀਤਾ ਅਤੇ ਉਸ 'ਤੇ ਬਹਿ ਗਿਆ। ਉਹਦੀ ਘਰਵਾਲੀ ਪਿੱਛੇ ਬੈਠੀ ਅਤੇ ਬਲਵੰਤ ਦੀ ਤਸੱਲੀ ਹੋਈ ਲੱਗਦੀ ਸੀ। ਉਸ ਨੇ ਸਕੂਟਰ ਦੀ ਸਪੀਡ ਤੇਜ਼ ਕੀਤੀ ਅਤੇ ਉਸ ਦੇ ਮੂੰਹ ਤੋਂ ਲੱਗਦਾ ਸੀ ਜਿਵੇਂ ਉਸ ਨੇ ਹਿਮਾਲਾ ਦੀ ਚੋਟੀ ਸਰ ਕਰ ਲਈ ਹੋਵੇ।

..... ..... ..... ..... .....

ਜਦੋਂ ਮੈਂ ਵਾਪਸ ਤਬੇਲੇ 'ਚ ਪਹੁੰਚਿਆ ਤਦ ਹੀਰਾ ਆਪਣੀ ਮਾਂ ਨਾਲ ਬੈਠਕ ਦੇ ਸਾਹਮਣੇ ਮੰਜੇ 'ਤੇ ਆ ਕੇ ਬੈਠੀਆਂ ਹੋਈਆਂ ਸਨ। ਉਸ ਨੇ ਹੌਲੀ ਜਿਹੀ 'ਸਤਿ ਸ੍ਰੀ ਅਕਾਲ' ਕਿਹਾ, ਜਿਸ ਦੇ ਮੈਂ ਸਪੱਸ਼ਟ ਉੱਤਰ 'ਚ ਨਾ ਬੋਲ ਸਕਿਆ। "ਕਲਪੀ, ਦੋ-ਚਾਰ ਵਾਰ ਕਹਿਣ 'ਤੇ ਸਤਿ ਸ੍ਰੀ ਅਕਾਲ ਦਾ ਜੁਆਬ ਦੇਵੇਂਗਾ ਤੂੰ। ਕਾਲਜ ਦੀ ਪੜ੍ਹਾਈ ਖ਼ਤਮ ਹੋਣ 'ਤੇ ਆਈ ਐ ਪਰ ਤੇਰੀ ਅਜੇ ਵੀ ਸੰਗ ਨ੍ਹੀਂ ਗਈ।" ਹੀਰਾ ਨੇ ਕਿਹਾ। ਮੈਂ ਕਿਹਾ ਕਿ ਅਜਿਹੀ ਤਾਂ ਕੋਈ ਗੱਲ

ਨ੍ਹੀਂ। ਫਿਰ ਹੀਰਾ ਦੀ ਮਾਂ ਅਤੇ ਹੀਰਾ ਖ਼ੁਦ ਮੇਰੇ ਸੰਗਾਊ ਸੁਭਾਅ 'ਤੇ ਮਿੰਨ੍ਹਾ ਮਿੰਨ੍ਹਾ ਹੱਸਦੀਆਂ ਰਹੀਆਂ। "ਚੰਗਾ, ਪਹਿਲਾਂ ਤੂੰ ਰੋਟੀ ਖਾ ਲੈ, ਫਿਰ ਕੋਈ ਗੱਲ ਕਰਦੇ ਆਂ।" ਹੀਰਾ ਫਿਰ ਬੋਲੀ। ਛੋਟੇ ਮੇਜ਼ 'ਤੇ ਥਾਲੀ ਵਿਚ ਦੋ ਮੱਕੀ ਦੀਆਂ ਰੋਟੀਆਂ, ਦਹੀਂ ਦੀ ਕੌਲੀ ਅਤੇ ਇਕ ਕੌਲੀ ਵਿਚ ਮੱਖਣ ਪਿਆ ਹੋਇਆ ਸੀ। ਰੋਟੀ ਨੂੰ ਠੰਢਾ ਹੋਣ ਤੋਂ ਬਚਾਉਣ ਲਈ ਦੂਸਰੀ ਥਾਲੀ ਨਾਲ ਇਸ ਨੂੰ ਢੱਕਿਆ ਹੋਇਆ ਸੀ। ਉਹ ਆਪਸ 'ਚ ਗੱਲਾਂ ਕਰਦੀਆਂ ਰਹੀਆਂ ਅਤੇ ਮੈਂ ਰੋਟੀ ਖਾਣੀ ਅਰੰਭ ਕਰ ਦਿੱਤੀ।

ਠੰਢ ਅਧਿਕ ਹੋਣ ਕਰਕੇ ਮੱਕੀ ਦੀ ਗਰਮ ਰੋਟੀ, ਦਹੀਂ ਅਤੇ ਮੱਖਣ ਨਾਲ ਹੋਰ ਭੀ ਲਹਿਜਾ ਦੇ ਰਹੀ ਸੀ। ਮੈਂ ਰੋਟੀ ਖਾਂਦਾ ਖਾਂਦਾ ਕਦੀ ਆਪਣਾ ਧਿਆਨ ਹੀਰਾ ਅਤੇ ਕਦੀ ਉਸ ਦੀ ਮਾਂ ਵੱਲ ਕਰ ਲੈਂਦਾ। ਹੀਰਾ ਹੁਣ ਕੋਈ ਪਤਲੀ ਜਿਹੀ ਕਿਤਾਬ ਦੇ ਵਰਕੇ ਉਥਲ-ਪੁਥਲ ਕਰ ਰਹੀ ਸੀ। ਕਿਤਾਬ ਦੇ ਵਰਕਿਆਂ ਨੂੰ ਇਧਰ-ਉਧਰ ਕਰਦਿਆਂ ਹੀ ਉਹ ਮੂੰਹ ਨੀਵੀਂ ਕਰੀ ਹੀ ਕਹਿਣ ਲੱਗੀ, "ਕਲਪੀ, ਇਕ ਕਿਤਾਬਚਾ ਸਾਡੀ ਇਸਤਰੀ ਸਭਾ ਨੇ ਹੀ ਛਾਪਿਆ ਐ। ਮੈਂ ਇਸ ਦੀਆਂ ਕੁਝ ਕਾਪੀਆਂ ਤੁਹਾਡੇ ਕਾਲਜ ਦੀਆਂ ਕੁੜੀਆਂ ਵਿਚ ਵੰਡਣਾ ਚਾਹੁੰਦੀ ਆਂ। ਆਵਾਂ ਕਿਸੇ ਦਿਨ ? ਤੂੰ ਕੁਝ ਮਦਦ ਕਰੇਂਗਾ ?"

"ਮਦਦ ਤਾਂ ਮੈਂ ਤੇਰੀ ਜ਼ਰੂਰ ਕਰਾਂ ਪਰ ਮੈਂ ਤਾਂ ਕਿਸੇ ਕੁੜੀ ਨਾਲ ਕਦੀ ਬੋਲਿਆ ਤਕ ਨ੍ਹੀਂ ਕਾਲਜ 'ਚ। ਨਾਲੇ ਅਜਿਹੇ ਕੰਮਾਂ 'ਚ ਉਨ੍ਹਾਂ ਕੁੜੀਆਂ ਦੀ ਕੋਈ ਬਹੁਤੀ ਰੁੱਚੀ ਵਿਖਾਈ ਨਹੀਂ ਦਿੰਦੀ। ਪਰ ਤੂੰ ਆ ਜਾਵੀਂ, ਕੁਛ ਨਾ ਕੁਛ ਮੈਂ ਜ਼ਰੂਰ ਕਰੂੰਗਾ।" ਮੈਂ ਝਿਜਕਦੇ ਨੇ ਕਿਹਾ।

"ਇਹਦਾ ਮੈਨੂੰ ਪਤਾ ਐ ਕਿ ਤੂੰ ਤਾਂ ਕੀ ਪਿੰਡਾਂ ਦਾ ਕੋਈ ਮੁੰਡਾ ਭੀ ਕਾਲਜ ਦੀਆਂ ਕੁੜੀਆਂ ਨਾਲ ਨਹੀਂ ਬੋਲਦਾ ..... ਪਤਾ ਨ੍ਹੀਂ ਇਹ ਹਾਲਤ ਕਦ ਬਦਲੂਗੀ ? ਮੈਂ ਕੁੜੀਆਂ ਨਾਲ ਆਪ ਹੀ ਗੱਲ-ਬਾਤ ਕਰ ਲੂੰਗੀ। ਇਸ ਸਭਾ ਦੀ ਮੈਂਬਰ ਬਣਨ ਨਾਲ ਮੇਰੀ ਕਾਫ਼ੀ ਝਿਜਕ ਜਾਂਦੀ ਰਹੀ ਐ ਅਤੇ ਮੈਂ ਲੀਡਰਸ਼ਿਪ ਦੇ ਗੁਣ ਵੀ ਅਪਣਾ ਲਏ ਨੇ।" ਕਹਿੰਦੀ ਕਹਿੰਦੀ ਨੇ ਮੈਨੂੰ ਇਕ ਕਾਪੀ ਉਸ ਕਿਤਾਬਚੇ ਦੀ ਪਕੜਾ ਦਿੱਤੀ। ਇਸ ਦੇ ਟਾਈਟਲ ਪੰਨੇ 'ਤੇ 'ਇਸਤਰੀ ਸ਼ਕਤੀ--ਇਕ ਵੱਖਰਾ ਦ੍ਰਿਸ਼ਟੀਕੋਣ' ਲਿਖਿਆ ਹੋਇਆ ਸੀ। ਮੈਂ ਮੁੱਖ-ਬੰਦ 'ਤੇ ਨਜ਼ਰ ਦੌੜਾਈ, ਇਸ ਦਾ ਸਾਰੰਸ਼ ਇਹ ਸੀ ਕਿ ਇਸਤਰੀ ਆਦਮੀ ਤੋਂ ਕੁਝ ਵੱਖਰੀ ਹੁੰਦੀ ਹੋਈ ਭੀ ਨਾ ਉਸ ਤੋਂ ਚੰਗੀ, ਨਾ ਮਾੜੀ ਹੈ। ਉਹ ਉਸ ਤੋਂ ਨਾ ਨੀਵੀਂ ਅਤੇ ਨਾ ਹੀ ਉੱਚੀ ਹੈ। ਦੋਨੋਂ ਹੀ ਇਸ ਦੁਨੀਆਂ ਨੂੰ ਹੁਸੀਨ ਅਤੇ ਖ਼ੁਸ਼ੀਆਂ ਭਰਿਆ ਬਣਾਉਣ ਲਈ ਇਕ ਦੂਜੇ ਲਈ ਅਤਿਅੰਤ ਜ਼ਰੂਰੀ ਹਨ। ਇਹ ਭੀ ਮੋਟੇ ਮੋਟੇ ਅੱਖਰਾਂ 'ਚ ਆਖ਼ਰੀ ਵਾਕ ਲਿਖਿਆ ਹੋਇਆ ਸੀ ਕਿ ਉਨ੍ਹਾਂ ਦੀ ਸਭਾ ਪੱਛਮ ਦੀਆਂ ਇਸਤਰੀ-ਸਭਾਵਾਂ ਵਾਂਗੂੰ ਪੂਰੀ ਮਰਦ-ਜਾਤ ਦੇ ਵਿਰੁੱਧ ਲੜਾਈ ਛੇੜਨ ਦੇ ਖ਼ਿਲਾਫ਼ ਹੈ।

"ਮੈਂ ਤੈਨੂੰ, ਕਲਪੀ, ਹੁਣ ਕੁਝ ਬਦਲੀ ਨ੍ਹੀਂ ਲੱਗਦੀ ..... ? ਅਤੇ ਠੀਕ ਰਾਹ ਵੀ ਮੈਂ ਚੁਣਿਆ ਲੱਗਦਾ ਤੈਨੂੰ ?" ਹੀਰਾ ਬੋਲੀ।

"ਬਹੁਤ, ਇਹ ਤਾਂ ਬਹੁਤ ਹੀ ਚੰਗਾ ਕੀਤਾ ਏ ਤੈਂ।" ਮੈਂ ਬੱਸ ਇਤਨਾ ਤਾਂ ਕਹਿ ਦਿੱਤਾ ਪਰ ਬਾਅਦ 'ਚ ਉਹਦੇ ਬਾਰੇ ਹੀ ਸੋਚਦਾ ਰਿਹਾ।

"ਵੇ ਭਾਈ ਕੁਲਦੀਪ, ਤੂੰ ਆਪਣੀ ਬਹੂ ਦਾ ਹਾਲ-ਚਾਲ ਸੁਣਾ ..... ਸੁਣਿਐ ਖ਼ਾਸੀ ਹੀ ਉਲਝੀ ਹੋਈ ਐ ..... ਮੁੰਡਾ ਤਾਂ ਰਾਜ਼ੀ-ਬਾਜ਼ੀ ਐ ?" ਹੀਰਾ ਦੀ ਮਾਂ ਨੇ ਪੁੱਛਿਆ।



 

ਮੈਂ ਸਮਝਾਇਆ ਕਿ ਅਸੀਂ ਤਾਂ ਉਸ ਨੂੰ ਠੀਕ ਕਰਵਾਉਣ ਦੀ ਪੂਰੀ ਵਾਹ ਲਗਾਈ ਹੋਈ ਐ, ਪਰ ਕੋਈ ਫ਼ਰਕ ਪੈਂਦਾ ਵਿਖਾਈ ਨਹੀਂ ਦੇਂਦਾ। ਮੁੰਡੇ ਨੂੰ ਭੀ ਬੇਬੇ ਹੀ ਸੰਭਾਲਦੀ ਐ। ਬਹੂ ਤਾਂ ਸਾਰਾ ਦਿਨ ਮੰਜੇ 'ਤੇ ਹੀ ਲੇਟੀ ਰਹਿੰਦੀ ਸੀ, ਮੂੰਹ 'ਤੇ ਕੱਪੜਾ ਸੁੱਟੀ।

"ਕਿਸੇ ਬੜੇ ਹਸਪਤਾਲ ਵਿਚ ਦਾਖ਼ਲ ਕਰਵਾ ਕੇ ਇਲਾਜ ਕਰਾਓ, ਢਿੱਲ-ਮੱਸ ਨਾ ਕਰੀ ਜਾਓ।" ਹੀਰਾ ਨੇ ਚਿੰਤਾ ਪ੍ਰਗਟਾਈ।

ਮੈਂ ਕਿਹਾ, "ਇਉਂ ਹੀ ਕਰਾਂਗੇ।" ਪਰ ਮੈਨੂੰ ਪਤਾ ਸੀ ਕਿ ਹਸਪਤਾਲ 'ਚ ਉਸ ਨੂੰ ਭਰਤੀ ਨਹੀਂ ਕਰਵਾਇਆ ਜਾਣਾ ਸਾਥੋਂ, ਐਨਾ ਖ਼ਰਚਾ ਕੌਣ ਭਰੂਗਾ। ਮੇਰੇ ਅਚੇਤ ਮਨ 'ਚ ਇਹ ਗੱਲ ਪੱਕੀ ਤਰ੍ਹਾਂ ਬੈਠੀ ਸੀ। ਫਿਰ ਕਦੀ ਹੀਰਾ ਆਪ ਅਤੇ ਕਦੀ ਉਸ ਦੀ ਮਾਂ ਮੇਰੀ ਬੇਬੇ ਜਾਂ ਸਤਜੀਤ ਦੀ ਮਾਸੀ ਬਾਰੇ ਛੋਟੀ-ਮੋਟੀ ਗੱਲ ਛੂੰਹਦੀਆਂ ਰਹੀਆਂ। "ਹੁਣ ਪੜ੍ਹਾਈ 'ਤੇ ਪੂਰਾ ਜ਼ੋਰ ਲਾ ਦੇ, ਬੀ.ਏ. ਦਾ ਅਖ਼ੀਰਲਾ ਸਾਲ ਐ। ਦੇਖੀਂ ਕਸਰ ਨਾ ਰਹਿ ਜਾਵੇ ..... ਸਭ ਜਣੇ ਤੇਰੇ 'ਤੇ ਬਹੁਤ ਆਸਾਂ ਲਾਈ ਬੈਠੇ ਨੇ ..... ਤੇਰੀ ਬੇਬੇ ਅਤੇ ਤੇਰੇ ਬਾਪੂ ਸਮੇਤ।" ਹੀਰਾ ਨੇ ਮੈਨੂੰ ਹੱਲਾ-ਸ਼ੇਰੀ ਦਿੱਤੀ। ਹੀਰਾ ਫਿਰ ਮੈਨੂੰ ਸਤਜੀਤ ਬਾਰੇ ਅਤੇ ਉਹਦੀਆਂ ਚਿੱਠੀਆਂ ਬਾਰੇ ਪੁੱਛਣ ਲੱਗੀ। ਜਿਵੇਂ ਉਹ ਘੋਖਾਂ ਕੱਢਣ ਦੀ ਕੋਸ਼ਿਸ਼ ਕਰ ਰਹੀ ਸੀ। ਸਪੱਸ਼ਟ ਸੀ ਕਿ ਉਹਨੂੰ ਸਤਜੀਤ ਦੇ ਇਸ਼ਕ ਦੀ ਸੂਹ ਲੱਗੀ ਹੋਈ ਸੀ। ਮੈਂ ਫਿਰ ਭੀ ਉਸ ਨੂੰ ਇਸ ਵਿਸ਼ੇ 'ਤੇ ਨਾ ਆਉਣ ਦਿੱਤਾ ਅਤੇ ਕੁਝ ਨਾ ਕੁਝ ਕਹਿ ਕੇ ਗੱਲ ਨੂੰ ਹੋਰ ਪਾਸੇ ਹੀ ਘੁਮਾਉਂਦਾ ਰਿਹਾ।

"ਚੰਗਾ ਭਾਈ, ਹੁਣ ਤੈਂ ਜਾਣਾ ਭੀ ਹੋਣਾ ਏ", ਸਤਜੀਤ ਦੀ ਮਾਂ ਨੇ ਕਿਹਾ, "ਚੱਲ ਕੁੜੀਏ, ਕਿੱਡਾ ਦਿਨ ਚੜ੍ਹ ਆਇਆ ਏ, ਉੱਠ ਘਰ ਚੱਲ। ਤੇਰੇ ਬਾਪੂ ਨੂੰ ਤਾਂ ਰੋਟੀ ਭੇਜ ਦੇਈਏ।" ਇਹ ਕਹਿ ਕੇ ਉਹ ਦੋਵੇਂ ਉੱਠੀਆਂ ਅਤੇ ਹੌਲੀ ਹੌਲੀ ਤਬੇਲੇ ਦੇ ਅੰਦਰ ਚਲੀਆਂ ਗਈਆਂ।



## ਅਠਾਈਵਾਂ

ਮੈਂ ਸਾਈਕਲ ਚੁੱਕਿਆ ਤੇ ਤਬੇਲੇ 'ਚੋਂ ਬਾਹਰ ਨਿਕਲਦੇ ਸਾਰ ਅੱਡੀ ਦੇ ਕੇ ਸਾਈਕਲ 'ਤੇ ਚੜ੍ਹ ਗਿਆ। ਮੈਨੂੰ ਜਿਵੇਂ ਹੁਸੈਨੀਬਾਦ, ਆਪਣੇ ਪਿੰਡ ਵਾਪਸ ਜਾਣ ਦੀ ਕਾਹਲ ਜਿਹੀ ਲੱਗ ਗਈ ਹੋਵੇ। ਮੈਂ ਜਦੋਂ ਪਿੰਡ ਤੋਂ ਬਾਹਰ ਆ ਰਿਹਾ ਸਾਂ ਤਦ ਆਦਮੀ, ਔਰਤਾਂ, ਬੱਚੇ ਅਤੇ ਬੁੱਢਿਆਂ, ਜੋ ਪਾਸੋਂ ਲੰਘਦੇ ਸਨ, ਉਨ੍ਹਾਂ ਵੱਲ ਭੋਰਾ ਧਿਆਨ ਨਾ ਦਿੱਤਾ। ਮੈਂ ਪਿੰਡੋਂ ਬਾਹਰ ਆਇਆ ਅਤੇ ਕਾਹਲੀ ਕਾਹਲੀ ਪੈਡਲ ਮਾਰ ਕੇ ਸਾਈਕਲ ਨੂੰ ਦੌੜਾ ਲਿਆ। ਮੀਂਹ ਦਾ ਛਿੜਕਾਅ ਹੋਇਆਂ ਬਹੁਤ ਦਿਨ ਹੋ ਗਏ ਸਨ, ਇਸ ਲਈ ਕੱਚਿਆਂ ਰਾਹਾਂ 'ਤੇ ਧੂੜ ਉੱਡਦੀ ਸੀ ਅਤੇ ਕਦੀ ਕਦੀ ਕੱਪੜਿਆਂ 'ਤੇ ਡਿੱਗ ਜਾਂਦੀ ਸੀ।

ਮੈਂ ਇਕੱਲਾ ਹੀ ਦੋ ਕੁ ਕਿਲੋਮੀਟਰ ਸਾਈਕਲ ਚਲਾਉਂਦਾ ਆਪਣੇ ਆਪ ਨਾਲ ਹੀ ਮਨ 'ਚ ਗੱਲਾਂ ਕਰਦਾ ਚਲਾ ਗਿਆ। ਮੇਰੇ ਮਨ 'ਚ ਗਿੰਦੀ ਬੁੜ੍ਹਾ, ਸਤਜੀਤ ਦਾ ਬਾਪੂ, ਉਨ੍ਹਾਂ ਦਾ ਕਾਮਾ ਅਤੇ ਹਰਮੀਤ, ਜੋ ਕਦੀ ਨਕਸਲਬਾੜੀਆਂ ਨਾਲ ਮਿਲ ਗਿਆ ਸੀ, ਦੀਆਂ ਤਸਵੀਰਾਂ

ਘੁੰਮਦੀਆਂ ਰਹੀਆਂ। ਪਰ ਹੁਣ ਮੈਂ ਸੁਣਿਆ ਸੀ ਕਿ ਹਰਮੀਤ ਅਤੇ ਉਹਦੇ ਪੰਜ-ਸੱਤ ਸਾਥੀਆਂ ਨੇ ਚਾਰ ਕੁ ਮਹੀਨੇ ਪਹਿਲਾਂ ਪੁਲਿਸ ਅਗੇ ਆਤਮ-ਸਮਰਪਣ ਕਰ ਦਿੱਤਾ ਸੀ। ਉਨ੍ਹਾਂ ਨੇ ਨਕਸਲਬਾੜੀ ਵਾਲੇ ਰਾਹ ਤੋਂ ਕਿਨਾਰਾ ਕਰ ਲਿਆ ਸੀ ਅਤੇ ਸਰਕਾਰ ਨੇ ਭੀ ਭਰੋਸਾ ਦਿਵਾਇਆ ਸੀ ਕਿ ਉਹ ਉਨ੍ਹਾਂ ਦੇ ਰੋਜ਼ਗਾਰ ਦਾ ਪ੍ਰਬੰਧ ਭੀ ਕਰੇਗੀ ਅਤੇ ਉਨ੍ਹਾਂ ਨੂੰ ਇਕ ਸ਼ਾਂਤਮਈ ਅਤੇ ਸਨਮਾਨ-ਭਰਪੂਰ ਜੀਵਨ ਦੀ ਫਿਰ ਤੋਂ ਸ਼ੁਰੂ ਕਰਨ ਵਿਚ ਉਨ੍ਹਾਂ ਦੀ ਪੂਰੀ ਮਦਦ ਕਰੇਗੀ। ਸੁਣਿਆ ਸੀ ਕਿ ਹਰਮੀਤ ਨੇ ਫਿਰ ਆਪਣੇ ਪਿਉ ਨਾਲ ਖੇਤੀ ਦੇ ਕੰਮ 'ਚ ਹੱਥ ਵਟਾਉਣਾ ਸ਼ੁਰੂ ਕਰ ਦਿੱਤਾ ਸੀ, ਪ੍ਰੰਤੂ ਉਸ ਨੇ ਇਕ ਹੋਰ ਪਾਰਟੀ ਦੀ ਮੈਂਬਰਸ਼ਿਪ ਭੀ ਲੈ ਲਈ ਸੀ। ਇਹ ਪਾਰਟੀ, ਸੁਣਿਆ ਸੀ ਕਿ ਸੰਘਰਸ਼ ਨੂੰ ਤਾਂ ਆਪਣਾ ਇਕ ਹਥਿਆਰ ਸਮਝਦੀ ਸੀ, ਦੁਨੀਆਂ ਵਿਚ ਨਿਆਂਸ਼ੀਲ ਅਤੇ ਲੁੱਟ-ਖਸੁੱਟ ਤੋਂ ਰਹਿਤ ਸਮਾਜ ਉਸਰਨ ਲਈ ਯਤਨ ਤੇਜ਼ ਕਰਨ ਦਾ ਨਾਹਰਾ ਦਿੰਦੀ ਸੀ, ਪਰ ਅੰਨ੍ਹਾ-ਧੁੰਦ ਹਿੰਸਾ ਨੂੰ ਸਪੱਸ਼ਟ ਸ਼ਬਦਾਂ ਵਿਚ ਨਕਾਰਦੀ ਸੀ। ਮੈਂ ਸੋਚਦਾ ਰਿਹਾ ਕਿ ਹਰਮੀਤ ਫਿਰ ਹੁਣ ਕੀ ਸੋਚਦਾ ਹੋਊ ਆਪਣੇ ਰੂਪੋਸ਼ ਦੇ ਦਿਨਾਂ ਦੀ ਜ਼ਿੰਦਗੀ ਬਾਰੇ ? ਹੁਣ ਉਹ ਕਿਸ ਤਰ੍ਹਾਂ ਦੀਆਂ ਗੱਲਾਂ ਲੋਕਾਂ ਨਾਲ ਕਰਦਾ ਹੋਊ ? ਮੈਂ ਹੀਰਾ ਬਾਰੇ ਭੀ ਸੋਚਦਾ ਰਿਹਾ। ਉਸ ਨੂੰ ਇਸਤਰੀ-ਸੁਧਾਰ, ਸ਼ਾਇਦ ਸਮਾਜ-ਸੁਧਾਰ ਦਾ ਭੀ ਕਿਤਨਾ ਸ਼ੌਕ ਉਮਡਿਆ ਹੋਇਆ ਸੀ। ਉਂਜ ਭੀ ਉਹ ਪਹਿਲਾਂ ਦੀ ਤਰ੍ਹਾਂ ਮਾਰ-ਧੁੰਢ ਨਹੀਂ ਸੀ ਰਹੀ। ਉਹ ਹੁਸਨ ਦੇ ਤੌਰ 'ਤੇ ਇਉਂ ਪ੍ਰਫੁਲਤ ਹੋ ਰਹੀ ਸੀ ਜਿਵੇਂ ਅਪ੍ਰੈਲ-ਮਈ ਦੇ ਮਹੀਨੇ ਸ਼ਹਿਤੂਤ ਦਾ ਪੇੜ ਹੋਵੇ। ਫਿਰ ਉਸ ਦਾ ਘਰਵਾਲਾ ਕੈਪਟਨ ..... ਚਲੋ ਛੱਡੋ ..... ਆਪਾਂ ਕੀ ਲੈਣਾ ਏ, ਕੁਲਦੀਪ ਸਿਆਂ। ਮੈਂ ਆਪਣੇ ਆਪ ਨੂੰ ਸਮਝਾਉਂਦਾ ਉਲਝਾਉਂਦਾ ਸਾਈਕਲ ਚਲਾਈ ਜਾ ਰਿਹਾ ਸਾਂ। ਹੀਰਾ ਮੈਨੂੰ ਸਾਡੇ ਪਿੰਡ ਵਾਲੀ ਉਸ ਦੀ ਮਾਸੀ ਦੀ ਧੀ ਜ਼ਿਆਦਾ ਅਤੇ ਆਪਣੀ ਮਾਂ ਦੀ ਧੀ ਘੱਟ ਲੱਗਦੀ ਸੀ, ਕਿਉਂਕਿ ਉਹਦੀ ਮਾਸੀ ਮੈਨੂੰ ਚਿੜਾਉਣ ਦਾ ਅਤੇ ਝੰਜਲਾਉਣ ਦਾ ਅਵਸਰ ਕਦੀ ਨਹੀਂ ਸੀ ਖੁੰਝਾਉਂਦੀ। ਮੈਂ ਉਸ ਤੋਂ ਤ੍ਰਬਕਦਾ ਸਾਂ, ਇਸ ਦਾ ਮਾਸੀ ਨੂੰ ਭੀ ਪਤਾ ਸੀ। ਮੈਂ ਆਪਣੇ ਆਪ ਨਾਲ ਗੱਲਾਂ ਕਰਨ 'ਚ ਇੰਨਾ ਮਗਨ ਸਾਂ ਕਿ ਇਕ-ਦੋ ਵਾਰ ਤਾਂ ਸਾਹਮਣਿਓਂ ਆ ਰਹੇ ਦੋ-ਤਿੰਨ ਸਾਈਕਲ-ਸਵਾਰਾਂ ਨਾਲ ਟਕਰਾਣੋਂ ਮਸਾਂ ਮਸਾਂ ਹੀ ਬਚਿਆ। ਇਕ ਸਾਈਕਲ-ਸਵਾਰ ਨੇ, ਜੋ ਆਪਣੀ ਨਵ-ਵਿਆਹੁਤਾ ਵਹੁਟੀ ਨੂੰ ਪਿੱਛੇ ਬਿਠਾ ਕੇ ਸ਼ਹਿਰ ਨੂੰ ਜਾਂਦਾ ਲੱਗਦਾ ਸੀ, ਕਹਿ ਹੀ ਦਿੱਤਾ, "ਲੱਗਦਾ ਏ ਕਿ ਦਿਨ 'ਚ ਹੀ ਸੁਪਨੇ ਲੈ ਰਿਹਾ ਏਂ", ਫਿਰ ਮੇਰੇ ਕੋਲ ਨੂੰ ਹੋ ਕੇ ਸਾਈਕਲ ਦੇ ਬਰੇਕ ਮਾਰ ਕੇ ਕਿਹਾ, "ਕਿਸੇ ਜ਼ਨਾਨੀ ਦੇ ਨਾ।" ਮੈਂ ਸ਼ਰਮਸਾਰ ਹੋ ਗਿਆ ਅਤੇ ਸੋਚਿਆ ਕਿ ਇਸ ਨੂੰ ਮੇਰੇ ਦਿਲ ਦਾ ਕਿਵੇਂ ਪਤਾ ਚੱਲ ਗਿਆ। ਫਿਰ ਮੈਂ ਸਾਈਕਲ ਥੋੜ੍ਹੇ ਧਿਆਨ ਨਾਲ ਸੰਭਾਲਦਾ ਹੋਇਆ ਤੇਜ਼ ਕੀਤਾ। ਡੇਢ ਕੁ ਘੰਟੇ ਵਿਚ ਮੈਂ ਆਪਣੇ ਘਰ ਹੁਸੈਨੀਬਾਦ ਪਹੁੰਚਿਆ।

## ਉਣੱਤੀਵਾਂ

ਮੇਰੀ ਬਹੂ ਨੰਦੀ ਦੀ ਸਿਹਤ ਦਿਨ-ਬ-ਦਿਨ ਵਿਗੜਦੀ ਹੀ ਜਾ ਰਹੀ ਸੀ। ਉਸ ਨੇ ਰੋਟੀ ਖਾਣੀ ਭੀ ਬਹੁਤ ਹੀ ਘਟਾ ਦਿੱਤੀ ਸੀ, ਪੂਰੇ ਦਿਨ 'ਚ ਹੀ ਮਸਾਂ ਦੋ-ਤਿੰਨ ਰੋਟੀਆਂ ਹੀ ਖਾਂਦੀ

ਸੀ। ਮੇਰੇ ਨਾਲ ਭੀ ਬੱਸ ਬੁਲਾਉਣ 'ਤੇ ਹੀ ਕੋਈ ਗੱਲ ਕਰਦੀ ਸੀ। ਮੈਨੂੰ ਵਾਰ ਵਾਰ ਕਹਿੰਦੀ ਸੀ, "ਘੋਨੂੰ (ਕਰਮਸ਼ੀਲ) ਦਾ ਧਿਆਨ ਰੱਖੀਂ, ਮੈਂ ਜੇ ਚਲੀ .....।" ਇੰਨਾ ਕੁ ਕਹਿ ਕੇ ਉਹ ਮੂੰਹ ਦੂਜੇ ਪਾਸੇ ਨੂੰ ਸੁੱਟ ਲੈਂਦੀ, ਮੰਜੇ 'ਤੇ ਪਈ ਪਈ ਹੀ। ਮੈਂ ਉਹਦੇ ਮੰਜੇ 'ਤੇ ਜਾ ਕੇ ਬੈਠਦਾ ਅਤੇ ਵਾਲਾਂ 'ਚ ਹੱਥ ਫੇਰਦਾ ਫੇਰਦਾ ਕਹਿੰਦਾ ਕਿ ਰੱਬ ਸਾਡੀ ਜ਼ਰੂਰ ਸੁਣੂੰਗਾ ਅਤੇ ਉਹ ਤਕੜੀ ਹੋ ਕੇ ਦਿਲ ਨੂੰ ਦਿਲਾਸਾ ਦੇਵੇ। ਘੋਨੂੰ ਦੀ ਤਾਂ ਭੋਰਾ ਚਿੰਤਾ ਨਾ ਕਰ।

ਜਿਵੇਂ ਸਾਨੂੰ ਦਸ ਕੁ ਦਿਨ ਪਹਿਲਾਂ ਸੁਨੇਹਾ ਆਇਆ ਸੀ, ਮੇਰੀ ਸੱਸ ਤੇ ਸਹੁਰਾ ਨੰਦੀ ਨੂੰ ਪੇਕੇ ਵਾਪਸ ਲੈ ਜਾਣ ਲਈ ਆ ਪਹੁੰਚੇ। ਉਹ ਆਪਣੇ ਪਿੰਡ ਤੋਂ ਨਾਲ ਦੇ ਸ਼ਹਿਰ ਕਿਸੇ ਦੀ ਟਰਾਲੀ 'ਤੇ ਚੜ੍ਹ ਕੇ ਪਹੁੰਚੇ ਅਤੇ ਉਥੋਂ ਬੱਸ ਰਾਹੀਂ ਪਿੰਡੋਂ ਦੋ ਕੁ ਕਿਲੋਮੀਟਰ ਦੀ ਵਿੱਥ 'ਤੇ ਬੱਸੋਂ ਉਤਰ ਕੇ ਪੈਦਲ ਹੀ ਹੁਸੈਨੀਬਾਦ ਪਹੁੰਚੇ। ਮੇਰੀ ਸੱਸ ਨੇ ਤਾਂ ਆਉਂਦੀ ਨੇ ਨੰਦੀ ਨੂੰ ਆਪਣੇ ਕਲਾਵੇ 'ਚ ਲੈ ਕੇ ਭਰਪੂਰ ਪਿਆਰ ਕੀਤਾ ਅਤੇ ਦਿਲਾਸਾ ਦਿੰਦੀ ਰਹੀ। ਮੇਰਾ ਸਹੁਰਾ ਮੇਰੇ ਅਤੇ ਬਾਪੂ ਨਾਲ ਬੈਠਕ 'ਚ ਬੈਠਾ ਨੰਦੀ ਦੇ ਇਲਾਜ ਬਾਰੇ ਪੁੱਛ-ਗਿੱਛ ਕਰਦਾ ਰਿਹਾ। ਬਾਪੂ ਨੇ ਜਿਸ ਵੈਦ, ਹਕੀਮ ਤੋਂ ਦਾਰੂ-ਦਰਮਲ ਕਰਵਾਇਆ ਸੀ ਅਤੇ ਨਾਲ ਦੇ ਸ਼ਹਿਰ ਦੇ ਹਸਪਤਾਲ ਵਿਚ ਭੀ ਕਦੀ ਕਦਾਈਂ ਲੈ ਕੇ ਗਏ ਸਾਂ, ਦਾ ਪੂਰਾ ਪੂਰਾ ਵੇਰਵਾ ਇਉਂ ਦਿੰਦਾ ਰਿਹਾ ਕਿ ਮੇਰਾ ਸਹੁਰਾ ਸਾਥੋਂ ਇਸ ਪੱਖੋਂ ਪੂਰਾ ਪ੍ਰਭਾਵਿਤ ਹੋ ਜਾਵੇ। ਪਰ ਮੈਂ ਆਪਣੇ ਸਹੁਰੇ ਦੇ ਹਾਵ-ਭਾਵ ਪੜ੍ਹਦਾ ਰਿਹਾ ਅਤੇ ਅੰਦਾਜ਼ਾ ਲਗਾਇਆ ਕਿ ਉਹ ਸਾਥੋਂ ਨੰਦੀ ਦੇ ਇਲਾਜ ਤੋਂ ਨਾ-ਖ਼ੁਸ਼ ਸੀ। ਬੇਬੇ ਰੋਟੀ ਪਕਾ ਕੇ ਜਦ ਵਿਹਲੀ ਹੋਈ ਤਾਂ ਉਹ ਘੋਨੂੰ ਨੂੰ ਮੇਰੇ ਪਾਸ ਪਕੜਾ ਗਈ। ਮੇਰੇ ਸਹੁਰੇ ਨੇ ਘੋਨੂੰ ਮੈਥੋਂ ਪਕੜ ਕੇ ਲਾਡ-ਪਿਆਰ ਕੀਤਾ ਅਤੇ ਉਸ ਦੇ ਨਾਲ ਗੱਲਾਂ ਕਰਨ ਦੀ ਕੋਸ਼ਿਸ਼ ਕਰਦਾ ਰਿਹਾ। ਮੈਂ ਉੱਠ ਕੇ ਨੰਦੀ ਵੱਲ ਗਿਆ ਅਤੇ ਆਪਣੀ ਸੱਸ ਨੂੰ 'ਮੱਥਾ ਟੇਕਦਾਂ' ਕਹਿ ਕੇ ਉਨ੍ਹਾਂ ਦੇ ਕੋਲ ਹੀ ਖੜਾ ਰਿਹਾ। ਮੇਰੀ ਸੱਸ ਮੇਰੀ ਪੜ੍ਹਾਈ ਬਾਰੇ ਮਾਮੂਲੀ ਜਿਹੀ ਪੁੱਛ-ਗਿੱਛ ਕਰਦੀ ਰਹੀ। ਉਸ ਨੇ ਦੱਬਵੇਂ ਸ਼ਬਦਾਂ ਵਿਚ ਕਿਹਾ ਕਿ ਮੈਂ ਇਸ ਸਾਲ ਪੜ੍ਹਾਈ ਪੂਰੀ ਕਰ ਕੇ ਕਿਸੇ ਨੌਕਰੀ ਦੇ ਸਿਰੇ ਲੱਗਾਂ ਅਤੇ ਆਪਣੇ ਪਿਓ ਦੀ ਸਹਾਇਤਾ ਕਰਾਂ, ਘਰ ਨੂੰ ਚਲਾਉਣ ਵਿਚ। ਮੈਂ 'ਹੂੰ-ਹਾਂ' ਕਰਦਾ ਰਿਹਾ। ਮੈਂ ਪਹਿਲੋਂ ਭੀ ਕਦੀ ਆਪਣੀ ਸੱਸ ਨਾਲ ਬਹੁਤੀ ਗੱਲ-ਬਾਤ ਨਹੀਂ ਸਾਂ ਕਰਦਾ।

ਮੇਰੇ ਸਹੁਰੇ ਨੇ ਸਾਡੇ ਨਾਲ ਬੈਠਕ ਵਿਚ ਹੀ ਅਤੇ ਮੇਰੀ ਸੱਸ ਨੇ ਨੰਦੀ ਦੇ ਪਾਸ ਰਜ਼ਾਈ ਵਿਚ ਬੈਠੀ ਬੈਠੀ ਨੇ ਹੀ ਰੋਟੀ ਖਾ ਲਈ। ਰਾਤ ਦੇ ਨੌਂ ਕੁ ਵਜ ਚੁੱਕੇ ਸਨ। ਮੇਰੇ ਸਹੁਰੇ ਨੇ ਬਾਹਰ ਖੇਤਾਂ ਵੱਲ ਜਾਣ ਦੀ ਇੱਛਾ ਪ੍ਰਗਟਾਈ। ਮੈਂ ਅਤੇ ਉਹ ਬਾਹਰ ਨੂੰ ਨਿਕਲ ਪਏ। ਠੰਢ ਕਾਫ਼ੀ ਸੀ। ਸਿਆਲ ਦਾ ਮੌਸਮ ਹੋਣ ਕਰਕੇ ਸਭ ਆਪਣੇ ਘਰ ਕੰਮ-ਕਾਜ ਤੋਂ ਵਾਪਸ ਪਰਤ ਕੇ ਨਿੱਘ ਮਾਣ ਰਹੇ ਸਨ। ਅਸੀਂ ਪਿਸ਼ਾਬ ਆਦਿ ਕਰ ਕੇ ਵੀਹ ਕੁ ਮਿੰਟ 'ਚ ਘਰ ਵਾਪਸ ਪਰਤ ਆਏ। ਹੱਥ ਧੋ ਕੇ ਰਜ਼ਾਈਆਂ 'ਚ ਵੜ ਗਏ। ਸੌਣ ਦੀ ਤਿਆਰੀ ਹੋਣ ਲੱਗੀ। ਬੇਬੇ ਇਕੱਲੀ ਹੀ ਆਪਣੇ ਕਮਰੇ 'ਚ ਅਤੇ ਨੰਦੀ ਅਤੇ ਮੇਰੀ ਸੱਸ ਦੂਜੇ ਕਮਰੇ 'ਚ ਆਪਣੇ ਮੰਜੇ ਡਾਹ ਕੇ ਬਿਸਤਰੇ ਕਰ ਕੇ ਲੇਟ ਗਈਆਂ।

ਅਸੀਂ ਬਾਪੂ ਸਮੇਤ ਬੈਠਕ 'ਚ ਮੰਜੇ ਡਾਹ ਕੇ ਅਤੇ ਬਿਸਤਰੇ ਝਾੜ ਕੇ ਲੇਟ ਗਏ। ਅੱਧੇ ਕੁ ਘੰਟੇ 'ਚ ਸੌਣ ਵਾਲੇ ਹੋ ਗਏ। ਦਰਵਾਜ਼ੇ ਦਾ ਕੁੰਡਾ ਖੁੱਲ੍ਹਣ ਤੋਂ ਪਤਾ ਲੱਗਦਾ ਸੀ ਕਿ ਬਾਪੂ ਦੋ-ਤਿੰਨ ਵਾਰ ਪਿਸ਼ਾਬ ਕਰਨ ਉਠਿਆ ਸੀ, ਆਪਣੀ ਆਦਤ ਅਨੁਸਾਰ। ਉਹ ਜਿੰਨੀ ਵਾਰ ਵੀ ਉੱਠਦਾ ਰਿਹਾ, ਗਲੇ ਨੂੰ ਸਾਫ਼ ਕਰਦਾ ਕਰਦਾ ਛੋਟਾ ਜਿਹਾ ਖੰਘੂਰਾ ਭੀ ਜ਼ਰੂਰ ਮਾਰਦਾ ਤਾਕਿ ਸਭ ਨੂੰ ਪਤਾ ਲੱਗਦਾ ਰਹੇ ਕਿ ਉਹ ਘੇਸਲੀ ਮਾਰ ਕੇ ਨਹੀਂ ਸੀ ਸੁੱਤਾ ਪਿਆ।



 

ਚਾਰ ਕੁ ਵੱਜਣ ਨਾਲ ਮੇਰਾ ਸਹੁਰਾ ਉਠਿਆ ਅਤੇ ਆਪਣੇ ਰੋਜ਼ ਦੇ ਨਿਤਨੇਮ ਅਨੁਸਾਰ ਨਲਕੇ 'ਤੇ ਜਾ ਕੇ ਨਹਾਉਣ ਦੀ ਤਿਆਰੀ ਕਰਨ ਲੱਗਿਆ। ਮੈਂ ਕਿਹਾ ਕਿ ਬੇਬੇ ਨੂੰ ਕਹਿ ਕੇ ਪਾਣੀ ਤੱਤਾ ਕਰਵਾ ਦਿੰਦਾ ਹਾਂ, ਕਿਉਂਕਿ ਠੰਢ ਕਾਫ਼ੀ ਸੀ। ਪਰ ਉਸ ਦਾ ਜੁਆਬ ਸੁਣ ਕੇ ਕਿ ਉਹ ਬਾਰਾਂ ਮਹੀਨੇ ਤੀਹ ਦਿਨ ਠੰਢੇ ਪਾਣੀ ਨਾਲ ਹੀ ਨਹਾਉਂਦਾ ਸੀ ਸਵਖਤੇ ਉੱਠ ਕੇ, ਚੁੱਪ ਕਰ ਗਿਆ। ਮੈਂ ਉਸ ਨੂੰ ਪਰਨਾ ਫੜਾ ਦਿੱਤਾ ਅਤੇ ਉਹ ਨਹਾਉਣ ਲੱਗ ਪਿਆ। ਨਹਾ ਕੇ ਉਹ ਰਜ਼ਾਈ ਵਿਚ ਆ ਕੇ ਬੈਠ ਗਿਆ, ਸਿਰ 'ਤੇ ਪਗੜੀ ਲਪੇਟ ਲਈ ਅਤੇ ਗਲ 'ਚ ਸਾਫ਼ਾ ਪਾ ਕੇ ਚੌਕੜੀ ਮਾਰ ਹੱਥ ਜੋੜ ਕੇ ਪਾਠ ਕਰਨ ਦੀ ਤਿਆਰੀ ਵਿਚ ਬੈਠ ਗਿਆ। ਉਧਰ ਗੁਰਦੁਆਰੇ ਦੇ ਭਾਈ ਜੀ ਦੀ ਆਵਾਜ਼ ਭੀ ਸਪੀਕਰ ਵਿਚੋਂ ਸੁਣਨੀ ਸ਼ੁਰੂ ਹੋ ਗਈ ਸੀ। ਮੇਰਾ ਸਹੁਰਾ ਪਾਠ ਮੂੰਹ 'ਚ ਕਰ ਰਿਹਾ ਸੀ, ਪਰ ਜਦੋਂ ਕੋਈ ਸ਼ਬਦ ਉਹਨੂੰ ਬਹੁਤ ਚੰਗੀ ਤਰ੍ਹਾਂ ਕੰਠ ਹੋਇਆ ਸਪੀਕਰ 'ਚੋਂ ਸੁਣਾਈ ਦਿੰਦਾ, ਉਹਦੀ ਆਵਾਜ਼ ਮੈਨੂੰ ਸੁਣਾਈ ਦਿੰਦੀ। ਇਸ ਲਈ ਉਹ ਥੋੜ੍ਹੀ ਆਵਾਜ਼ ਉੱਚੀ ਕਰਕੇ ਪੜ੍ਹਨ ਲੱਗਾ, ਜਦੋਂ ਭਾਈ ਜੀ ਇਸ ਸ਼ਬਦ 'ਤੇ ਆਇਆ :

ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥ .....

ਫਿਰ ਆਪਣੇ ਮੂੰਹ 'ਚ ਪਾਠ ਕਰਨ ਲੱਗ ਪਿਆ। ਭਾਈ ਜੀ ਨੇ ਜਪੁਜੀ ਸਾਹਿਬ ਤੋਂ ਬਾਅਦ ਆਸਾ ਦੀ ਵਾਰ ਦਾ ਪਾਠ ਅਰੰਭਿਆ। ਪਰ ਹੁਣ ਮੇਰਾ ਸਹੁਰਾ ਭਾਈ ਜੀ ਦੀ ਆਵਾਜ਼ ਨਾਲ ਘੱਟ ਹੀ ਆਵਾਜ਼ ਉੱਚੀ ਕਰ ਕੇ ਬੋਲਦਾ। ਮੈਨੂੰ ਇਸ ਤੋਂ ਜਾਪਿਆ ਕਿ ਆਸਾ ਦੀ ਵਾਰ ਉਹਨੂੰ ਚੰਗੀ ਤਰ੍ਹਾਂ ਜ਼ਬਾਨੀ ਯਾਦ ਨਹੀਂ ਸੀ। ਫਿਰ ਭੀ ਉਸ ਨੇ ਜਦੋਂ ਇਹ ਸ਼ਬਦ ਸਪੀਕਰ ਵਿਚੋਂ ਸੁਣਿਆ ਤਦ ਫਿਰ ਭਾਈ ਜੀ ਦੀ ਸੁਰ ਨਾਲ ਸੁਰ ਮਿਲਾਈ :

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥
ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥ .....
ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ॥

ਲਗਭਗ ਛੇ ਵੱਜ ਚੁੱਕੇ ਸਨ। ਬਾਪੂ ਭਾਵੇਂ ਘੰਟੇ ਕੁ ਤੋਂ ਜਾਗਦਾ ਸੀ ਪ੍ਰੰਤੂ ਉਹ ਰਜ਼ਾਈ ਵਿਚ ਉਵੇਂ ਹੀ ਲੇਟਿਆ ਰਿਹਾ। ਉਹ ਭਾਈ ਜੀ ਦੀ ਆਵਾਜ਼ ਅਤੇ ਮੇਰੇ ਸਹੁਰੇ ਦੇ ਪਾਠ ਕਰਨ ਨੂੰ ਭੀ ਸੁਣ ਰਿਹਾ ਸੀ ਪਰ ਉਹਨੇ ਇਸ ਪੂਰੇ ਘੰਟੇ 'ਚ ਕੁਝ ਨਹੀਂ ਸੀ ਬੋਲਿਆ। ਉਸ ਨੇ ਇਕ-ਦੋ ਵਾਰ 'ਸਤਿਨਾਮ ਵਾਹਿਗੁਰੂ' 'ਬੱਸ ਤੂੰ ਹੀ ਤੂੰ' ਹੀ ਕਿਹਾ।

ਮੇਰਾ ਸਹੁਰਾ ਨਹਾਉਣ ਤੋਂ ਪਹਿਲਾਂ ਹੀ ਜੰਗਲ-ਪਾਣੀ ਜਾ ਆਇਆ ਸੀ। ਪਾਠ ਕਰਨ ਉਪਰੰਤ ਉਸ ਨੇ ਆਪਣਾ ਪਜਾਮਾ ਭੀ ਪਹਿਨ ਲਿਆ, ਪਗੜੀ ਬੰਨ੍ਹ ਕੇ ਅਤੇ ਹਰ ਤਰ੍ਹਾਂ ਨਾਲ ਤਿਆਰ ਹੋ ਕੇ ਵਿਹੜੇ ਵਿਚ ਇਧਰ-ਉਧਰ ਘੁੰਮਣ ਲੱਗ ਪਿਆ। ਬਾਹਰ ਅਜੇ ਭੀ ਠੰਢ ਹੋਣ ਕਰਕੇ ਉਹ ਫਿਰ ਅੰਦਰ ਆ ਕੇ ਬੈਠ ਗਿਆ, ਪਰ ਰਜ਼ਾਈ ਲੈਣ ਦੀ ਬਜਾਇ ਉਸ ਨੇ ਆਪਣੀ ਗਰਮ ਲੋਈ ਦੀ ਬੁੱਕਲ ਮਾਰੀ ਅਤੇ ਕੁਰਸੀ 'ਤੇ ਬੈਠ ਗਿਆ। ਬਾਪੂ ਭੀ ਉੱਠ ਕੇ ਮੰਜੇ 'ਤੇ



 

ਹੀ ਬੈਠ ਗਿਆ। ਮੈਂ ਅੰਦਰ ਗਿਆ ਅਤੇ ਬੇਬੇ ਨੂੰ ਚਾਹ ਬਣਾਉਣ ਲਈ ਕਿਹਾ। ਫਿਰ ਬੈਠਕ 'ਚ ਆਇਆ। ਬਾਪੂ ਅਤੇ ਮੇਰਾ ਸਹੁਰਾ ਹੁਣ ਆਪਣੇ ਕੰਮ-ਕਾਜ ਬਾਰੇ ਗੱਲਾਂ ਕਰਨ ਲੱਗ ਪਏ ਸਨ।

ਮੈਂ ਜੰਗਲ-ਪਾਣੀ ਲਈ ਖੇਤਾਂ ਵੱਲ ਨੂੰ ਨਿਕਲ ਪਿਆ। ਟਾਵਾਂ ਟਾਵਾਂ ਆਦਮੀ ਹੀ ਵਿਖਾਈ ਦਿੰਦਾ ਸੀ ਖੇਤਾਂ ਵਿਚ, ਕਾਰਨ ਇਸ ਦਾ ਅਜੇ ਭੀ ਠੰਢ ਦਾ ਚਾਲੂ ਰਹਿਣਾ ਸੀ। ਮੈਂ ਦਾਤਣ ਕੀਤੀ, ਜੰਗਲ-ਪਾਣੀ ਜਾ ਕੇ ਇਕ ਬੰਬੀ ਤੋਂ ਹੱਥ ਧੋ ਕੇ ਘਰ ਨੂੰ ਚੱਲ ਪਿਆ। ਹਵਾ ਰੁਮਕਣ ਕਰਕੇ ਠੰਢ ਚਾਦਰ ਵਿਚੋਂ ਭੀ ਮੇਰੇ ਸਰੀਰ ਨੂੰ ਲੱਗ ਰਹੀ ਸੀ।

ਜਦੋਂ ਵਾਪਸ ਆਇਆ ਤਦ ਬਾਪੂ ਅਤੇ ਸਹੁਰਾ ਗਲਾਸਾਂ 'ਚ ਚਾਹ ਪੀ ਰਹੇ ਸਨ। ਮੈਂ ਭੀ ਆਪਣੇ ਗਲਾਸ 'ਚ ਚਾਹ ਪਾ ਕੇ ਬੈਠ ਗਿਆ ਅਤੇ ਉਨ੍ਹਾਂ ਦੀਆਂ ਗੱਲਾਂ ਸੁਣਨ ਲੱਗਾ। "ਵੱਡਾ ਮੁੰਡਾ ਤਾਂ ਸਰਦਾਰ, ਕੱਪੜੇ ਦੀ ਡੱਗੀ ਲੈ ਕੇ ਪਿੰਡੋ-ਪਿੰਡ ਘੁੰਮਦਾ ਅਤੇ ਕੱਪੜਾ ਵੇਚਦਾ ਰਹਿੰਦਾ ਐ, ਤਕਰੀਬਨ ਰੋਜ਼ ਹੀ। ਪਰ ਜ਼ਨਾਨੀਆਂ ਉਧਾਰ ਕੱਪੜਾ ਬਹੁਤ ਲੈਂਦੀਆਂ ਨੇ। ਉਗਰਾਹੀ ਕਰਨ ਵਾਸਤੇ ਵੀ ਜੁੱਤੀਆਂ ਘਸ ਜਾਂਦੀਆਂ ਨੇ। ਊਂ ਰੋਟੀ ਇਸ ਕੰਮ 'ਚੋਂ ਚੰਗੀ ਨਿਕਲ ਆਉਂਦੀ ਐ। ਮੇਰੀ ਟਾਲ (ਲੱਕੜਾਂ ਦੀ ਦੁਕਾਨ) ਬਹੁਤੀ ਨਹੀਂ ਚੱਲਦੀ ..... ਬਹੁਤ ਸਾਰੇ ਲੋਕਾਂ ਨੇ ਇਹ ਕੰਮ ਸ਼ੁਰੂ ਕਰ ਲਿਆ ਐ ਛੋਟੇ ਜਿਹੇ ਕਸਬੇ ਵਿਚ। ਫਿਰ ਵੀ ਪਰਮਾਤਮਾ ਦੀ ਮਿਹਰ ਐ ਅਤੇ ਜ਼ਿੰਦਗਾਨੀ ਚੱਲ ਰਹੀ ਐ।" ਕਹਿ ਕੇ ਮੇਰਾ ਸਹੁਰਾ ਬਾਪੂ ਦੇ ਪ੍ਰਤੀਕਰਮ ਨੂੰ ਜਿਵੇਂ ਉਡੀਕਦਾ ਹੋਵੇ।

"ਹਾਂ, ਹੱਥ ਦੇ ਕੰਮ ਵਿਚ ਹੁਣ ਬਹੁਤੀ ਬਰਕਤ ਨਹੀਂ ਰਹੀ। ਮਾਲ ਦੇ ਭਾਅ ਐਨੇ ਵਧ ਗਏ ਐ ਕਿ ਰਹੇ ਰੱਬ ਦਾ ਨਾਉਂ। ਮੈਂ ਤਾਂ ਆਪ ਜੁੱਤੀਆਂ ਦਾ ਕੰਮ ਛੱਡਿਆ ਹੀ ਸਮਝ ..... ਕੁਛ ਪੱਲੇ ਨਹੀਂ ਪੈਂਦਾ। ਬੱਸ ਹੁਣ ਤਾਂ ਮੈਂ ਡੰਗਰ-ਵੱਛਾ ਪਾਲਣ 'ਤੇ ਹੋਇਆ ਸਮਝ ਅਤੇ ਮਾੜੀ-ਮੋਟੀ ਖੇਤੀ। ਕੁਲਦੀਪ ਨੇ ਚੌਦ੍ਹਵੀਂ ਪਾਸ ਕਰ ਈ ਲੈਣੀ ਐ, ਫਿਰ ਇਹ ਵੀ ਕਿਸੇ ਨੌਕਰੀ-ਨੁਕਰੀ ਦੇ ਸਿਰੇ ਲੱਗੂ ਈ।" ਬਾਪੂ ਕਹਿ ਕੇ ਚੁੱਪ ਕਰ ਗਿਆ। ਫਿਰ ਉਹ ਮੱਝਾਂ, ਗਾਵਾਂ ਦੀਆਂ ਕੀਮਤਾਂ ਬਾਰੇ ਗੱਲਾਂ ਕਰਦੇ ਰਹੇ। ਦੁੱਧ ਵੇਚਣ ਦੇ ਧੰਦੇ ਵਿਚ ਪੈਣ ਬਾਰੇ ਭੀ ਆਪਣੀ ਰਾਇ ਸਾਂਝੀ ਕਰਦੇ ਰਹੇ।

"ਜਾ ਕੁਲਦੀਪ ਪੁੱਤ! ਆਪਣੀ ਬੇਬੇ ਨੂੰ ਕਹਿ ਕਿ ਸਰਦਾਰ ਹੋਰਾਂ ਵਾਸਤੇ ਰੋਟੀ-ਟੁੱਕ ਬਣਾਵੇ। ਇਨ੍ਹਾਂ ਨੇ ਅਨੰਦ ਕੁਰ ਨੂੰ ਲੈ ਕੇ ਫੇਰ ਜਾਣਾ ਵੀ ਐ।" ਬਾਪੂ ਨੇ ਮੈਨੂੰ ਕਿਹਾ। ਮੈਂ ਉੱਠ ਕੇ ਜਦੋਂ ਵਿਹੜੇ 'ਚੋਂ ਹੋ ਕੇ ਡੰਗਰਾਂ ਵੱਲ ਨੂੰ ਗਿਆ ਤਾਂ ਬੇਬੇ ਗਾਂ ਦਾ ਦੁੱਧ ਚੋ ਕੇ ਬੁੜ ਬੁੜ ਕਰਦੀ ਆ ਰਹੀ ਸੀ।

ਮੈਂ ਭਾਂਪ ਗਿਆ ਕਿ ਉਹਦੀ ਮੇਰੀ ਸੱਸ ਨਾਲ ਖੜਕ ਪਈ ਸੀ। ਗੱਲ ਤਾਂ ਨੰਦੀ ਤੋਂ ਸ਼ੁਰੂ ਹੋਈ ਹੋਊ, ਮੈਂ ਸਮਝ ਗਿਆ। ਬੇਬੇ ਫਿਰ ਕਿਸੇ ਬਹਾਨੇ ਮੇਰੀ ਸੱਸ ਵੱਲ ਨੂੰ ਚਲੀ ਗਈ। ਉਥੇ ਹੀ ਨੰਦੀ ਲੇਟੀ ਪਈ ਸੀ। ਮੈਂ ਆਪਣੇ ਮੁੰਡੇ ਘੋਨੂੰ ਨੂੰ ਚੁੱਕ ਲਿਆ। ਉਹਦਾ ਸਵੈਟਰ ਆਦਿ ਠੀਕ ਕਰ ਕੇ ਆਪਣੀ ਲੋਈ ਦੀ ਬੁੱਕਲ ਵਿਚ ਲੈ ਕੇ ਉਹਨੂੰ ਨਿੱਘ ਦੇਣ ਲੱਗਿਆ। ਬੇਬੇ ਚੁੱਲ੍ਹੇ ਅੱਗੇ ਬੈਠ ਕੇ ਮਟਰ ਕੱਢਣ ਲੱਗ ਪਈ ਅਤੇ ਆਲੂਆਂ ਨੂੰ ਕੱਟ ਕੱਟ ਕੇ ਉਨ੍ਹਾਂ 'ਚ ਮਿਲਾ ਦਿੱਤਾ। ਮੇਰੀ ਸੱਸ ਨੂੰ ਬੇਬੇ ਚੁੱਲ੍ਹੇ 'ਤੇ ਬੈਠੀ ਭਲੀ-ਭਾਂਤ ਵਿਖਾਈ ਦੇ ਰਹੀ ਸੀ। ਸੱਸ ਨੇ ਮੌਕਾ ਤਾੜ ਕੇ ਫਿਰ ਬੋਲਣਾ ਸ਼ੁਰੂ ਕੀਤਾ, "ਹੋਰ ਤਾਂ ਤੁਸੀਂ ਸਰਦਾਰਨੀ ਕਿਆ ਕਰਨਾ ਤਾ, ਮੇਰੀ ਧੀ ਦੇ ਅਲਾਜ ਵਾਸਤੇ, ਤੁਹਾਥੋਂ ਇਕ ਸਧਾਰਨ ਪਾਠ ਵੀ ਨਾ ਕਰਵਾ ਹੋਇਆ, ਖੰਡ ਪਾਠ ਦੀ ਤਾਂ ਗੱਲ ਛੱਡੋ। ਜੇ ਰੱਬ ਦਾ ਨਾਉਂ ਹੀ ਨ੍ਹੀਂ ਲਉਗੇ, ਵੈਦਾਂ-ਹਕੀਮਾਂ ਦਾ 'ਲਾਜ ਕੁਛ ਨ੍ਹੀਂ ਕਰ ਸਕਦਾ। ਆਹ,

ਤੇਰਾ ਮੁੰਡਾ, ਮੇਰਾ ਜੁਆਈ ..... ਦੇਖਿਆ ਐ, ਸਾਰਾ ਸਾਰਾ ਦਿਨ ਕਿਤਾਬਾਂ ਵਿਚ ਸਿਰ ਤਾਂ ਗੱਡੀ ਰੱਖਦਾ ਐ ਪਰ ਇਸ ਦੇ ਪਾਸ ਮੇਰੀ ਧੀ ਦੀ ਖ਼ਬਰ-ਸਾਰ ਲੈਣ ਦਾ ਵੀ ਟੈਮ ਨ੍ਹੀਂ ਹੈਗਾ ..... ਹਾਏ ਮੇਰਿਆ ਰੱਬਾ ਓਏ।" ਇਹ ਕਹਿ ਕੇ ਮੇਰੀ ਸੱਸ ਹਟਕੋਰੇ ਲੈਣ ਲੱਗ ਪਈ, ਪਰ ਨੰਦੀ ਚੁੱਪ ਚਾਪ ਲੇਟੀ ਰਹੀ।

"ਦੇਖ ਸਰਦਾਰਨੀ, ਤੂੰ ਐਤਰਾਂ ਮਿਹਣੇ ਨਾ ਮਾਰ, ਅਸੀਂ ਕੋਈ ਕਸਰ ਨ੍ਹੀਂ ਛੱਡੀ। ਰਹੀ ਗੱਲ ਪਾਠ ਦੀ, ਉਹ ਵੀ ਕਰਾ ਦਿਆਂਗੇ। ਪਰਮਾਤਮਾ ਦਾ ਆਸਰਾ ਚਾਹੀਦਾ ਐ।" ਬੇਬੇ ਨੂੰ ਹੋਰ ਕੋਈ ਜੁਆਬ ਨਾ ਸੁੱਝਾ। ਮੈਂ ਦੋਨਾਂ ਵੱਲੋਂ ਉਦਾਸੀਨ ਹੋਇਆ ਇਹ ਸਭ ਕੁਝ ਸੁਣਦਾ ਰਿਹਾ ਅਤੇ ਘੋਨੂੰ ਨੂੰ ਖਿਡਾਉਂਦਾ ਰਿਹਾ।

..... ..... ..... ..... .....

ਸਾਡੇ ਗੁਆਂਢ ਵਾਲੀ ਕਿਹਰ ਸਿੰਘ ਦੀ ਵਹੁਟੀ ਕਮਲਦੀਪ ਦੇ ਮੁੰਡਾ ਹੋ ਗਿਆ ਸੀ, ਛੇ ਕੁ ਮਹੀਨੇ ਪਹਿਲਾਂ। ਉਹ ਅੱਜ-ਕੱਲ੍ਹ ਆਪਣੀ ਸੱਸ ਦੇ ਅੱਗੇ ਸ਼ੀਹਣੀ ਵਾਂਗੂੰ ਗਰਜਦੀ ਸੀ। ਇਧਰ ਬੇਬੇ ਅਤੇ ਸੱਸ ਦੀ ਲੜਾਈ ਜਾਰੀ ਸੀ, ਕੰਧ ਤੋਂ ਉਪਰੋਂ ਮੈਨੂੰ ਕਮਲਦੀਪ ਬਿਸ਼ਨੀ 'ਤੇ ਕੜਕਦੀ ਸੁਣਾਈ ਦਿੱਤੀ, "ਚੁੱਪ-ਚਾਪ ਭਲੀਮਾਣਸ ਬਣ ਕੇ ਰੋਟੀ-ਪਾਣੀ ਛਕੀ ਜਾ, ਨਹੀਂ ਤਾਂ ਤੇਰੀ ਮੰਜੀ ਡੰਗਰਾਂ ਵਾਲੇ ਕੋਠੇ ਡਾਹ ਦਊਂਗੀ, ਸਮਝੀ। ਤੇਰੇ ਮੁੰਡੇ ਨੂੰ ਵੀ ਮੈਂ ਕਹੂੰਗੀ ਕਿ ਤੈਨੂੰ ਆਪਣੀ ਜ਼ਬਾਨ ਨੂੰ ਸੰਭਾਲ ਕੇ ਰੱਖਣ ਲਈ ਕਹੇ। ਜੇ ਤੂੰ ਮੈਨੂੰ ਮੁੜ ਕੇ ਕੋਈ ਮਾੜਾ ਲਫ਼ਜ਼ ਬੋਲਿਆ, ਜੀਭ ਕੱਢ ਕੇ ਤੇਰੇ ਹੱਥ ਫੜਾਊਂਗੀ। ਕੰਨ ਖੋਲ੍ਹ ਕੇ ਸੁਣ ਲੈ ਅੱਛਾ।"

ਅੱਗੋਂ ਬਿਸ਼ਨੀ ਬੇਬੱਸ ਜਿਹੀ ਹੋ ਕੇ ਬੋਲੀ, "ਦੇਖਿਓ ਲੋਕੋ! ਦੇਖਿਓ ਜ਼ਰਾ, ਕਿਸ ਤਰ੍ਹਾਂ ਐਹਨੂੰ ਪਰ ਨਿਕਲ ਆਏ ਐ। ਇਸ ਰੰਨ ਦੇ ਮੂੰਹ ਵਿਚ ਭੋਰਾ ਜ਼ਬਾਨ ਨਹੀਂ ਤੀ ਹੁੰਦੀ, ਪਰ ਹੁਣ ਕਿਸ ਤਰ੍ਹਾਂ ਕਿਹਰੂ ਅਤੇ ਮੇਰੇ 'ਤੇ ਕਾਠੀ ਪਾਉਣ ਨੂੰ ਫਿਰਦੀ ਐ ਵੇ।" ਫਿਰ ਮੱਥੇ ਨੂੰ ਆਪਣੇ ਹੱਥਾਂ 'ਚ ਪਕੜ ਕੇ ਕੀਰਨੇ ਜਿਹੇ ਪਾ ਕੇ ਬੋਲਣ ਲੱਗੀ, "ਵੇ ਕਿਹਰੂ, ਤੂੰ ਇਹਨੂੰ ਛੱਡ ਦੇ ਵੇ, ਮੈਂ ਤੈਨੂੰ ਹੋਰ ਲਿਆ ਦੂੰ, ਇਹਤੋਂ ਸੌ ਗੁਣਾ ਸੁਹਣੀ ..... ਤੂੰ ਕਿਉਂ ਇਹਦਾ ਗ਼ੁਲਾਮ ਬਣਿਆ ਹੋਇਆ ਐਂ ਵੇ ?"

ਕਮਲਦੀਪ ਨੂੰ ਜਿਵੇਂ ਇਹ ਸੁਣ ਕੇ ਸੱਤੀਂ ਕੱਪੜੀਂ ਅੱਗ ਲੱਗ ਗਈ ਹੋਵੇ। ਸੋਟੀ ਚੁੱਕ ਕੇ ਉਹ ਬਿਸ਼ਨੀ ਵੱਲ ਨੂੰ ਦੌੜੀ ਤੇ ਕੜਕੀ, "ਇਕ ਲਫ਼ਜ਼ ਵੀ ਅੱਗੋਂ ਬੋਲੀ ਤਾਂ ਮੈਂ ਤੈਨੂੰ ਸੋਟੀਆਂ ਮਾਰ ਮਾਰ ਅਧਮੋਈ ਕਰ ਦੇਣਾ ਐ, ਸਮਝੀ।"

ਐਨੇ 'ਚ ਬੇਬੇ ਨੇ ਮੈਨੂੰ ਆਵਾਜ਼ ਮਾਰੀ ਕਿ ਮੈਂ ਬਾਪੂ ਅਤੇ ਆਪਣੇ ਸਹੁਰੇ ਨੂੰ ਰੋਟੀ ਫੜਾਵਾਂ ਤਾਕਿ ਉਹ ਤਿਆਰ ਹੋ ਕੇ ਨੰਦੀ ਨੂੰ ਲੈ ਜਾਣ।

..... ..... ..... ..... .....

ਜਦੋਂ ਅਸੀਂ ਸਭ ਨੇ ਰੋਟੀ ਖਾ ਲਈ ਤਦ ਨੰਦੀ ਜਾਣ ਵਾਸਤੇ ਤਿਆਰ ਹੋਣ ਲੱਗੀ। ਉਸ ਨੇ ਮੇਰਾ ਲਿਆਂਦਾ ਨਵਾਂ ਸੂਟ ਪਹਿਨਿਆ ਅਤੇ ਘੋਨੂੰ ਨੂੰ ਗੋਦੀ ਵਿਚ ਲੈ ਕੇ ਬੈਠੀ ਰਹੀ। ਫ਼ੈਸਲਾ ਇਹ ਹੋਇਆ ਕਿ ਘੋਨੂੰ ਨੂੰ ਬੇਬੇ ਰੱਖੂਗੀ ਅਤੇ ਉਹਨੂੰ ਬੋਤਲ ਦਾ ਦੁੱਧ ਪਿਲਾਇਆ ਜਾਇਆ ਕਰੇਗਾ, ਪੰਦਰਾਂ-ਵੀਹ ਦਿਨਾਂ ਵਿਚ ਮੈਂ ਘੋਨੂੰ ਤੇ ਬੇਬੇ ਨੂੰ ਨਾਲ ਲੈ ਕੇ ਆਪਣੇ ਸਹੁਰੇ ਜਾ ਕੇ ਨੰਦੀ ਨੂੰ ਮਿਲਾ ਕੇ ਆਇਆ ਕਰਾਂਗਾ।



 

ਤਿਆਰ ਹੋ ਕੇ ਅਸੀਂ ਸੜਕ 'ਤੇ ਆ ਗਏ। ਮੈਂ ਸਾਈਕਲ ਲੈ ਆਇਆ ਅਤੇ ਸੜਕ ਦੇ ਕਿਨਾਰੇ 'ਤੇ ਖੜ ਗਿਆ। ਨੰਦੀ ਨੇ ਬੇਬੇ ਅਤੇ ਬਾਪੂ ਦੇ ਪੈਰੀਂ ਹੱਥ ਲਾਇਆ। ਦੋਨਾਂ ਨੇ 'ਸੁਖੀ ਰਹੇਂ, ਸੁਖੀ ਵੱਸੇਂ, ਰੱਬ ਲੰਬੀ ਉਮਰ ਕਰੇ' ਕਿਹਾ।

"ਨੰਦ ਕੁਰੇ, ਰੱਬ ਦਾ ਨਾਉਂ ਲੈਂਦੀ ਰਹੀਂ, ਸਭ ਠੀਕ ਹੀ ਹੋਊ ..... ਮੈਨੂੰ ਯਕੀਨ ਐ।" ਬੇਬੇ ਨੇ ਸਮਝਾਇਆ।

"ਚੰਗਾ ਬੇਬੇ ਜੀ।" ਨੰਦੀ ਨੇ ਅੱਖਾਂ ਭਰ ਕੇ ਕਿਹਾ।

ਫਿਰ ਮੈਂ ਨੰਦੀ ਨੂੰ ਸਾਈਕਲ ਦੀ ਪਿਛਲੀ ਗੱਦੀ 'ਤੇ ਬਿਠਾਇਆ ਅਤੇ ਸਾਈਕਲ ਨੂੰ ਰੇੜ੍ਹਦਾ ਰੇੜ੍ਹਦਾ ਹੀ ਚਲਾਉਣ ਲੱਗਿਆ। ਮੈਂ ਇਸ ਡੇਢ ਕਿਲੋਮੀਟਰ ਦੇ ਪੈਂਡੇ 'ਚ ਉਸ ਨੂੰ ਕਦੀ ਸਾਈਕਲ ਤੋਂ ਲਹਿਣ ਲਈ ਕਹਿੰਦਾ ਅਤੇ ਕਦੀ ਚੜ੍ਹਨ ਲਈ। ਆਖ਼ਰ ਅਸੀਂ ਚਾਰੇ ਜਣੇ—ਮੈਂ, ਸੱਸ, ਸਹੁਰਾ ਅਤੇ ਨੰਦੀ—ਬੱਸ ਚੜ੍ਹਨ ਵਾਲੀ ਜਗ੍ਹਾ ਪਹੁੰਚ ਗਏ। ਵੀਹ ਕੁ ਮਿੰਟਾਂ 'ਚ ਬੱਸ ਆਈ ਅਤੇ ਬੱਸ ਚੜ੍ਹਨ ਤੋਂ ਪਹਿਲਾਂ ਮੈਂ ਨੰਦੀ ਨੂੰ ਫਿਰ ਦਿਲਾਸਾ ਦਿੱਤਾ ਕਿ ਉਹ ਦਵਾਈ ਨੂੰ ਹਕੀਮ ਦੇ ਕਹਿਣ ਅਨੁਸਾਰ ਲੈਂਦੀ ਰਹੇ, ਮੈਂ ਭੀ ਜਲਦੀ ਜਲਦੀ ਚੱਕਰ ਮਾਰੂੰਗਾ।

## ਤੀਹਵਾਂ



ਬਲਰਾਮ ਨੇ ਜੇ.ਬੀ.ਟੀ. ਦਾ ਕੋਰਸ ਦੋ ਕੁ ਸਾਲ ਪਹਿਲਾਂ ਮੁਕੰਮਲ ਕਰ ਲਿਆ ਸੀ। ਉਹ ਇਕ ਸਾਲ ਪੂਰਾ ਵਿਹਲਾ ਰਿਹਾ ਸੀ। ਫਿਰ ਛੇ ਮਹੀਨੇ ਵਾਸਤੇ ਕਿਧਰੇ ਕੱਚੀ ਨੌਕਰੀ 'ਤੇ ਇਕ ਪ੍ਰਾਇਮਰੀ ਸਕੂਲ 'ਚ ਪੜ੍ਹਾਉਂਦਾ ਰਿਹਾ, ਪਰ ਛੇ ਕੁ ਮਹੀਨੇ ਤੋਂ ਉਹ ਹੁਣ ਪੱਕਾ ਹੋ ਗਿਆ ਸੀ। ਜਿਸ ਪ੍ਰਾਇਮਰੀ ਸਕੂਲ ਵਿਚ ਉਹ ਪੜ੍ਹਾਉਂਦਾ ਸੀ, ਉਹ ਸਾਡੇ ਪਿੰਡ ਤੋਂ ਕੋਈ ਵੀਹ ਕੁ ਕਿਲੋਮੀਟਰ ਦੀ ਦੂਰੀ 'ਤੇ ਜ਼ਰੂਰ ਸੀ। ਉਹ ਸਵੱਖਤੇ ਹੀ ਉੱਠ, ਨਹਾ-ਧੋ ਕੇ ਅਤੇ ਚਾਹ-ਪਾਣੀ ਪੀ ਕੇ ਸਕੂਲ ਲਈ ਸਾਈਕਲ 'ਤੇ ਚੱਲ ਪੈਂਦਾ ਅਤੇ ਡੇਢ ਕੁ ਘੰਟੇ 'ਚ ਸਕੂਲ ਅਪੜਦਾ। ਉਹਦਾ ਹੁਣ ਵਿਆਹ ਵੀ ਹੋ ਚੁੱਕਿਆ ਸੀ। ਜਿਵੇਂ ਪਿੰਡਾਂ 'ਚ ਕਿਹਾ ਜਾਂਦਾ ਹੈ, ਉਹ ਹੁਣ ਕਬੀਲਦਾਰ ਜਿਹਾ ਹੋ ਗਿਆ ਸੀ ਅਤੇ ਮੈਨੂੰ ਉਹ ਘੱਟ-ਵੱਧ ਹੀ ਮਿਲਦਾ ਸੀ, ਕੰਮਾਂ-ਕਾਜਾਂ 'ਚ ਉਲਝਿਆ ਹੋਣ ਕਰਕੇ ਅਤੇ ਨਵਾਂ ਨਵਾਂ ਵਿਆਹ ਹੋਣ ਕਰਕੇ ਭੀ।

ਫ਼ਰਵਰੀ ਦਾ ਮਹੀਨਾ ਹੋਣ ਕਰਕੇ ਬਸੰਤ ਰੁੱਤ ਸ਼ੁਰੂ ਹੋ ਚੁੱਕੀ ਸੀ। ਮੈਂ ਕਾਲਜ ਤੋਂ ਆ ਕੇ ਬਲਰਾਮ ਅਤੇ ਪੰਡਤ ਜੀ ਨੂੰ ਭੀ ਮਿਲਣਾ ਚਾਹੁੰਦਾ ਸਾਂ। ਮੈਂ ਬਾਸੀ ਰੋਟੀ ਅਤੇ ਦਾਲ ਥਾਲੀ 'ਚ ਪਰੋਸੀ ਅਤੇ ਖਾਣ ਲੱਗ ਪਿਆ। ਬੇਬੇ ਕੋਲ ਆ ਕੇ ਪਾਣੀ ਦਾ ਗਲਾਸ ਫੜਾ ਗਈ। ਬੇਬੇ ਘਰ ਦੇ ਅੰਦਰ ਚੱਕਰ ਮਾਰ ਕੇ ਫਿਰ ਮੇਰੇ ਪਾਸ ਆ ਕੇ ਖੜ ਗਈ ਅਤੇ ਕਿਹਾ, "ਬਹੂ ਨੂੰ ਗਿਆਂ ਵੀਹ-ਪੱਚੀ ਦਿਨ ਹੋ ਗਏ, ਪਰ ਕੋਈ ਵੀ ਸੁੱਖ-ਸੁਨੇਹਾ ਨ੍ਹੀਂ ਆਇਆ। ਤੂੰ ਆਪ ਹੀ ਚੱਕਰ ਮਾਰ ਆ ਅਤੇ ਘੋਨੂੰ ਨੂੰ ਮਿਲਾ ਲਿਆ। ਮਾਂ-ਪੁੱਤ ਦੋਨਾਂ ਦਾ ਮਨ ਪਰਚ ਜਾਊਗਾ, ਇਕ ਦੋ ਦਿਨ।" ਮੈਨੂੰ ਬੇਬੇ ਦੇ ਸ਼ਬਦਾਂ ਨੇ ਜਿਵੇਂ ਮੇਰੇ ਅਵੇਸਲੇਪਣ 'ਚੋਂ ਹਲੂਣ ਕੇ ਜਗਾ ਦਿੱਤਾ ਹੋਵੇ। ਮੇਰਾ ਮਨ



 

ਭੀ ਭਰ ਆਇਆ। "ਮੈਂ ਬੇਬੇ ਜ਼ਰੂਰ ਜਾਊਂਗਾ ਪੰਜ-ਸੱਤ ਦਿਨਾਂ 'ਚ। ਪਰ ਪੜ੍ਹਾਈ ਦਾ ਵੀ ਜ਼ੋਰ ਹੋਇਆ ਹੋਇਆ ਹੈ, ਤਿੰਨ ਮਹੀਨੇ ਤਾਂ ਸਾਰੇ ਇਮਤਿਹਾਨ ਨੂੰ ਰਹਿੰਦੇ ਨੇ।" ਮੈਂ ਉੱਤਰ 'ਚ ਕਿਹਾ।

ਰੋਟੀ ਖਾ ਕੇ ਮੈਂ ਪਗੜੀ ਉਤਾਰ ਕੇ ਬੈਠਕ 'ਚ ਰੱਖ ਦਿੱਤੀ ਅਤੇ ਪਤਲਾ ਜਿਹਾ ਪਰਨਾ ਚਾਰਖ਼ਾਨੇ ਵਾਲਾ ਸਿਰ 'ਤੇ ਲਪੇਟ ਕੇ ਬਲਰਾਮ ਵੱਲ ਨੂੰ ਚੱਲ ਪਿਆ। ਸ਼ਾਮ ਦੇ ਪੰਜ ਕੁ ਵੱਜ ਰਹੇ ਸਨ। ਜਦੋਂ ਮੰਦਰ ਕੋਲੋਂ ਦੀ ਲੰਘਿਆ, ਤਦ ਸ਼ਾਮ ਦੀ ਆਰਤੀ ਅਤੇ ਹੋਰ ਪੂਜਾ-ਪਾਠ ਦੀ ਤਿਆਰੀ ਵਿਚ ਰੁਝਿਆ ਪੁਜਾਰੀ ਮੰਦਰ ਦੇ ਆਂਗਣ 'ਚ ਇਧਰ-ਉਧਰ ਵਿਖਾਈ ਦੇ ਰਿਹਾ ਸੀ। ਪੰਡਤ ਜੀ (ਜੈਦੇਵ ਸ਼ਰਮਾ) ਆਪਣੇ ਘਰ ਵੱਲ ਨੂੰ ਵਾਪਸ ਜਾਂਦੇ ਵਿਖਾਈ ਦਿੱਤੇ। ਮੈਂ ਹੋਰ ਅੱਗੇ ਗਿਆ ਅਤੇ ਬਲਰਾਮ ਦੇ ਘਰ ਅੱਗੇ ਪਹੁੰਚਣ ਵਾਲਾ ਹੀ ਸਾਂ ਕਿ ਪਿਛਿਓਂ ਆਵਾਜ਼ ਆਈ, "ਕੁਲਦੀਪ, ਓ ਕੁਲਦੀਪ, ਠਹਿਰ ਵੀ ਜਾ ਹੁਣ .....।" ਸੁਣਾਈ ਦਿੱਤਾ। ਮੈਂ ਪਿੱਠ ਘੁਮਾ ਕੇ ਵੇਖਿਆ ਤਾਂ ਬਲਰਾਮ ਸਾਈਕਲ ਦੀ ਪਿਛਲੀ ਸੀਟ 'ਤੇ ਬਰਸੀਮ ਦੀ ਛੋਟੀ ਜਿਹੀ ਪੰਡ ਲੱਦੀ ਡਿੱਗਦਾ-ਢਹਿੰਦਾ ਆ ਰਿਹਾ ਸੀ। ਮੈਨੂੰ ਉਹਨੂੰ ਇਉਂ ਆਉਂਦਾ ਵੇਖ ਕੇ ਬਹੁਤ ਹੀ ਪ੍ਰਸੰਨਤਾ ਹੋਈ, ਕਿਉਂਕਿ ਮੈਂ ਸ਼ਾਇਦ ਉਹਨੂੰ ਉਸ ਦਿਨ ਛੇ ਮਹੀਨੇ ਤੋਂ ਭੀ ਬਾਅਦ ਵੇਖਿਆ ਸੀ।

"ਆ ਜਾ, ਆ ਜਾ ਬੱਚੂ! ਅੱਖ 'ਚ ਪਾਉਣ ਨੂੰ ਵੀ ਨ੍ਹੀਂ ਮਿਲਦਾ ਅੱਜ-ਕੱਲ੍ਹ। ਨੌਕਰੀ ਕੀ ਲੱਗੀ ਐ ਕਿ ਬੱਸ ਈਦ ਦਾ ਚੰਨ ਹੀ ਹੋ ਗਿਆ ਐਂ। ਭਰਜਾਈ ਅੰਦਰੋਂ ਹੀ ਨਿਕਲਣ ਨ੍ਹੀਂ ਦਿੰਦੀ ਹੋਣੀ।" ਮੈਂ ਟਿੱਚਰ ਕੀਤੀ।

"ਤੈਨੂੰ ਪਤਾ ਹੀ ਐ ਭਰਾਵਾ! ਤੇਰਾ ਤਾਂ ਕਦੋਂ ਦਾ ਵਿਆਹ ਹੋਇਆ ਹੋਇਆ ਐ। ਮੈਨੂੰ ਹੁਣ ਕਿਆ ਪੁੱਛਦਾ ਏਂ।" ਬਲਰਾਮ ਨੇ ਸਾਈਕਲ ਨੂੰ ਸੰਭਾਲਦੇ ਹੋਏ ਕਿਹਾ। ਫਿਰ ਹੌਲੀ-ਹੌਲੀ ਦੋ ਕੁ ਮਿੰਟ ਲਈ ਇਧਰ-ਉਧਰ ਦੀਆਂ ਗੱਲਾਂ ਕਰਦੇ ਰਹੇ। "ਮੈਂ ਆਹ ਪੰਡ ਘਰ ਸੁੱਟ ਕੇ ਵਾਪਸ ਆਉਂਦਾਂ ਹੁਣੇ। ਫਿਰ ਬਾਹਰ ਖੇਤਾਂ ਵੱਲ ਨੂੰ ਚੱਲਾਂਗੇ। ਨਹੀਂ ਤਾਂ ਆ ਜਾ, ਬੈਠਕ 'ਚ ਬੈਠ ਜਾ। ਕਿੰਨੀ ਦੇਰ ਹੋ ਗਈ, ਪਹਿਲਾਂ ਵਾਂਗੂੰ ਰੱਜ ਕੇ ਗੱਲਾਂ ਕਰਾਂਗੇ।" ਬਲਰਾਮ ਨੇ ਕਿਹਾ। ਪਰ ਮੈਂ ਜੁਆਬ ਦਿੱਤਾ ਕਿ ਨਹੀਂ, ਉਹ ਪੰਡ ਘਰ ਛੱਡ ਕੇ ਆ ਜਾਵੇ ਅਤੇ ਮੈਂ ਮੰਦਰ ਦੇ ਸਾਹਮਣੇ ਹੀ ਉਡੀਕਾਂਗਾ।

ਪੰਡਤ ਜੀ ਫੇਰ ਆਪਣੇ ਘਰ ਤੋਂ ਵਾਪਸ ਆ ਰਹੇ ਸਨ। ਉਨ੍ਹਾਂ ਨੇ ਲੰਬਾ ਜਿਹਾ ਗਰਮ ਕੋਟ, ਖੁੱਲ੍ਹਾ ਜਿਹਾ ਪਜਾਮਾ ਅਤੇ ਸਿਰ 'ਤੇ ਪਗੜੀ ਪਾਈ ਹੋਈ ਸੀ। ਉਨ੍ਹਾਂ ਦਾ ਪੈਰ ਭੀ ਥੋੜ੍ਹਾ ਥੋੜ੍ਹਾ ਉੱਖੜ ਰਿਹਾ ਸੀ। ਉਨ੍ਹਾਂ ਦੇ ਨਾਲ ਹੀ ਕੋਈ ਹੋਰ ਬੰਦਾ ਆ ਰਿਹਾ ਸੀ, ਜੋ ਕਿਧਰੋਂ ਬਾਹਰੋਂ ਆਇਆ ਲੱਗਦਾ ਸੀ, ਕਿਉਂਕਿ ਪਿੰਡ ਦੇ ਬੰਦਿਆਂ ਦੀ ਤਾਂ ਪਛਾਣ ਹੁੰਦੀ ਹੀ ਹੈ। ਮੈਨੂੰ ਪਤਾ ਸੀ ਕਿ ਪੰਡਤ ਜੀ ਕਦੀ ਕਦਾਈਂ ਸ਼ਰਾਬ ਦਾ ਘੁੱਟ ਲਗਾ ਲੈਂਦੇ ਸਨ। ਜਦੋਂ ਕੋਈ ਰਿਸ਼ਤੇਦਾਰ ਜਾਂ ਯਾਰ-ਮਿੱਤਰ ਆਇਆ ਹੋਵੇ, ਤਦ ਤਾਂ ਜ਼ਰੂਰ ਹੀ। ਇਸ ਲਈ ਮੈਨੂੰ ਉਨ੍ਹਾਂ ਨੂੰ ਇਸ ਹਾਲਤ ਵਿਚ ਵੇਖ ਕੇ ਭੋਰਾ ਅਚੰਭਾ ਨਾ ਹੋਇਆ। ਪੰਡਤ ਜੀ ਅਤੇ ਉਹ ਬੰਦਾ ਮੰਦਰ ਦੇ ਬਾਹਰ ਵਾਲੇ ਗੇਟ ਦੇ ਲਗਭਗ ਪਾਸ ਆ ਕੇ ਖੜੇ ਹੀ ਸਨ ਕਿ ਨਾਲ ਵਾਲਾ ਬੰਦਾ ਕਹਿੰਦਾ ਸੁਣਾਈ ਦੇਣ ਲੱਗਾ, "ਮਾਮਾ ਜੀ, ਕੁਛ ਜ਼ਰੂਰ ਕਰੋ, ਨੌਕਰੀ ਹੱਥ 'ਚ ਆਈ ਹੋਈ ਐ। ਰੁਜ਼ਗਾਰ ਦੇ ਸਿਰ ਲੱਗ ਜੂ ਮੁੰਡਾ, ਨਹੀਂ ਤਾਂ ਵਿਆਹ ਖੁਣੋਂ ਭੀ ਰਹਿ ਜੂ। ਮੈਂ ਸਭ ਪਤਾ ਕਰ ਕੇ ਆਇਆਂ, ਦਫ਼ਤਰ ਦਾ ਸੁਪਰਡੈਂਟ ਥੁਹਾਨੂੰ ਚੰਗੀ ਤਰ੍ਹਾਂ ਜਾਣਦਾ ਐ। ਇਹ ਵੀ ਪਤਾ ਲੱਗਿਐ ਕਿ ਬੜਾ ਅਫ਼ਸਰ ਵੀ ਉਸ ਸੁਪਰਡੈਂਟ ਦੀ ਗੱਲ ਨ੍ਹੀਂ ਮੋੜਦਾ।" ਇਹ ਕਹਿੰਦੇ ਹੋਏ ਉਸ ਬੰਦੇ ਨੇ ਪੰਡਤ ਜੀ ਦੇ



 

ਗੋਡਿਆਂ ਨੂੰ ਹੱਥ ਲਾਇਆ। ਪੰਡਤ ਜੀ ਕੋਟ ਦੀਆਂ ਦੋਨੋਂ ਜੇਬਾਂ ਵਿਚ ਹੱਥ ਪਾਈ ਖੜੋਤੇ ਰਹੇ ਅਤੇ ਉਹ ਬੰਦਾ ਹੁਣ ਬਿਲਕੁਲ ਉਨ੍ਹਾਂ ਦੇ ਕੋਲ ਹੋ ਕੇ ਪੰਜ ਕੁ ਮਿੰਟ ਲਈ ਆਪਣੀ ਸਮੱਸਿਆ ਦੱਸਦਾ ਰਿਹਾ ਅਤੇ ਪੰਡਤ ਜੀ ਨੂੰ ਕਾਇਲ ਕਰਨ ਦਾ ਯਤਨ ਕਰਦਾ ਰਿਹਾ।

"ਓ ਮੈਂ ਸੁਆਹ ਸਿਫ਼ਾਰਸ਼ ਕਰਾਂ, ਮੁੰਡੇ ਦੇ ਬੀ.ਏ. 'ਚ ਨੰਬਰ ਤਾਂ ਸਾਰੇ ਸੈਂਤੀ ਪਰਸੈਂਟ ਨੇ। ਐਨੇ ਕੁ ਨੰਬਰਾਂ ਨਾਲ ਤਾਂ ਅੱਜ-ਕੱਲ੍ਹ ਕੋਈ ਕਲਰਕ ਨ੍ਹੀਂ ਲੱਗ ਸਕਦਾ, ਇੰਸਪੈਕਟਰ ਬਣਨ ਦੀ ਗੱਲ ਤਾਂ ਛੱਡੋ। ਉਸ ਦਫ਼ਤਰ ਦਾ ਸੁਪਰਡੈਂਟ ਮੈਨੂੰ ਜਾਣਦਾ ਜ਼ਰੂਰ ਐ, ਪਰ ਬਈ ਮੈਨੂੰ ਤਾਂ ਅਜਿਹੇ ਕੇਸ 'ਚ ਸਿਫ਼ਾਰਸ਼ ਕਰਨ ਤੋਂ ਸ਼ਰਮ ਆਉਂਦੀ ਐ।" ਪੰਡਤ ਜੀ ਨੇ ਗੱਲ ਸਾਫ਼ ਕੀਤੀ। ਪਰ ਉਹ ਬੰਦਾ ਕਦੀ ਪੰਡਤ ਜੀ ਦੇ ਸੱਜੇ, ਕਦੀ ਖੱਬੇ ਪਾਸੇ ਖੜ ਖੜ ਕੇ ਆਪਣਾ ਕੰਮ ਕਰਵਾਉਣ ਲਈ ਉਨ੍ਹਾਂ 'ਤੇ ਜ਼ੋਰ ਪਾਉਂਦਾ ਰਿਹਾ।

ਉਸ ਵਕਤ ਸੰਝ ਉਤਰਨੀ ਸ਼ੁਰੂ ਹੋ ਗਈ ਸੀ। ਜ਼ਨਾਨੀਆਂ, ਚਾਰ-ਪੰਜ ਜਣੀਆਂ ਦੀਆਂ ਟੋਲੀਆਂ ਵਿਚ ਜੰਗਲ-ਪਾਣੀ ਲਈ ਆ ਜਾ ਰਹੀਆਂ ਸਨ। ਬਲਰਾਮ ਅਜੇ ਭੀ ਘਰ ਤੋਂ ਵਾਪਸ ਨਹੀਂ ਸੀ ਮੁੜਿਆ। ਮੈਂ ਭੀ ਮੰਦਰ ਦੇ ਗੇਟ ਵੱਲ ਨੂੰ ਹੋ ਗਿਆ ਅਤੇ ਪੰਡਤ ਜੀ ਤੇ ਉਸ ਬੰਦੇ ਨੂੰ ਦੂਰੋਂ ਹੀ ਵੇਖਦਾ ਰਿਹਾ। "ਅੱਛਾ ਬਈ ਕੁਲਦੀਪ, ਤੁਮ ਹੋ .....। ਲਗਤਾ ਹੈ ਆਪਣੇ ਮਿੱਤਰ ਬਲਰਾਮ ਕਾ ਇੰਤਜ਼ਾਰ ਕਰ ਰਹੇ ਹੋ। ਆਨੇ ਵਾਲਾ ਹੀ ਹੋਗਾ। ਹੋਰ ਤੇਰੀ ਪੜ੍ਹਾਈ ਦਾ ਕਿਆ ਹਾਲ-ਚਾਲ ਐ ? ਅਬ ਤੋ ਐਗਜ਼ਾਮ (ਪ੍ਰੀਖਿਆ) ਸਰ ਪੇ ਹੀ ਆਈ ਹੂਈ ਐ। ਤੁਮ ਬਹੁਤ ਅੱਛਾ ਕਰੋਗੇ ..... ਬਹੁਤ ਅੱਛਾ ਰਹੋਗੇ।" ਮੈਨੂੰ ਸਾਫ਼ ਸਮਝ ਆ ਰਹੀ ਸੀ ਕਿ ਉਨ੍ਹਾਂ ਨੂੰ ਮੈਨੂੰ ਪ੍ਰਗਤੀ ਕਰਦੇ ਵੇਖ ਕੇ ਸੰਤੁਸ਼ਟਤਾ ਅਤੇ ਬਹੁਤ ਪ੍ਰਸੰਨਤਾ ਮਿਲ ਰਹੀ ਸੀ।

"ਹਾਂ ਜੀ, ਪੰਡਤ ਜੀ, ਬਲਰਾਮ ਨੂੰ ਹੀ ਉਡੀਕ ਰਿਹਾ ਹਾਂ। ਕਾਫ਼ੀ ਦੇਰ ਹੋ ਗਈ ਐ। ਲੱਗਦਾ ਐ ਕਿ ਉਹਦੀ ਘਰਵਾਲੀ ਨੇ ਕੋਈ ਛੋਟਾ-ਮੋਟਾ ਕੰਮ ਦੱਸ ਦਿੱਤਾ ਐ। ਖ਼ੈਰ ਆ ਜਾਊ, ਕੋਈ ਨ੍ਹੀਂ।" ਮੈਂ ਜੁਆਬ ਦਿੱਤਾ। "ਦੇਖ ਬਈ, ਧਰਮਪਾਲ! ਤੈਨੂੰ ਤਾਂ ਆਪਣੀ ਸਮੱਸਿਆ ਨੇ ਪ੍ਰੇਸ਼ਾਨ ਕਰ ਰੱਖਾ ਹੈ। ਪ੍ਰੰਤੂ ਜੀਵਨ ਭੀ ਬਹੁਤ ਵਿਚਿਤਰ ਹੈ। ਐਸੇ ਲੋਗ ਭੀ ਹੈਂ ਜੋ ਪੂਰੇ ਸੰਸਾਰ ਕੀ ਚਿੰਤਾ ਕਰਤੇ ਹੈਂ ਔਰ ਪਾਲੇਟਿਕਸ ਮੇਂ ਭਾਗ ਲੇਤੇ ਹੈਂ। ਯੇ ਲੋਗ ਸਮਾਜ ਕੋ ਸੁਧਾਰਨੇ ਕੇ ਬਾਰੇ ਮੇਂ ਹੀ ਦਿਨ-ਰਾਤ ਲਗੇ ਰਹਿਤੇ ਹੈਂ। ਕੁਝ ਲੋਕ ਮਾਇਆ ਇਕੱਠੀ ਕਰਨ 'ਚ ਆਪਣਾ ਜੀਵਨ ਬਤੀਤ ਕਰਦੇ ਰਹਿੰਦੇ ਨੇ। ਉਨ੍ਹਾਂ ਨੂੰ ਪੈਸੇ ਦੀ ਤਾਕਤ ਨੇ ਕਾਬੂ ਕੀਤਾ ਹੋਇਆ ਹੈ। ਕੁਝ ਲੋਕ ਕਿਤਾਬਾਂ ਹੀ ਪੜ੍ਹਦੇ ਅਤੇ ਲਿਖਣ ਨੂੰ ਆਪਣਾ ਜੀਵਨ ਮਨੋਰਥ ਬਣਾਈ ਫਿਰਦੇ ਨੇ। ਕਮਿਊਨਿਸਟ ਕਹਿੰਦੇ ਨੇ ਕਿ ਸਭ ਤੋਂ ਪਹਿਲਾਂ ਦੁਨੀਆਂ ਦੀ ਆਰਥਿਕ ਦਸ਼ਾ ਸੁਧਾਰੋ ਅਤੇ ਆਰਥਿਕ ਨਾ-ਬਰਾਬਰੀ ਦੂਰ ਕਰੋ ..... ਬਾਕੀ ਸਭ ਕੁਝ ਆਪ ਹੀ ਠੀਕ ਹੋ ਜੂ। ਸੁਣਿਐ, ਕੁਝ ਲੋਕ ਔਰਤੋਂ ਕੇ ਪੀਛੇ ਹੀ ਭਾਗਤੇ ਰਹਿਤੇ ਹੈਂ, ਉਮਰ ਭਰ। ਕਿਆ ਕਹਾ ਜਾਏ! ਮਨੁੱਖ ਦਾ ਮਨ ਤਰ੍ਹਾਂ ਤਰ੍ਹਾਂ ਨਾਲ ਪ੍ਰਗਟ ਹੁੰਦਾ ਐ।" ਪੰਡਤ ਜੀ ਇਕ ਦਾਰਸ਼ਨਿਕ ਦੀ ਤਰ੍ਹਾਂ ਬੋਲ ਰਹੇ ਸਨ। ਜ਼ਨਾਨੀਆਂ ਜੋ ਥੋੜ੍ਹੇ ਫ਼ਾਸਲੇ ਤੋਂ ਘਰੋਂ ਆ ਜਾ ਰਹੀਆਂ ਸਨ, ਬਾਹਰੋਂ ਉਨ੍ਹਾਂ ਵਿਚੋਂ ਇਕ ਹੱਸਦੀ ਹੱਸਦੀ ਕਹਿ ਗਈ, "ਅੱਜ ਤਾਂ ਜੀਜੇ ਦੇ ਮੂੰਹ ਨੂੰ ਲੱਗੀ ਹੋਈ ਐ, ਕਰਦੂ ਸਾਰੀ ਦੁਨੀਆਂ ਨੂੰ ਨਿਹਾਲ।" ਜਿਵੇਂ ਉਸ ਨੇ ਇਹ ਵਾਕ ਬੋਲਿਆ ਉਸ ਤੋਂ ਸਪੱਸ਼ਟ ਸੀ ਕਿ ਉਹ ਪੰਡਤ ਜੀ ਦੀਆਂ ਹੋਰ ਗੱਲਾਂ ਸੁਣਨਾ ਚਾਹੁੰਦੀ ਸੀ ਪਰ ਰਸਤੇ 'ਚ ਖੜ ਨਹੀਂ ਸੀ ਸਕਦੀ, ਆਪਣੇ ਘਰਵਾਲੇ ਦੇ ਡਰ ਵਜੋਂ।

ਐਨੇ 'ਚ ਬਲਰਾਮ ਪਜਾਮਾ ਕੁੜਤਾ ਪਾਈ ਆ ਰਿਹਾ ਸੀ। "ਐਥੇ ਖੜਾ ਕਿਆ ਕਰਦਾ



 

ਐਂ, ਚੱਲ ਚੱਲੀਏ ਬਾਹਰ ਖੇਤਾਂ ਵੱਲ ਨੂੰ।" ਉਸ ਨੇ ਆਉਂਦੇ ਹੀ ਕਿਹਾ। ਪਰ ਮੇਰੇ ਇਹ ਕਹਿਣ 'ਤੇ ਕਿ ਥੋੜ੍ਹਾ ਜਿਹਾ ਹੋਰ ਪੰਡਤ ਜੀ ਨੂੰ ਸੁਣ ਲੈਂਦੇ ਹਾਂ, ਮੈਂ ਤੇ ਉਹ ਮੰਦਰ ਦੇ ਗੇਟ ਦੇ ਇਕ ਪਾਸੇ ਹੋ ਕੇ ਪੈਰਾਂ ਭਾਰ ਹੋ ਕੇ ਬੈਠ ਗਏ। ਪੰਡਤ ਜੀ ਫਿਰ ਬੋਲਣ ਲੱਗੇ, "ਜੈਸੇ ਕੁਝ ਲੋਕ ਕਹਿਤੇ ਹੈਂ ਕਿ ਮਨ ਕੋ ਵਸ਼ ਮੇਂ ਕਰੋ, ਇਸ ਕੀ ਕੋਈ ਜ਼ਰੂਰਤ ਨਹੀਂ। ਪੂਰੀ ਮਿਹਨਤ ਕਰੋ, ਧਨ ਭੀ ਕਮਾਓ ਅਤੇ ਜੀਵਨ ਨੂੰ ਚੰਗੀ ਤਰ੍ਹਾਂ ਮਾਣੋ। ਕਿਸੀ ਨਾਲ ਅਨਿਆਂ ਮਤ ਕਰੋ, ਬਲਕਿ ਅਨਿਆਂ ਦੇ ਵਿਰੁੱਧ ਡਟ ਜਾਓ। ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਕਹਿਣ ਤੋਂ ਕਦਾਚਿਤ ਨਾ ਘਬਰਾਓ। ਐਸਾ ਕਰ ਕੇ ਹੀ ਈਸ਼ਵਰ ਨੂੰ ਪ੍ਰਾਪਤ ਕੀਤਾ ਜਾ ਸਕਦਾ ਐ।" ਪੰਡਤ ਜੀ ਜੇਬਾਂ ਵਿਚ ਹੱਥ ਪਾਈ ਗੇਟ ਦੇ ਅੱਗੇ ਖੁੱਲ੍ਹੀ ਪਈ ਜਗ੍ਹਾ 'ਚ ਘੁੰਮਦੇ ਰਹੇ।

"ਮਾਮਾ ਜੀ, ਤੁਸੀਂ ਤਾਂ ਕਿਧਰੇ ਹੋਰ ਹੀ ਪਾਸੇ ਤੁਰ ਪਏ ਹੋ। ਮੈਂ ਤਾਂ ਆਪਣੇ ਮੁੰਡੇ ਦੀ ਨੌਕਰੀ ਦੀ ਸਿਫ਼ਾਰਸ਼ ਕਰਾਉਣ ਵਾਸਤੇ ਕੱਲ੍ਹ ਦਾ ਪੰਜਾਹ ਮੀਲੋਂ ਆਇਆ ਹੋਇਆ ਆਂ। ਮੇਰਾ ਤੁਸੀਂ ਜ਼ਰੂਰ ਕੁਝ ਕਰੋ। ਅਜਿਹੀਆਂ ਗਿਆਨ ਦੀਆਂ ਗੱਲਾਂ ਨਾਲ ਕਿਸੇ ਦਾ ਢਿੱਡ ਨਹੀਂ ਭਰਦਾ।" ਉਹ ਬੰਦਾ ਪੰਡਤ ਜੀ ਦਾ ਹੱਥ ਫੜ ਕੇ ਜ਼ਮੀਨ 'ਤੇ ਬੈਠ ਗਿਆ ਅਤੇ ਉਨ੍ਹਾਂ ਦੇ ਪੈਰਾਂ ਨੂੰ ਆਪਣੇ ਹੱਥਾਂ ਨਾਲ ਛੂੰਹਦਾ ਰਿਹਾ, ਦੋ-ਤਿੰਨ ਮਿੰਟਾਂ ਲਈ।

"ਆਪਣਾ ਕੰਮ-ਕਾਜ ਭੀ ਕਰੋ, ਪਰ ਬਾਕੀ ਲੋਕਾਂ ਬਾਰੇ ਭੀ ਸੋਚੋ। ਅਗਰ ਸਾਰੀ ਦੁਨੀਆਂ ਚੰਗੀ ਹੋਊ, ਤਦ ਹੀ ਸਾਡਾ ਸਭ ਦਾ ਭਲਾ ਵੀ ਹੋਊ। ਸੋਚੋ, ਪੜ੍ਹੋ, ਲਿਖੋ। ਵਿਦਵਾਨਾਂ ਦੇ ਮੱਤ ਸੁਣੋ, ਪੜ੍ਹੋ, ਵਿਚਾਰੋ, ਬਹਿਸ ਕਰੋ। ਸਹੀ ਰਾਹ ਜ਼ਰੂਰ ਮਿਲੇਗਾ।" ਹਵਾ ਦੇ ਰੁਮਕਣ ਨਾਲ ਪੰਡਤ ਜੀ 'ਤੇ ਸ਼ਰਾਬ ਦਾ ਸਰੂਰ ਹੋ ਗਿਆ ਸੀ। "ਦਾਰਸ਼ਨਿਕ ਔਰ ਗੰਭੀਰ ਮਨ ਸ਼ਰਾਬ ਕੇ ਨਸ਼ੇ ਮੇਂ ਔਰ ਭੀ ਗੰਭੀਰ ਹੋ ਜਾਤਾ ਹੈ।" ਪੰਡਤ ਜੀ ਨੇ ਜਿਵੇਂ 'ਜਾਤਾ ਹੈ' ਗਾਉਣ ਦੀ ਧੁੰਨ 'ਚ ਉਚਾਰਿਆ, ਮੈਨੂੰ ਅਤੇ ਬਲਰਾਮ ਨੂੰ ਸੁਣ ਕੇ ਹਾਸਾ ਆ ਗਿਆ। ਜਦੋਂ ਪੰਡਤ ਜੀ ਤੇ ਉਹ ਬੰਦਾ ਘਰ ਵੱਲ ਨੂੰ ਤੁਰਨ ਲੱਗੇ ਤਾਂ ਬਲਰਾਮ ਬੋਲਿਆ, "ਇਹ ਜਾ ਕੇ ਇਕ ਪੈੱਗ ਹੋਰ ਚੜ੍ਹਾਊ ਹੁਣ।"

ਫਿਰ ਅਸੀਂ ਦੋਵੇਂ ਖੇਤਾਂ ਵੱਲ ਨੂੰ ਚੱਲ ਪਏ।

## ਇਕੱਤੀਵਾਂ

ਛੋਟੀ ਭੈਣ ਦੇ ਵਿਆਹ ਤੋਂ ਬਾਅਦ ਬੇਬੇ ਹੁਣ ਪੂਰੀ ਲੰਬਾਈ ਦੀਆਂ ਦਰੀਆਂ ਨਹੀਂ ਸੀ ਬੁਣਦੀ। ਇਸ ਦਾ ਕਾਰਨ ਤਾਂ ਹੁਣ ਉਹਦਾ ਇਕੱਲੀ ਰਹਿ ਜਾਣਾ ਸੀ। ਨੰਦੀ ਤਾਂ ਆਪਣੀ ਕਢਾਈ-ਬੁਣਾਈ ਤੋਂ ਹੀ ਵਿਹਲੀ ਨਹੀਂ ਸੀ ਹੁੰਦੀ, ਪਰ ਹੁਣ ਤਾਂ ਨੰਦੀ ਭੀ ਪਿਛਲੇ ਛੇ-ਅੱਠ ਮਹੀਨੇ ਤੋਂ ਮੰਜੇ ਨਾਲ ਮੰਜਾ ਹੋਈ ਪਈ ਸੀ। ਨਾਲੇ ਬੇਬੇ ਨੂੰ ਹੁਣ ਮੇਰੇ ਮੁੰਡੇ ਘੋਨੂੰ (ਕਰਮਸ਼ੀਲ) ਨੂੰ ਸੰਭਾਲਣਾ ਪੈਂਦਾ ਸੀ, ਨੰਦੀ ਦੇ ਪੇਕੇ ਚਲੇ ਜਾਣ ਪਿੱਛੋਂ। ਹੁਣ ਬੇਬੇ ਨੇ ਬਾਪੂ ਨੂੰ ਕੋਈ ਪੰਦਰਾਂ ਕੁ ਵਾਰ ਕਹਿ ਕਹਿ ਅਤੇ ਉਸ ਦੇ ਮਗਰ ਪੈ ਕੇ ਸ਼ਹਿਰ ਤੋਂ ਇਕ ਲੱਕੜੀ ਦਾ ਚੌਖਟਾ ਜਿਹਾ ਮੰਗਵਾ ਲਿਆ ਸੀ, ਜਿਸ 'ਤੇ ਉਹਨੇ ਖੜੇ-ਲੋਟ ਹਲਕੀਆਂ ਪਰ ਰੰਗਦਾਰ ਅਤੇ ਵੇਲ-ਬੂਟਿਆਂ



 

ਵਾਲੀਆਂ ਦਰੀਆਂ ਜਿਹੀਆਂ ਬੁਣਨੀਆਂ ਸ਼ੁਰੂ ਕਰ ਦਿੱਤੀਆਂ ਸਨ। ਇਨ੍ਹਾਂ ਛੋਟੀਆਂ ਛੋਟੀਆਂ ਦਰੀਆਂ ਨੂੰ ਲੋਕ ਆਪਣੀਆਂ ਕੰਧਾਂ 'ਤੇ ਲਟਕਾਉਂਦੇ ਸਨ ਅਤੇ ਘਰਾਂ ਦੀ ਸਜਾਵਟ ਵਧਾਉਂਦੇ ਸਨ। ਬੇਬੇ ਦਾ ਸਾਰਾ ਸਮਾਂ ਹੁਣ ਤਿੰਨ ਕੰਮਾਂ ਵਿਚ ਹੀ ਲੰਘਦਾ ਸੀ—ਘੋਨੂੰ ਨੂੰ ਖਿਡਾਉਣ ਅਤੇ ਸੰਭਾਲਣ ਵਿਚ, ਰੋਟੀ-ਪਾਣੀ ਬਣਾਉਣ ਵਿਚ ਅਤੇ ਇਹ ਸਜਾਵਟ ਵਾਲੀਆਂ ਦਰੀਆਂ ਬੁਣਨ ਵਿਚ। ਮੈਂ ਜਦੋਂ ਭੀ ਘਰ ਹੁੰਦਾ ਤਾਂ ਉਹ ਕਦੀ ਵਿਹੜੇ ਵਿਚ, ਕਦੀ ਬੈਠਕ ਵਿਚ, ਇਸ ਚੌਖਟੇ ਨੂੰ ਖੜ੍ਹਾ ਕਰ ਕੇ ਠੱਕ ਠੱਕ ਕਰਦੀ ਹੀ ਰਹਿੰਦੀ।

ਅੱਜ ਭੀ ਉਸ ਨੇ ਮੈਨੂੰ ਅਤੇ ਬਾਪੂ ਨੂੰ ਚਾਹ-ਪਾਣੀ ਅਤੇ ਸਵੇਰ ਦੀ ਹਾਜ਼ਰੀ (ਰੋਟੀ) ਦੇ ਕੇ ਦਰੀ ਬੁਣਨੀ ਸ਼ੁਰੂ ਕਰ ਦਿੱਤੀ। ਬਾਪੂ ਜੁੱਤੀ ਪਾਈ, ਪੱਬਾਂ ਭਾਰ ਬੈਠਾ, ਆਪਣੇ ਛੋਟੇ ਜਿਹੇ ਖੇਤ ਨੂੰ ਜਾਣ ਵਾਸਤੇ ਤਿਆਰ ਬੈਠਾ ਸੀ। ਉਸ ਨੇ ਕਹੀ ਅਤੇ ਖੁਰਪਾ ਆਪਣੇ ਨਾਲ ਲੈ ਜਾਣ ਵਾਸਤੇ ਕੱਢ ਕੇ ਆਪਣੇ ਪਾਸ ਰੱਖਿਆ ਹੋਇਆ ਸੀ। ਮੈਂ ਅੱਜ ਕਾਲਜ ਨਾ ਜਾਣ ਦਾ ਮਨ ਬਣਾਇਆ ਹੋਇਆ ਸੀ। ਦੋ ਪ੍ਰੋਫ਼ੈਸਰ ਛੁੱਟੀ 'ਤੇ ਸਨ, ਇਸ ਲਈ ਮੈਂ ਘਰ ਹੀ ਪੜ੍ਹਨ ਦਾ ਫ਼ੈਸਲਾ ਕੀਤਾ ਹੋਇਆ ਸੀ। ਮੈਂ ਆਪਣੇ ਸੌਣ ਵਾਲੇ ਮੰਜੇ 'ਤੇ ਹੀ ਬੈਠਾ ਅਰਥ-ਸ਼ਾਸਤਰ ਦੀ ਕਿਤਾਬ ਦੀ ਫੋਲਾ-ਫਾਲੀ ਕਰ ਰਿਹਾ ਸਾਂ ਅਤੇ ਬਾਪੂ ਅਤੇ ਬੇਬੇ ਵੱਲ ਵੇਖ ਰਿਹਾ ਸਾਂ। ਬੇਬੇ ਆਪਣੀ ਦਰੀ ਵਿਚ ਹੀ ਧਿਆਨ ਗੱਡੀ ਅਤੇ ਠੱਕ ਠੱਕ ਕਰਦੀ ਬੋਲਣ ਲੱਗੀ, "ਮਸਰੀ ਤਾਂ ਹੁਣ ਤਿਆਰ ਹੀ ਸਮਝੋ, ਅਗਲੇ ਮਹੀਨੇ 'ਕੱਠੀ ਕਰ ਲਿਓ .....। ਹੁਣ ਤਾਂ ਕਈ ਸਾਲਾਂ ਤੋਂ ਯਾ ਛੋਲੇ, ਯਾ ਮਸਰੀ ਹੀ ਪੱਲੇ ਪੈਂਦੀ ਹੈ। ਕੋਈ ਵੀ ਪਾਣੀ ਦੇਣ ਨੂੰ ਨੀਂ ਮੰਨਦਾ। ਕਣਕ ਕਿਵੇਂ ਬੀਜੀਏ ? ..... ਬਹੁਤ ਹੀ ਔਖੇ ਕਰ'ਤੇ ਲੋਕਾਂ ਨੇ।"

"ਮੈਂ ਨੀਂ ਕਿਸੇ ਨੂੰ ਕੁਛ ਸਮਝਦਾ। ਇਹ ਸਮਝਦੇ ਐ ਕਿ ਪਾਣੀ ਨਾ ਦੇ ਕੇ ਇਹ ਸਾਨੂੰ ਮਜਬੂਰ ਕਰ ਦੇਣਗੇ ਖੇਤ ਵੇਚਣ ਵਾਸਤੇ। ਇਨ੍ਹਾਂ ਨੂੰ ਮੇਰੀ ਤੁਖਮ ਦਾ ਨੀ ਪਤਾ ਫੇਰ। ਲਾ ਲੈਣ ਜ਼ੋਰ ਜਿੰਨਾ ਲੱਗਦਾ ਐ। ਮੈਂ ਉਥੇ ਡੰਗਰ-ਵੱਛਾ ਬੰਨ੍ਹਣਾ ਸ਼ੁਰੂ ਕਰ ਦੂੰ, ਪਰ ਖੇਤ ਦਾ ਇਕ ਡਲਾ ਨੀਂ ਵੇਚਦਾ। ਆਏ ਆ ਕਿਧਰੇ ਦੇ ਨਾਢੂ ਖ਼ਾਂ। ਮੈਂ ਨੀਂ ਪਰਵਾਹ ਕਰਦਾ ਟੁੰਡੇ ਲਾਟ ਦੀ, ਜਦ ਆਪਣੀ ਆਈ ਪਰ ਆ ਜਾਂ .....।" ਬਾਪੂ ਇਹ ਕਹਿੰਦਾ ਹੋਇਆ ਉੱਠਿਆ ਅਤੇ ਉਹਨੇ ਨਾਲੀ 'ਚ ਜਾ ਕੇ ਥੁੱਕ ਦਿੱਤਾ। ਫਿਰ ਆ ਕੇ ਉਸੀ ਜਗ੍ਹਾ ਬੈਠਿਆ ਅਤੇ ਬੋਲਿਆ, "ਕੁਲਦੀਪ, ਤੂੰ ਚੌਦ੍ਹਵੀਂ ਜਮਾਤ ਪਾਸ ਕਰ ਕੇ ਕਿਸੇ ਨੌਕਰੀ-ਨੁਕਰੀ ਦੇ ਸਿਰੇ ਲੱਗ ..... ਫਿਰ ਆਪਾਂ ਆਪਣੀ ਹੀ ਬੰਬੀ ਲਗਵਾ ਲੈਣੀ ਏ ਖੇਤ ਵਿਚ ..... ਇਨ੍ਹਾਂ ਦੀ ਹਿੱਕ 'ਤੇ ਬੰਬੀ ਗੱਡੂੰਗਾ, ਕਰ ਲੈਣ ਦੇ ਫਿਰ ਕਿਆ ਕਰਦੇ ਐ।" ਬਾਪੂ ਬੋਲਦਾ ਬੋਲਦਾ ਖੜ੍ਹਾ ਹੋ ਗਿਆ।

"ਕਾਹਨੂੰ ਝਗੜੇ ਸਹੇੜਨੇ ਐ। ਆਪਣਾ ਇਕ ਮੁੰਡਾ ਐ, ਇਹ ਰੋਜ਼ਗਾਰ ਦੇ ਸਿਰੇ ਹੋ ਜਾਵੇ ਬੱਸ, ਸਾਡੀ ਜ਼ਿੰਦਗੀ ਤਾਂ ਤੁਰਦੀ ਹੀ ਰਹਿੰਦੀ ਐ, ਐਤਰ੍ਹਾਂ ਹੀ।" ਬੇਬੇ ਦਾ ਮਨ ਲੜਾਈ ਤੋਂ ਤ੍ਰਭਕਦਾ ਸੀ।

ਮੈਂ ਕਿਹਾ, "ਜੇ ਕੁਝ ਹੋਰ ਨਾ ਹੋਇਆ, ਮੈਂ ਸੋਚਦਾਂ ਆਂ ਕਿ ਖੇਤ ਨੂੰ ਵੇਚ ਹੀ ਦੇਵਾਂਗੇ, ਕਿਹੜਾ ਸੰਭਾਲਦਾ ਰਹੂ ਇਹਨੂੰ ਤੇ ਲੜਾਈਆਂ ਲੜਦਾ ਫਿਰੂ ?"

"ਸੁਣ ਲਓ, ਸੁਣ ਲਓ ਸਲਾਹਾਂ। ਮਾਰਤੀ ਗੱਲ ਤੈਂ ਵੀ। ਓ ਤੂੰਹੀ ਤਾਂ ਖੇਤ ਨੂੰ ਵੇਚਣ ਦਾ ਨਾਉਂ ਨੀਂ ਤਾਂ ਜ਼ਬਾਨ 'ਤੇ ਆਉਣ ਦਿੰਦਾ, ਅੱਜ ਤੈਨੂੰ ਕਿਆ ਹੋ ਗਿਆ ਓਏ ? ਦੋਨੋਂ ਜਣੇ ਕੰਨ ਖੋਲ੍ਹ ਕੇ ਸੁਣ ਲਓ, ਜਿੰਨੀ ਦੇਰ ਮੈਂ ਜੀਊਂਦਾ ਆਂ, ਖੇਤ ਦਾ ਇਕ ਡਲਾ ਨੀਂ ਵਿਕੂ, ਭਾਵੇਂ ਪੰਜ ਸਾਲ ਖ਼ਾਲੀ ਪਿਆ ਰਹੇ।" ਇਹ ਕਹਿੰਦਾ ਕਹਿੰਦਾ ਹੀ ਬਾਪੂ ਕਹੀ ਨੂੰ ਕੰਧੇ ਅਤੇ ਖੁਰਪੇ



 

ਨੂੰ ਹੱਥ 'ਚ ਫੜੀ ਘਰੋਂ ਬਾਹਰ ਨਿਕਲ ਖੇਤ ਵੱਲ ਨੂੰ ਹੋ ਗਿਆ। ਘੋਨੂੰ ਜਾਗ ਪਿਆ ਸੀ, ਬੇਬੇ ਦਰੀ ਦਾ ਕੰਮ ਛੱਡ ਕੇ ਉਸ ਨੂੰ ਦੁੱਧ ਆਦਿ ਪਿਲਾਉਣ ਲੱਗੀ ਅਤੇ ਮੈਂ ਅਰਥ-ਸ਼ਾਸਤਰ ਦੀ ਕਿਤਾਬ 'ਚੋਂ ਇਕ ਆਸਾਨ ਜਿਹਾ ਪਾਠ ਪੜ੍ਹਨ ਲੱਗ ਪਿਆ।

## ਬੱਤੀਵਾਂ

ਮੈਂ ਅੱਜ ਸੁਵੱਖਤੇ ਹੀ ਕਾਲਜ ਲਈ ਚੱਲ ਪਿਆ ਸਾਂ ਕਿਉਂਕਿ ਮੈਂ ਲਾਇਬਰੇਰੀ ਵਿਚ ਬੈਠ ਕੇ ਆਉਣ ਵਾਲੇ ਇਮਤਿਹਾਨ ਦੀ ਤਿਆਰੀ ਕਰਨਾ ਚਾਹੁੰਦਾ ਸਾਂ। ਮੈਂ ਸਾਈਕਲ ਚੜ੍ਹਦੇ ਸਾਰ ਹੀ ਤੇਜ਼ ਕਰ ਲਿਆ ਸੀ ਤਾਂਕਿ ਜਿੰਨੀ ਜਲਦੀ ਹੋ ਸਕੇ, ਕਾਲਜ ਦੇ ਖੁੱਲ੍ਹਣ ਨਾਲ ਹੀ ਲਾਇਬਰੇਰੀ ਵਿਚ ਪਹੁੰਚ ਕੇ ਪੜ੍ਹਨਾ ਸ਼ੁਰੂ ਕਰ ਦੇਵਾਂ। ਮੈਂ ਅਜੇ ਦੋ ਕੁ ਸੌ ਗਜ਼ ਹੀ ਪਿੰਡੋਂ ਬਾਹਰ ਆਇਆ ਸਾਂ ਕਿ ਇੰਦਰ ਪ੍ਰਤਾਪ ਆਪਣੇ ਮੁੰਡੇ ਨਾਲ ਸਾਈਕਲ ਨੂੰ ਰੇੜ੍ਹਦਾ ਹੀ ਤੁਰਿਆ ਜਾ ਰਿਹਾ ਸੀ। ਮੈਂ ਭਾਂਪ ਗਿਆ ਕਿ ਉਹ ਮੁੰਡੇ ਨਾਲ ਔਖਾ-ਭਾਰਾ ਹੁੰਦਾ ਜਾ ਰਿਹਾ ਸੀ। ਮੈਂ ਉਨ੍ਹਾਂ ਨੂੰ ਵੇਖ ਕੇ ਸਾਈਕਲੋਂ ਉਤਰ ਗਿਆ ਅਤੇ ਕਿਹਾ ਕਿ ਚਾਚਾ ਕੀ ਗੱਲ ਸੀ ਕਿ ਪੜ੍ਹਾਈ ਵਿਚ ਇਤਨੇ ਹੁਸ਼ਿਆਰ ਅਤੇ ਸੁਭਾਓ ਵਜੋਂ ਸਾਊ ਮੁੰਡੇ ਨੂੰ ਉਹ ਕਿਉਂ ਕਣਤਾਅ ਰਿਹਾ ਸੀ। ਮੇਰਾ ਇਹ ਕਹਿਣਾ ਹੀ ਸੀ ਕਿ ਇੰਦਰ ਪ੍ਰਤਾਪ ਸਾਈਕਲ ਖੜਾ ਕਰ ਕੇ ਇਕ ਫ਼ਾਰਮ ਹੈਂਡਲ 'ਤੇ ਲਟਕਦੇ ਝੋਲੇ ਤੋਂ ਕੱਢ ਕੇ ਮੈਨੂੰ ਵਿਖਾਉਂਦਾ ਬੋਲਿਆ, "ਪਤਾ ਨ੍ਹੀਂ, ਕੋਈ ਲੱਲਰ ਲੱਗੂ ਕਿ ਨਹੀਂ, ਕਹਿੰਦਾ ਏ ਬਈ ਪੈਂਤੀ ਰੁਪਏ ਫ਼ੀਸ ਭਰ ਕੇ ਇਹ ਫ਼ਾਰਮ ਅੱਜ ਈ ਭਰ ਕੇ ਭਿਜਵਾਓ। ਮੈਨੂੰ ਤਾਂ ਪਤਾ ਨ੍ਹੀਂ ਇਹ ਕਿਹੜਾ ਭਾਖੜਾ ਡੈਮ ਬਣਾ ਦੂ, ਪਰ ਕਹਿੰਦਾ ਐ ਕਿ ਕਿਸੇ ਬੜੇ ਇੰਜੀਨੀਅਰਿੰਗ ਕਾਲਜ 'ਚ ਦਾਖ਼ਲਾ ਮਿਲ ਜੂ।" ਆਪਣੀ ਆਦਤ ਅਨੁਸਾਰ ਉਸ ਨੇ ਆਪਣੇ ਮੁੰਡੇ ਨੂੰ ਅਤੇ ਆਪ ਨੂੰ ਇਕ ਸਾਂਝੀ ਜਿਹੀ ਗਾਲ੍ਹ ਕੱਢੀ। ਮੁੰਡਾ ਚੁੱਪ-ਚਾਪ ਭਿੱਜੀ ਬਿੱਲੀ ਦੀ ਤਰ੍ਹਾਂ ਸਭ ਕੁਝ ਸੁਣ ਰਿਹਾ ਸੀ।

"ਕੋਈ ਨ੍ਹੀਂ ਚਾਚਾ, ਕਰਦੇ ਜੋ ਕੁਛ ਵੀ ਕਹਿੰਦਾ ਏ ..... ਮੈਂ ਤੈਨੂੰ ਦੱਸਤਾ ਇਹ ਇੰਜੀਨੀਅਰ ਜ਼ਰੂਰ ਬਣੂੰ।" ਮੈਂ ਇਹ ਕਹਿ ਕੇ ਫਿਰ ਸਾਈਕਲ 'ਤੇ ਅੱਡੀ ਦੇ ਕੇ ਚੜ੍ਹ ਗਿਆ। ਜਦ ਸੜਕ ਚੜ੍ਹਨ ਵਾਲਾ ਸਾਂ ਤਦ ਵੇਖਿਆ ਕਿ ਸਾਡੇ ਪਿੰਡ ਦਾ ਹੀ ਭਰਮਾ, ਆਪਣੇ ਆਪ 'ਚ ਹੀ ਧਿਆਨ ਮਗਨ ਹੋਈ ਪਿੰਡ ਵੱਲ ਨੂੰ ਚਲਿਆ ਆ ਰਿਹਾ ਸੀ। "ਓ ਕੁੱਡੀ, ਕੁੱਡੀ ..... ਕੁੱਡੀ, ਕੁੱਡੀ, ਕੁੱਡੀ ..... ਕੁੱਡੀ ..... ਕੁੱਡੀ, ਕੁੱਡੀ, ਕੁੱਡੀ, ਕੁੱਡੀ, ਕੁੱਡੀ, ਕੁੱਡੀ ....." ਆਪਣੀ ਭਰ ਜੁਆਨੀ 'ਚ ਵੱਡੇ ਵੱਡੇ ਕਬੱਡੀ ਦੇ ਮੈਚ ਜਿੱਤਣ ਦੇ ਕਾਰਨ ਇਹ ਸੱਠ ਸਾਲ ਦਾ ਹੋ ਕੇ ਭੀ ਆਪ ਕਬੱਡੀ ਖੇਡਦਾ ਅਤੇ ਪਿੰਡ ਦੇ ਨੌਜਵਾਨਾਂ ਨੂੰ ਕਬੱਡੀ ਖੇਡਣ ਲਈ ਉਤਸ਼ਾਹ ਦਿੰਦਾ ਰਹਿੰਦਾ ਸੀ।

"ਸਾਹ ਪੱਕਾ ਕਰਦਾ ਐਂ ਭਰਮਿਆ ?" ਦੋ ਕੁ ਖੇਤਾਂ ਦੀ ਵਿੱਥ 'ਤੇ ਖੜੇ ਕਿਸੇ ਨੇ ਇਹਨੂੰ ਪੁੱਛਿਆ। ਪ੍ਰੰਤੂ ਉਹ ਬਿਨਾ ਧਿਆਨ ਦਿੱਤਿਆਂ 'ਕੁੱਡੀ, ਕੁੱਡੀ, ਕੁੱਡੀ, ਓ ਕੁੱਡੀ' ਕਰਦਾ ਕਰਦਾ ਹੀ ਲੰਘ ਗਿਆ।



 

ਮੈਂ ਸਾਈਕਲ ਨੂੰ ਵਾਹੋ-ਦਾਹੀ ਭਜਾਈ ਰੂਪਗੜ੍ਹ ਜਾ ਵੜਿਆ। ਮੈਂ ਬਹੁਤ ਹੀ ਪਹਿਲਾਂ ਪਹੁੰਚ ਗਿਆ ਸਾਂ ..... ਦੁਕਾਨਾਂ ਅਜੇ ਘੱਟ-ਵੱਧ ਹੀ ਖੁੱਲ੍ਹੀਆਂ ਸਨ ..... ਸੜਕਾਂ 'ਤੇ ਝਾੜੂ ਵੱਜ ਰਿਹਾ ਸੀ ਅਤੇ ਕਿਧਰੇ ਕਿਧਰੇ ਪਾਣੀ ਭੀ ਤਰੌਂਕਿਆ ਜਾ ਰਿਹਾ ਸੀ। ਮੈਂ ਕਾਲਜ ਅੰਦਰ ਜਾ ਕੇ ਸਾਈਕਲ ਸਟੈਂਡ 'ਤੇ ਖੜਾ ਕਰ ਕੇ ਲਾਇਬਰੇਰੀ ਵੱਲ ਨੂੰ ਚੱਲ ਪਿਆ। ਕੰਟੀਨ ਅਜੇ ਖੁੱਲ੍ਹੀ ਹੀ ਸੀ ਅਤੇ ਕੇਵਲ ਦੋ ਮੁੰਡੇ ਹੀ ਚਾਹ ਪੀਣ ਲਈ ਬੈਠੇ ਵਿਖਾਈ ਦਿੱਤੇ।

ਮੈਂ ਲਾਇਬਰੇਰੀ ਵਿਚ ਬੈਠ ਕੇ ਪੜ੍ਹਨਾ ਸ਼ੁਰੂ ਕੀਤਾ। ਮੈਂ ਅੰਗਰੇਜ਼ੀ ਦੀਆਂ ਕਵਿਤਾਵਾਂ ਦੀ ਕਿਤਾਬ ਭਾਵੇਂ ਪੜ੍ਹ ਰਿਹਾ ਸਾਂ ਪਰ ਇਸ ਵਿਚ ਮੇਰਾ ਮਨ ਨਾ ਲੱਗਾ। ਟੀ. ਐੱਸ. ਈਲੀਅਟ ਦੀ ਕਵਿਤਾ ਦਾ ਭਾਗ, ਜੋ ਵੈਸਟ ਲੈਂਡ ਵਿਚੋਂ ਲਿਆ ਹੋਇਆ ਸੀ, ਪੜ੍ਹਦਾ ਰਿਹਾ। ਬਹੁਤਾ ਕੁਝ ਪੱਲੇ ਨਾ ਪਿਆ। ਮੈਂ ਫਿਰ ਅੰਗਰੇਜ਼ੀ, ਪੰਜਾਬੀ ਅਤੇ ਹਿੰਦੀ ਦੇ ਰਸਾਲਿਆਂ ਨੂੰ ਫਰੋਲਦਾ ਰਿਹਾ। ਇਸੇ ਰੀਡਿੰਗ-ਰੂਮ ਦੇ ਇਕ ਨੁੱਕਰ ਵਿਚ ਇਕ ਮੁੰਡਾ ਅਤੇ ਕੁੜੀ ਭਾਵੇਂ ਰਸਾਲਿਆਂ ਦੀ ਫੋਲਾ-ਫਰਾਲੀ ਕਰ ਰਹੇ ਸਨ, ਪਰ ਮੈਂ ਭਾਂਪ ਲਿਆ ਕਿ ਆਪਸ 'ਚ ਉਹ ਗੱਲਾਂ ਅਤੇ ਸਲਾਹਾਂ ਕਰ ਰਹੇ ਸਨ। ਮੇਰੇ ਕੰਨ ਭੀ ਉਨ੍ਹਾਂ ਦੀਆਂ ਗੱਲਾਂ ਸੁਣਨ ਲਈ ਉਧਰ ਹੀ ਲੱਗ ਗਏ।

"ਪੰਜਾਬੀ ਦੀ ਘੰਟੀ ਹੀ ਐ, ਛੱਡ ਦਿੰਦੇ ਹਾਂ, ਚਾਹ ਪੀ ਕੇ ਪਿਕਚਰ ਦੇਖਦੇ ਆਂ, ਕਿੰਨੇ ਦਿਨਾਂ ਤੋਂ ਪ੍ਰੋਗਰਾਮ ਬਣਾ ਰਿਹਾ ਹਾਂ।" ਮੁੰਡਾ ਕੁੜੀ ਨੂੰ ਪੁਚਕਾਰਣ ਦੀ ਪੂਰੀ ਕੋਸ਼ਿਸ਼ ਕਰ ਰਿਹਾ ਸੀ। ਇੰਨੇ ਨੂੰ ਘੰਟੀ ਵੱਜ ਗਈ ਅਤੇ ਉਹ ਦੋਵੇਂ ਉੱਠ ਕੇ ਬਾਹਰ ਜਾਣ ਲਈ ਖੜੇ ਹੋ ਗਏ। ਕੁੜੀ ਮੁੰਡੇ ਦੇ ਪਿੱਛੇ, ਪਿੱਛੇ ਪੈਰ ਘਸੀਟਦੀ ਜਾ ਰਹੀ ਕਹਿੰਦੀ ਸੁਣਾਈ ਦੇ ਰਹੀ ਸੀ, "ਨਹੀਂ, ਫਿਰ ਕਦੀ ਚੱਲਾਂਗੇ, ਅੱਜ ਨਹੀਂ ਪਲੀਜ਼ .....।" ਪਰ ਮੈਂ ਰੀਡਿੰਗ-ਰੂਮ ਦੀ ਖਿੜਕੀ 'ਚੋਂ ਵੇਖਿਆ ਕਿ ਮੁੰਡਾ ਬਿਨਾ ਪਿੱਛੇ ਵੇਖਿਆਂ ਕੰਟੀਨ ਵੱਲ ਨੂੰ ਜਾ ਰਿਹਾ ਸੀ ਅਤੇ ਕੁੜੀ ਭੀ ਉਸ ਤੋਂ ਪੰਜ-ਸੱਤ ਕਦਮ ਦੀ ਵਿੱਥ 'ਤੇ ਉਹਦੇ ਪਿੱਛੇ ਪਿੱਛੇ ਜਾ ਰਹੀ ਸੀ, ਭਾਵੇਂ ਦੁਚਿੱਤੀ ਵਿਚ ਹੀ।



..... ..... ..... ..... .....

ਮੈਨੂੰ ਲਾਇਬਰੇਰੀ ਵਿਚ ਬੈਠਿਆਂ, ਪੜ੍ਹਦਿਆਂ ਪੌਣਾ ਘੰਟਾ ਬੀਤ ਗਿਆ ਸੀ। ਕਈ ਵਾਰ ਇਉਂ ਹੀ ਹੁੰਦਾ ਹੈ ਕਿ ਬੰਦਾ ਮਨ ਕੁਝ ਕਰਨ ਵਾਸਤੇ ਬਣਾਉਂਦਾ ਹੈ ਪਰ ਹੁੰਦਾ ਕੁਝ ਹੋਰ ਹੀ। ਇਸ ਤਰ੍ਹਾਂ ਸਕੀਮਾਂ ਘੱਟ ਹੀ ਸਿਰੇ ਚੜ੍ਹਦੀਆਂ ਹਨ। ਮੈਂ ਲਾਇਬਰੇਰੀ 'ਚੋਂ ਨਿਕਲ ਕੇ ਘਾਹ ਦੇ ਮੈਦਾਨ 'ਚ ਆ ਕੇ ਫੁੱਲਾਂ ਦੀਆਂ ਕਿਆਰੀਆਂ ਦੇ ਆਸ ਪਾਸ ਟਹਿਲਣਾ ਸ਼ੁਰੂ ਕੀਤਾ। ਬਸੰਤ ਰੁੱਤ ਹੋਣ ਕਾਰਨ ਫੁੱਲਾਂ 'ਤੇ ਅਤਿਅੰਤ ਖੇੜਾ ਸੀ। ਪੂਰਾ ਵਾਤਾਵਰਣ ਟਹਿਕ ਰਿਹਾ ਸੀ। ਪਤਾ ਨਹੀਂ ਕਿਉਂ, ਮੈਂ ਫ਼ਰੀਦ ਸਾਹਿਬ ਦੀ ਇਹ ਸਤਰ 'ਜੋਬਨ ਜਾਂਦੇ ਨਾ ਡਰਾਂ, ਜੇ ਸਹੁ ਪ੍ਰੀਤਿ ਨ ਜਾਇ॥ ....." ਗੁਣ-ਗੁਣਾਉਂਦਾ ਰਿਹਾ। ਹੁਣ ਪਹਿਲੀ ਘੰਟੀ ਸ਼ੁਰੂ ਹੋ ਚੁੱਕੀ ਸੀ ਤੇ ਕਾਫ਼ੀ ਮੁੰਡੇ ਕੁੜੀਆਂ ਆਪਣੀ ਆਪਣੀ ਘੰਟੀ ਲਾਉਣ ਵਾਸਤੇ ਵੱਖ ਵੱਖ ਕਮਰਿਆਂ ਵਿਚ ਜਾਂਦੇ ਵਿਖਾਈ ਦੇ ਰਹੇ ਸਨ। ਸਾਡੀ ਤਾਂ ਅੱਜ ਚੌਥੀ ਘੰਟੀ ਤੋਂ ਕਾਲਜ ਸ਼ੁਰੂ ਹੋਣਾ ਸੀ, ਮੈਂ ਇਸ ਕਰਕੇ ਕਾਲਜ ਦੇ ਗੇਟ ਵੱਲ ਨੂੰ ਨਿਕਲ ਕੇ ਸੜਕ 'ਤੇ ਚਲਾ ਗਿਆ। ਸੜਕ ਪਾਰ ਕਰਕੇ ਕਾਲਜ ਦੇ ਹੋਸਟਲ ਦੀ ਬਿਲਡਿੰਗ ਦੇ ਮੁੱਖ ਦਫ਼ਤਰ ਦੇ ਅੱਗਿਓਂ ਹੋ, ਮੈਂ ਹੋਸਟਲ ਦੇ ਘਾਹ ਦੇ ਮੈਦਾਨ ਵਿਚ ਜਾ ਪਹੁੰਚਿਆ। ਕੀ ਵੇਖਿਆ ਕਿ ਇਕ ਬੈਂਚ 'ਤੇ ਸਤਜੀਤ ਦੇ ਪਿੰਡ ਵਾਲਾ ਹਰਮੀਤ ਕੁੜਤੇ ਪਜਾਮੇ ਵਿਚ, ਪਰ ਸਿਰੋਂ ਨੰਗਾ ਖੜਾ ਪੂਰੇ ਜੋਸ਼ ਵਿਚ ਆਪਣੇ ਸਾਹਮਣੇ ਖੜੇ ਚਾਲੀ ਕੁ ਮੁੰਡੇ ਕੁੜੀਆਂ ਨੂੰ ਭਾਸ਼ਣ ਦੇ ਰਿਹਾ ਸੀ। ਸਾਹਮਣੇ ਇਕ ਛੋਟੇ ਜਿਹੇ ਮੇਜ਼ 'ਤੇ ਦੋ ਕਿਤਾਬਾਂ ਅਤੇ ਇਕ ਡਾਇਰੀ

ਪਈ ਸੀ। ਮੈਂ ਪੰਜਾਹ ਕੁ ਗਜ਼ ਦੀ ਵਿੱਥ 'ਤੇ ਖੜਾ ਖੜਾ ਹੀ ਗੁਰਮੀਤ ਦੇ ਬੋਲ ਸੁਣਦਾ ਰਿਹਾ। "ਜੇਕਰ ਅਸੀਂ ਨੌਜਵਾਨ ਅੱਜ ਦੇ ਯੁੱਗ ਵਿਚ ਭੀ ਧੱਕਾਸ਼ਾਹੀ, ਅਨਿਆਂ, ਲੁੱਟ-ਖਸੁੱਟ, ਜਾਤ-ਪਾਤ ਖ਼ਤਮ ਨਹੀਂ ਕਰਦੇ ਤਾਂ ਸਾਡੇ 'ਤੇ ਹੀ ਲਾਹਨਤ ਰਹੇਗੀ। ਆਉਣ ਵਾਲੀਆਂ ਪੀੜ੍ਹੀਆਂ ਸਾਨੂੰ ਆਪਣਾ ਦਾਇਤਵ ਨਾ ਨਿਭਾਉਣ ਲਈ ਕੋਸਦੀਆਂ ਰਹਿਣਗੀਆਂ। ਇਸ ਲਈ ਇਕ ਸੰਪੂਰਨ ਨਿਆਇਸ਼ੀਲ ਸਮਾਜ ਸਿਰਜਨ ਲਈ ਸਾਨੂੰ ਯੁਵਕਾਂ ਨੂੰ ਆਪਣਾ ਇਤਿਹਾਸਕ ਰੋਲ ਜ਼ਰੂਰ ਪਲੇਅ ਕਰਨਾ ਚਾਹੀਦਾ ਹੈ। ਸੰਘਰਸ਼ ਪ੍ਰਕਿਰਤੀ ਦੇ ਵਿਧਾਨ ਦਾ ਹਿੱਸਾ ਹੈ, ਇਸ ਲਈ ਚੰਗੇਰਾ ਜੀਵਨ ਜੀਣ ਲਈ ਸਾਨੂੰ ਸਭ ਨੂੰ ਇਸ ਲਹਿਰ ਵਿਚ ਹਿੱਸਾ ਲੈਣਾ ਚਾਹੀਦਾ ਹੈ। ਪੜ੍ਹਾਈ ਦਾ ਭੀ ਜੀਵਨ ਅਤੇ ਸਮਾਜ-ਸੁਧਾਰਨ 'ਚ ਮਹੱਤਵਪੂਰਨ ਹਿੱਸਾ ਹੈ; ਪੜ੍ਹਨਾ ਜਾਂ ਅਧਿਐਨ ਅਤੇ ਸੰਘਰਸ਼ ਨਾਲ ਨਾਲ ਹੀ ਚੱਲਣੇ ਚਾਹੀਦੇ ਹਨ। ਅਸੀਂ ਇਹ ਸੰਘਰਸ਼ ਕਦੀ ਹਥਿਆਰਾਂ ਨਾਲ ਅਰੰਭਿਆ ਸੀ, ਪਰ ਮੇਰਾ ਵਿਚਾਰ ਹੈ ਕਿ ਜ਼ਰੂਰੀ ਨਹੀਂ ਕਿ ਦੁਨੀਆਂ ਨੂੰ ਬਦਲਣ ਲਈ ਹਥਿਆਰਾਂ ਦਾ ਸਹਾਰਾ ਹੀ ਲਿਆ ਜਾਵੇ। ਮੇਰੇ ਕਈ ਮਿੱਤਰ ਅਜੇ ਭੀ ਹਥਿਆਰ-ਬੰਦ ਘੋਲ ਦੇ ਹਾਮੀ ਹੀ ਹਨ। ਉਨ੍ਹਾਂ ਦੀ ਮਰਜ਼ੀ ਐ ..... ਬਟ ਵੁਈ ਹੈਵ ਕੁਇੱਟ ਦ ਆਰਮਡ ਸਟਰਗਲ .....। ਫਿਰ ਵੀ ਅਸੀਂ ਇਸ ਦੁਨੀਆਂ ਨੂੰ ਸਭ ਦੇ ਰਹਿਣ ਲਈ ਇਕ ਚੰਗੇਰੀ ਥਾਂ ਬਣਾਉਣ ਲਈ ਸੰਘਰਸ਼ ਜ਼ਰੂਰ ਕਰਦੇ ਰਹਿਣਾ ਏ .....।" ਫਿਰ ਹਰਮੀਤ ਨੇ ਆਪਣੀ ਪਾਰਟੀ ਦੇ ਮੋਰਚੇ ਬਾਰੇ, ਜੋ ਚੜ੍ਹ ਰਹੀਆਂ ਕੀਮਤਾਂ ਦੇ ਵਿਰੁੱਧ ਦਸ ਕੁ ਦਿਨ ਬਾਅਦ ਚੰਡੀਗੜ੍ਹ ਸੈਕਰੇਟਰੀਏਟ ਦੇ ਸਾਹਮਣੇ ਲਗਾਉਣਾ ਸੀ, ਉਸ ਦੇ ਬਾਰੇ ਵਿਸਥਾਰ 'ਚ ਦੱਸਿਆ। ਆਪਣੀ ਪਾਰਟੀ ਦੀ ਵਿਦਿਆਰਥੀ ਸ਼ਾਖ਼ਾ, ਜੋ ਇਸ ਕਾਲਜ ਵਿਚ ਸਥਾਪਤ ਕਰਨੀ ਸੀ, ਉਸ ਲਈ ਮੁੰਡੇ-ਕੁੜੀਆਂ ਨੂੰ ਫ਼ਾਰਮ ਵੰਡੇ। ਇੰਨੇ ਨੂੰ ਐਨ.ਸੀ.ਸੀ. ਵਾਲੇ ਮੁੰਡੇ ਤਿੰਨ ਕਤਾਰਾਂ ਬਣਾਈ ਅਤੇ ਮੋਢਿਆਂ ਉੱਤੇ ਬੰਦੂਕਾਂ ਰੱਖੀ ਪੂਰੇ ਤਾਲ-ਮੇਲ 'ਚ 'ਲੈਫਟ-ਰਾਈਟ, ਲੈਫਟ-ਰਾਈਟ, ਲੈਫਟ.....' ਕਰਦੇ ਘਾਹ ਦੇ ਮੈਦਾਨ ਦੇ ਉਪਰੋਂ ਲੰਘਦੀ ਸੜਕ 'ਤੇ ਜਾਂਦੇ ਵਿਖਾਈ ਦਿੱਤੇ।

ਘੰਟੀ ਵੱਜ ਚੁੱਕੀ ਸੀ ਅਤੇ ਮੈਂ ਉਸ ਹਾਲ ਕਮਰੇ ਵੱਲ ਨੂੰ ਹੋ ਲਿਆ, ਜਿਥੇ ਅਰਥ-ਸ਼ਾਸਤਰ ਦੇ ਪ੍ਰੋਫ਼ੈਸਰ ਨੇ ਲੈਕਚਰ ਦੇਣਾ ਸੀ।

..... ..... ..... ..... .....

ਪ੍ਰੀਖਿਆ ਦੇ ਥੋੜ੍ਹੇ ਦਿਨ ਹੀ ਰਹਿਣ ਕਾਰਨ ਅਰਥ-ਸ਼ਾਸਤਰ ਦੀ ਘੰਟੀ ਵਿਚ ਦਸ ਕੁ ਮੁੰਡੇ ਹੀ ਆਏ ਸਨ। ਪ੍ਰੋਫ਼ੈਸਰ ਨੇ ਭੀ ਪੰਦਰਾਂ ਕੁ ਮਿੰਟਾਂ 'ਚ ਪੂਰੇ ਸਿਲੇਬਸ ਨੂੰ ਦੁਹਰਾ ਜਿਹਾ ਦਿੱਤਾ ਅਤੇ ਜ਼ਿਆਦਾ ਜ਼ਰੂਰੀ ਪਾਠਾਂ ਬਾਰੇ ਦੱਸ ਕੇ ਕਿਹਾ ਕਿ ਇਹ ਇਸ ਸਾਲ ਦੀ ਅਖ਼ੀਰਲੀ ਘੰਟੀ ਸੀ ਅਤੇ ਉਹ ਇਨ੍ਹਾਂ ਵੀਹ ਕੁ ਦਿਨਾਂ ਦੀਆਂ ਪ੍ਰੀਖਿਆ ਲਈ ਤਿਆਰੀ ਦੀਆਂ ਛੁੱਟੀਆਂ ਵਿਚ ਜਦੋਂ ਅਸੀਂ ਚਾਹੀਏ ਉਸ ਨੂੰ ਉਹਦੇ ਦਫ਼ਤਰ 'ਚ ਮਿਲ ਲਈਏ, ਘੰਟੀ ਹੁਣ ਉਸ ਨੇ ਹੋਰ ਨਹੀਂ ਸੀ ਲੈਣੀ। ਇਹ ਕਹਿ ਕੇ ਉਹ ਬਾਹਰ ਨਿਕਲ ਗਿਆ। ਮੈਂ ਬਾਹਰ ਜਾਣ ਨੂੰ ਪਹਿਲਾਂ ਹੀ ਉਤਾਵਲਾ ਸਾਂ, ਝੱਟ ਉੱਠ ਕੇ ਬਾਹਰ ਆਇਆ ਅਤੇ ਮੁੱਖ ਗੇਟ ਵੱਲ ਨੂੰ ਚੱਲ ਪਿਆ। ਰਸਤੇ ਵਿਚ ਆਪਣੇ ਜਾਣ-ਪਛਾਣਾਂ ਨੂੰ 'ਹੈਲੋ! ਹੈਲੋ' ਕਹਿੰਦਾ ਲੋਹੇ ਦੇ ਗੇਟ 'ਤੇ ਪਹੁੰਚ ਗਿਆ, ਜਿਥੇ ਚੌਕੀਦਾਰ ਖੜਾ ਹੀ ਰਹਿੰਦਾ ਸੀ।

ਆਹ, ਹੀਰਾ !! ਮੇਰਾ ਮਨ ਹੀਰਾ ਨੂੰ ਇਕ ਹੋਰ ਕੁੜੀ ਨਾਲ ਉਥੇ ਖੜੀ ਵੇਖ ਕੇ ਖਿੜ ਗਿਆ। ਉਹ ਆਪਣਾ ਕਿਤਾਬਚਾ 'ਇਸਤਰੀ ਜਾਤੀ—ਇਕ ਵੱਖਰਾ ਦ੍ਰਿਸ਼ਟੀਕੋਣ' ਗੇਟੋਂ ਅੰਦਰ



 

ਬਾਹਰ ਆ ਜਾ ਰਹੀਆਂ ਕੁੜੀਆਂ ਨੂੰ ਫੜਾ ਰਹੀ ਸੀ, ਬਿਨਾ ਕੋਈ ਪੈਸਾ ਲਿਆਂ। ਮੈਂ ਉਸ ਦੇ ਥੋੜ੍ਹਾ ਕੋਲ ਜਾ ਕੇ 'ਸਤਿ ਸ੍ਰੀ ਅਕਾਲ' ਕਿਹਾ ਅਤੇ ਹਾਲ-ਚਾਲ ਪੁੱਛਿਆ। ਉਹ ਮੁਸਕ੍ਰਾਂਦੀ ਹੋਈ ਕਹਿਣ ਲੱਗੀ, "ਇਹ ਰੂਬੀ ਹੈ, ਇਹਦੀ ਮਾਂ ਭੀ, ਜੋ ਇਕ ਸਕੂਲ ਦੀ ਮੁੱਖ-ਅਧਿਆਪਕਾ ਹੈ, ਸਾਡੇ ਜ਼ਿਲ੍ਹੇ ਦੀ ਇਸਤਰੀ-ਸਭਾ ਦੀ ਇਕਾਈ ਦੀ ਪ੍ਰਧਾਨ ਹੈ। ਇਸੇ ਸ਼ਹਿਰ ਵਿਚ ਇਨ੍ਹਾਂ ਦਾ ਘਰ ਹੈ।"

ਮੈਂ ਹੀਰਾ ਨੂੰ ਪੁੱਛਿਆ ਕਿ ਇਸ ਕਿਤਾਬਚੇ ਨੂੰ ਕੁੜੀਆਂ ਨੂੰ ਵੰਡਣ 'ਚ ਮੇਰੀ ਕਿਸੇ ਤਰ੍ਹਾਂ ਦੀ ਸਹਾਇਤਾ ਦੀ ਜ਼ਰੂਰਤ ਸੀ ਕਿ ਨਹੀਂ। ਇਹ ਸੁਣ ਕੇ ਉਹ ਹੱਸਣ ਲੱਗੀ ਅਤੇ ਬੋਲੀ ਕਿ ਉਸ ਨੂੰ ਪਤਾ ਸੀ ਕਿ ਜਿਥੇ ਕੁੜੀਆਂ ਨਾਲ ਬੋਲਣ-ਚਾਲਣ ਦਾ ਮਾਮਲਾ ਹੋਵੇ, ਉਸ ਵਿਚ ਮੈਂ ਅਣਜਾਣ ਅਤੇ ਬਹੁਤ ਹੀ ਭੋਲਾ ਸਾਂ, ਇਸ ਲਈ ਮੈਂ ਉਸਦੀ ਕੋਈ ਮਦਦ ਨਹੀਂ ਸੀ ਕਰ ਸਕਦਾ। ਅਸੀਂ ਇਉਂ ਪੰਜ ਕੁ ਮਿੰਟ ਖੜੇ ਰਹੇ ਅਤੇ ਇਸ ਦੌਰਾਨ ਕੇਵਲ ਦੋ ਕੁੜੀਆਂ ਹੀ ਉਥੋਂ ਲੰਘੀਆਂ, ਜਿਨ੍ਹਾਂ ਨੂੰ ਹੀਰਾ ਨੇ ਕਿਤਾਬਚਾ ਦੇ ਦਿੱਤਾ ਅਤੇ ਕਿਹਾ, "ਤੁਸੀਂ ਇਹਨੂੰ ਧਿਆਨ ਨਾਲ ਪੜ੍ਹ ਕੇ ਆਪਣੇ ਵਿਚਾਰ ਅਤੇ ਸੁਝਾਓ ਸਾਡੀ ਸਭਾ ਦੇ ਦਫ਼ਤਰ ਲਿਖ ਕੇ ਭੇਜਣਾ।"

"ਚੱਲ, ਅੱਜ ਤੂੰ ਮੈਨੂੰ ਚਾਹ ਪਿਲਾ। ਇਸ ਤਰ੍ਹਾਂ ਦਾ ਮੌਕਾ ਵੀ ਘੱਟ ਹੀ ਮਿਲਦਾ ਏ।" ਮੈਨੂੰ ਹੀਰਾ ਨੇ ਕਿਹਾ। ਅਸੀਂ ਕੰਟੀਨ ਵੱਲ ਨੂੰ ਤੁਰ ਪਏ। ਕੰਟੀਨ ਪਹੁੰਚਣ ਤਕ ਉਸ ਨੇ ਮੇਰੀ ਵਹੁਟੀ ਨੰਦੀ ਦਾ ਹਾਲ-ਚਾਲ, ਬੇਬੇ ਅਤੇ ਆਪਣੀ ਮਾਸੀ ਦੀ ਖ਼ਬਰ-ਸਾਰ ਭੀ ਪੁੱਛੀ। ਨੰਦੀ ਬਾਰੇ ਮੈਂ ਦੱਸ ਦਿੱਤਾ ਕਿ ਉਹਦੀ ਸਿਹਤ ਵਿਚ ਕੋਈ ਸੁਧਾਰ ਨਹੀਂ ਸੀ ਹੋਇਆ।

ਅਸੀਂ ਕੰਟੀਨ ਦੇ ਨਾਲ ਲੱਗਦੇ ਘਾਹ ਦੇ ਮੈਦਾਨ 'ਚ ਪਏ ਮੇਜ਼-ਕੁਰਸੀਆਂ 'ਤੇ ਬੈਠ ਗਏ। ਮੈਂ ਉਥੋਂ ਹੀ ਕੰਟੀਨ ਮੈਨੇਜਰ ਨੂੰ ਇਸ਼ਾਰੇ ਰਾਹੀਂ ਸਮਝਾਇਆ ਕਿ ਦੋ ਚਾਹ ਦੇ ਕੱਪ ਅਤੇ ਦੋ ਸਮੋਸੇ ਗਰਮ ਗਰਮ ਭਿਜਵਾ ਦੇਵੇ।

"ਸਤਜੀਤ ਦੀ ਚਿੱਠੀ ਆਈ ਨੂੰ ਕਿੰਨੇ ਕੁ ਦਿਨ ਹੋ ਗਏ ..... ਕੀ ਲਿਖਦਾ ਪੁੱਛਦਾ ਏ ਤੈਥੋਂ ?" ਹੀਰਾ ਨੇ ਫਿਰ ਗੱਲ ਛੋਹੀ।

"ਚਿੱਠੀ ਆਈ ਨੂੰ ਤਾਂ ਦਸ ਕੁ ਦਿਨ ਹੀ ਹੋਏ ਨੇ। ਬੱਸ ਉਹੀ ਪੜ੍ਹ-ਪੜ੍ਹਾਈ ਦੀਆਂ ਗੱਲਾਂ ..... ਹੋਰ ਕੀ ..... ਹੋਰ।" ਇਹ ਕਹਿ ਕੇ ਮੈਂ ਜਦੋਂ ਹੀਰਾ ਵੱਲ ਵੇਖਿਆ ਤਾਂ ਉਸਦੀਆਂ ਅੱਖਾਂ ਮੈਨੂੰ ਸਤਜੀਤ ਦੇ ਇਸ਼ਕ ਬਾਰੇ ਕੁਝ ਦੱਸਣ ਬਾਰੇ ਪੁੱਛਦੀਆਂ ਲੱਗੀਆਂ। ਕੰਟੀਨ ਵਾਲਾ ਮੁੰਡਾ ਚਾਹ ਅਤੇ ਸਮੋਸੇ ਲੈ ਕੇ ਆਉਂਦਾ ਵਿਖਾਈ ਦੇ ਰਿਹਾ ਸੀ ਅਤੇ ਮੈਂ ਹੀਰਾ ਨੂੰ ਪੁੱਛਿਆ, "ਤੂੰ ਅੱਜ ਇਥੇ ਰੂਪਗੜ੍ਹ ਇਕੱਲੀ ਹੀ ਆਈ ਐਂ ? ਆਉਣਾ ਤਾਂ ਤੂੰ ਸੀ ਹੀ ਇਹ ਕਿਤਾਬਚਾ ਵੰਡਣ ਕੁੜੀਆਂ ਨੂੰ, ਜਿਵੇਂ ਤੂੰ ਦੱਸਿਆ ਸੀ।"

"ਨਹੀਂ ਬਾਪੂ ਜੀ ਵੀ ਆਏ ਨੇ। ਉਨ੍ਹਾਂ ਨੇ ਨਵੇਂ ਬੀਜਾਂ ਅਤੇ ਕਿਸੇ ਨਵੀਂ ਖਾਦ ਬਾਰੇ ਪੁੱਛ-ਗਿੱਛ ਕਰਨੀ ਸੀ। ਮੈਂ ਹੁਣ ਉਨ੍ਹਾਂ ਨੂੰ ਇਕ ਆੜ੍ਹਤੀ ਦੀ ਦੁਕਾਨ 'ਤੇ ਜਾ ਕੇ ਮਿਲਣਾ ਏ ਅਤੇ ਫਿਰ ਬੱਸ ਚੜ੍ਹ ਕੇ ਪਿੰਡ ਚਲੇ ਜਾਣਾ ਏ।"

ਮੁੰਡਾ ਚਾਹ ਅਤੇ ਸਮੋਸੇ ਸਾਡੇ ਸਾਹਮਣੇ ਰੱਖ ਗਿਆ। ਮੈਂ ਚਾਹ ਦਾ ਕੱਪ ਜਦੋਂ ਹੀਰਾ ਨੂੰ ਫੜਾਇਆ ਤਦ ਮੇਰੀਆਂ ਉਂਗਲਾਂ ਉਹਦੀਆਂ ਉਂਗਲਾਂ ਨੂੰ ਜਦੋਂ ਛੂਹੀਆਂ ਤਦ ਇਕ ਬਿਜਲੀ ਦੀ ਲਹਿਰ ਜਿਹੀ ਸਾਡੇ ਸਰੀਰਾਂ ਵਿਚ ਦੌੜ ਗਈ ਮਹਿਸੂਸ ਹੋਈ। ਅਸੀਂ ਇਕ ਮਿੰਟ ਲਈ ਆਪਣੇ ਆਪ 'ਚ ਤਣੇ ਬੈਠੇ ਰਹੇ ਅਤੇ ਇਕ ਦੂਜੇ ਨਾਲ ਕੋਈ ਗੱਲ ਨਾ ਕੀਤੀ।

"ਤੁਹਾਡੇ ਪਿੰਡ ਵਾਲਾ ਹਰਮੀਤ ਵੀ ਅੱਜ ਹੀ ਇਥੇ ਮੁੰਡੇ ਕੁੜੀਆਂ ਨੂੰ ਭਾਸ਼ਣ ਦਿੰਦਾ



 

ਅਤੇ ਪੈਂਫਲੈਟ ਜਿਹੇ ਵੰਡਦਾ ਫਿਰਦਾ ਸੀ। ਤੇਰੀ ਉਹਦੇ ਨਾਲ ਕੋਈ ਗੱਲ-ਬਾਤ ਜਾਂ ਕੋਈ ਸਾਂਝਾ ਐਕਸ਼ਨ ਪਲੈਨ ..... ਵਗੈਰਾ ?" ਮੈਂ ਉਸ ਦਾ ਮਨ ਟਟੋਲਣਾ ਚਾਹਿਆ।

"ਹਾਂ, ਮਿਲਿਆ ਸੀ ਸਾਨੂੰ, ਜਦੋਂ ਅਸੀਂ ਬੱਸ-ਅੱਡੇ 'ਤੇ ਬੱਸੋਂ ਉਤਰੇ ਸਾਂ। ਕਹਿੰਦਾ ਸੀ ਕਿ ਪਾਰਟੀ ਦਾ ਪ੍ਰੋਗਰਾਮ..... ਸ਼ਾਇਦ, ਮੈਂਬਰਸ਼ਿਪ ਵਿਦਿਆਰਥੀਆਂ ਦੀ .....।" ਹੀਰਾ ਨੇ ਉੱਤਰ ਦਿੱਤਾ।

"ਆਹੋ, ਪਾਲੇਟਿਕਸ 'ਚ ਐਤਰ੍ਹਾਂ ਹੋ ਜਾਂਦਾ ਹੈ, ਮਿਲਣਾ ਗਿਲਣਾ ..... ਫਿਰ ਹੋਰ ਵੀ .....।" ਮੈਂ ਘਬਰਾ ਕੇ ਬੋਲ ਰਿਹਾ ਸਾਂ।

"ਮੇਰਾ ਤਾਂ ਕੰਮ ਇਸਤਰੀ ਸੁਧਾਰ ਨਾਲ ਹੈ..... ਮੈਂ ਪਾਲੇਟਿਕਸ ਤੋਂ ਕੀ ਲੈਣਾ ਐ। ਹਰਮੀਤ ਤਾਂ ਪਾਲੇਟਿਕਸ 'ਚ ਹਿੱਸਾ ਲੈਂਦਾ ਹੀ ਆਇਆ ਹੈ।" ਹੀਰਾ ਨੇ ਸਫ਼ਾਈ ਪੇਸ਼ ਕੀਤੀ।

ਅਸੀਂ ਉੱਠ ਕੇ ਮੈਦਾਨ ਤੋਂ ਬਾਹਰ ਆ ਗਏ। ਮੈਂ ਹੀਰਾ ਨੂੰ ਗੇਟ ਤਕ ਛੱਡਣ ਗਿਆ। ਰਿਕਸ਼ਾ ਬੁਲਾਇਆ ਅਤੇ ਉਹ ਰਿਕਸ਼ੇ ਵਿਚ ਬੈਠ ਆਪਣੇ ਬਾਪੂ ਜੀ ਨੂੰ ਮਿਲਣ ਮੰਡੀ ਵੱਲ ਚਲੀ ਗਈ। ਮੈਂ ਵਾਪਸ ਆ ਕੇ ਕੰਟੀਨ ਵਾਲੇ ਨੂੰ ਪੈਸੇ ਦਿੱਤੇ ਅਤੇ ਸਾਈਕਲ ਸਟੈਂਡ ਤੋਂ ਸਾਈਕਲ ਚੁੱਕ ਘਰ ਵੱਲ ਨੂੰ ਹੋ ਪਿਆ।

## ਤੇਤੀਵਾਂ



ਹੀਰਾ ਅਤੇ ਗੁਰਮੀਤ ਦੇ ਇਕੱਠੇ ਹੀ ਇਕੋ ਦਿਨ ਰੂਪਗੜ੍ਹ ਆਉਣ ਦੀ ਘਟਨਾ ਨੇ ਉਸੇ ਦਿਨ ਤੋਂ ਮੇਰੇ ਦਿਮਾਗ਼ ਵਿਚ ਖਲਬਲੀ ਜਿਹੀ ਪਾਈ ਹੋਈ ਸੀ। ਉਨ੍ਹਾਂ ਦੀ ਆਪਸ 'ਚ ਕੋਈ ਗੱਲ ..... ਕੋਈ ਸਾਂਝ ਸ਼ੁਰੂ ਹੋ ਗਈ ਲੱਗਦੀ ਸੀ, ਹੈਂ ? ਪਰ ਮੈਂ ਫਿਰ ਆਪਣੇ ਆਪ 'ਤੇ ਖਿਝਦਾ ਅਤੇ ਮਨ ਨੂੰ ਕਾਬੂ 'ਚ ਰਹਿਣ ਲਈ ਕਹਿੰਦਾ। "ਤੈਂ ਦੱਸ ਭਲੇ-ਮਾਣਸਾ, ਇਨ੍ਹਾਂ ਕੰਮਾਂ ਵਿਚੋਂ ਕੀ ਲੈਣਾ ਐ, ਕੀ ਖੱਟਣਾ ਐ ? ਅਜੇ ਤਾਂ ਰੋਟੀ-ਪਾਣੀ ਦਾ ਪ੍ਰਬੰਧ ਹੋਣਾ ਬਾਕੀ ਐ, ਹੋਰ ਤਾਂ ਹੋਰ। ਮੋੜ ਲੈ ਮਨ ਦੀਆਂ ਮੁਹਾਰਾਂ ਬੰਦਾ ਬਣ ਕੇ .....।" ਮੈਂ ਵਾਰ ਵਾਰ ਆਪਣੇ ਮਨ ਨੂੰ ਸਮਝਾਉਂਦਾ।

ਮੈਂ ਮਾਂ ਅਤੇ ਘੋਨੂੰ ਨੂੰ ਸਾਈਕਲ 'ਤੇ ਬਿਠਾ ਕੇ, ਇਸੇ ਘਟਨਾ ਤੋਂ ਬਾਅਦ ਨੰਦੀ ਦੀ ਖ਼ਬਰ-ਸਾਰ ਲੈਣ ਲਈ ਉਹਦੇ ਪੇਕੇ ਗਿਆ ਸਾਂ। ਮਾਂ ਨਾਲ ਮੈਂ ਸਾਰੇ ਰਸਤੇ ਕੋਈ ਬਹੁਤੀ ਗੱਲ-ਬਾਤ ਨਹੀਂ ਸੀ ਕੀਤੀ, ਜੋ ਮੇਰੇ ਸੁਭਾਓ ਦੇ ਉਲਟ ਸੀ। ਗੱਲਾਂ ਕਰ ਕਰ ਮੈਨੂੰ ਬਹੁਤ ਅਨੰਦ ਆਉਂਦਾ ਸੀ। ਨੰਦੀ ਦੀ ਹਾਲਤ ਵੇਖ ਕੇ ਮੈਂ ਅਤੇ ਬੇਬੇ ਨੇ ਆਪਣੇ ਮਨਾਂ 'ਚ ਹਿਸਾਬ ਲਗਾ ਲਿਆ ਸੀ ਕਿ ਹੁਣ ਉਹ ਬਹੁਤ ਦਿਨ ਨਹੀਂ ਸੀ ਕੱਢਦੀ, ਕਦੀ ਭੀ ਭੈੜੀ ਖ਼ਬਰ ਸਾਨੂੰ ਮਿਲ ਸਕਦੀ ਸੀ। ਸਾਡੇ ਵਾਪਸ ਤੁਰਨ ਤੋਂ ਪਹਿਲਾਂ ਨੰਦੀ ਨੇ ਘੋਨੂੰ ਨੂੰ ਬਹੁਤ ਲਾਡ-ਪਿਆਰ ਕੀਤਾ ਸੀ। ਅਸੀਂ ਠੰਢੇ ਜਿਹੇ ਦਿਲਾਂ ਨਾਲ ਵਾਪਸ ਪਿੰਡ ਪਰਤ ਆਏ ਸਾਂ।

ਇਨ੍ਹਾਂ ਸਾਰੀਆਂ ਘਟਨਾਵਾਂ ਦਾ ਅਸਰ ਮੇਰੇ 'ਤੇ ਹੋਣ ਕਾਰਨ, ਮੈਂ ਕਈ ਦਿਨਾਂ ਦਾ



 

ਉਖੜਿਆ ਉਖੜਿਆ ਰਹਿੰਦਾ ਸਾਂ। ਬੇਬੇ ਨੇ ਮੈਨੂੰ ਅਤੇ ਬਾਪੂ ਨੂੰ ਚਾਹ ਦੇ ਕੇ ਮੱਝ ਦੀ ਧਾਰ ਕੱਢੀ। ਫਿਰ ਇਧਰ-ਉਧਰ ਦੇ ਕੰਮ-ਕਾਜ ਕਰਦੀ ਰਹੀ। ਮੈਂ ਆਪਣੀਆਂ ਕਿਤਾਬਾਂ ਦੀ ਫੋਲਾ-ਫਾਲੀ ਕਰ ਰਿਹਾ ਸੀ ਅਤੇ ਬੇਬੇ ਨੇ ਆਟਾ ਗੁੰਨਣਾ ਸ਼ੁਰੂ ਕੀਤਾ ਸੀ। ਜਦੋਂ ਉਸਨੇ ਆਟਾ ਗੁੰਨ੍ਹ ਕੇ ਪਰਾਤ ਨੂੰ ਪੋਣੇ ਨਾਲ ਢੱਕ ਦਿੱਤਾ ਅਤੇ ਮੇਰੇ ਵੱਲ ਮੂੰਹ ਕਰ ਕੇ ਬੋਲੀ, "ਤੂੰ ਪਾਠ ਹੀ ਕਰ ਲਿਆ ਕਰ। ਰੱਬ ਨੂੰ ਯਾਦ ਕਰੂੰਗੇ ਤਾਂ ਕੁਛ ਸੁਣਵਾਈ ਹੋਊਗੀ। ਹੋਰ ਸਭ ਹੱਥ-ਪੱਲੇ ਮਾਰ ਲਏ, ਨਾਲੇ ਤੇਰਾ ਇਮਤਿਹਾਨ ਵੀ ਸਿਰ 'ਤੇ ਆਇਆ ਖੜਾ ਐ ..... ਮਨ ਨੂੰ ਇਕਾਗਰ ਕਰਨ ਵਿਚ ਮੱਦਤ ਮਿਲੂਗੀ।" ਬੇਬੇ ਦੀ ਗੱਲ ਸੁਣ ਕੇ ਮੈਨੂੰ ਅਹਿਸਾਸ ਹੋਇਆ ਕਿ ਕਿਵੇਂ ਮਾਂ ਨੂੰ ਆਪਣੀ ਔਲਾਦ ਦੀ ਮਨ-ਪੀੜਾ ਦੀ ਖ਼ਬਰ ਹੋ ਜਾਂਦੀ ਏ। ਉਸ ਨੂੰ ਪਤਾ ਸੀ ਕਿ ਮੈਂ ਕਿਉਂ ਦੁਖੀ ਸਾਂ। ਬੇਬੇ ਨੇ ਮੈਨੂੰ ਕਈ ਸਾਲ ਸਵੇਰੇ ਜਪੁ ਜੀ ਅਤੇ ਸੰਞ ਵੇਲੇ ਰਹਰਾਸਿ ਦਾ ਨਿਤਨੇਮ ਨਾਲ ਪਾਠ ਕਰਦੇ ਵੇਖਿਆ ਸੀ। ਸੰਞ ਦੇ ਵੇਲੇ ਜ਼ਿਆਦਾ ਵਿਹਲ ਹੋਣ ਕਰਕੇ ਮੈਂ ਰਹਰਾਸਿ ਸਾਲੋ-ਸਾਲ ਪੂਰੇ ਨਿਤਨੇਮ ਨਾਲ ਕਰਦਾ ਰਿਹਾ ਸਾਂ, ਭਾਵੇਂ ਜਪੁ ਜੀ ਦੇ ਪਾਠ 'ਚ ਮੈਥੋਂ ਸਵੇਰ ਦਾ ਵੇਲਾ ਹੋਣ ਕਰਕੇ ਮੈਥੋਂ ਇਸ ਤਰ੍ਹਾਂ ਦੀ ਨਿਰੰਤਰਤਾ ਨਾ ਰੱਖੀ ਜਾਂਦੀ। ਪਰ ਮੈਨੂੰ ਜਪੁ ਜੀ ਪੂਰਾ ਕੰਠ ਸੀ ਅਤੇ ਮੈਂ ਕਦੀ ਕਦਾਈਂ ਕਾਲਜ ਨੂੰ ਜਾਂਦਿਆਂ ਰਸਤੇ ਵਿਚ ਹੀ ਜਪੁ ਜੀ ਦੀਆਂ ਕੁਝ ਪੌੜੀਆਂ ਦੁਹਰਾਂਦਾ ਹੁੰਦਾ ਸਾਂ, ਪਰ ਮੈਨੂੰ ਰਹਰਾਸਿ ਚੰਗੀ ਤਰ੍ਹਾਂ ਕੰਠ ਨਹੀਂ ਸੀ। ਪਿਛਲੇ ਤਿੰਨ ਕੁ ਸਾਲਾਂ ਤੋਂ ਮੈਂ ਗੁਟਕੇ ਨੂੰ ਲੈ ਕੇ ਪਾਠ ਨਹੀਂ ਸੀ ਕੀਤਾ। ਅੱਜ ਮਾਂ ਦੇ ਉਪਦੇਸ਼ ਨੂੰ ਸੁਣ ਕੇ ਮੇਰੇ ਅੰਦਰ ਭੀ ਪਾਠ ਫਿਰ ਤੋਂ ਕਰਨ ਦੀ ਉਤਸੁਕਤਾ ਜਾਗੀ। ਇਸ ਲਈ ਮੈਂ ਕਿਧਰੇ ਹੋਰ ਵੇਖਦਿਆਂ ਅਤੇ ਮਨ ਦੀ ਤਾਣੀ-ਬਾਣੀ 'ਚ ਉਲਝਿਆਂ ਹੀ ਬੇਬੇ ਨੂੰ ਜੁਆਬ 'ਚ ਕਿਹਾ, "ਹਾਂ, ਬੇਬੇ, ਪਾਠ ਤਾਂ ਜ਼ਰੂਰ ਕਰਨਾ ਚਾਹੀਦਾ ਏ, ਤਦ ਹੀ ਕੁਛ ਆਧਾਰ ਹੋਊ ਸਭ ਦਾ।"

ਬੇਬੇ ਫਿਰ ਆਪਣੇ ਹੋਰ ਘਰ ਦੇ ਛੋਟੇ-ਮੋਟੇ ਕੰਮਾਂ 'ਚ ਜੁੱਟ ਗਈ ਅਤੇ ਮੈਂ ਭੀ ਆਪਣੀ ਕਿਤਾਬ ਪੜ੍ਹਨ ਲੱਗ ਪਿਆ।

## ਚੌਤੀਵਾਂ

ਮੈਂ ਉਸ ਦਿਨ ਕਾਲਜ ਜਾਣ ਤੋਂ ਪਹਿਲਾਂ ਹੀ ਚਰ੍ਹੀ ਦੀ ਪੂਲੀ ਖੋਲ੍ਹ ਕੇ ਮਸ਼ੀਨ ਦੇ ਪਰਨਾਲੇ 'ਚ ਅੜਾ ਕੇ ਟੁੱਕਣੀ ਸ਼ੁਰੂ ਕਰ ਦਿੱਤੀ। ਇਹ ਭੀ ਧਿਆਨ ਨਾ ਰਿਹਾ ਕਿ ਨਾਲ ਪਿਆ ਬਰਸੀਮ ਭੀ ਇਹਦੇ 'ਚ ਮਿਲਾਉਣਾ ਸੀ। ਫਿਰ ਜਦੋਂ ਅੱਧੀ ਪੂਲੀ ਟੁੱਕੀ ਗਈ ਤਾਂ ਮੈਂ ਮਸ਼ੀਨ ਦਾ ਹੈਂਡਲ ਛੱਡ ਕੇ ਬਰਸੀਮ ਦਾ ਰੁੱਗ ਭਰ ਕੇ ਪਰਨਾਲੇ 'ਚ ਭਰ ਦਿੱਤਾ ਅਤੇ ਫਿਰ ਮਸ਼ੀਨ ਗੇੜਨ ਲੱਗ ਪਿਆ। ਬਾਪੂ ਨੇ ਮੈਨੂੰ ਇਉਂ ਇਕੱਲੇ ਨੂੰ ਟੋਕਾ ਕਰਦੇ ਵੇਖਿਆ ਅਤੇ ਕੋਲ ਆ ਕੇ ਆਪ ਰੁੱਗ ਲਾਉਣ ਲੱਗਿਆਂ ਕਹਿਣ ਲੱਗਾ, "ਐਤਰ੍ਹਾਂ ਨਾ ਕਰਿਆ ਕਰ ਪੁੱਤ, ਹਫ਼ ਜਾਵੇਂਗਾ। ਮੈਂ ਜੂ ਹੈਗਾਂ। ਅਜੇ ਤਾਂ ਮੈਂ ਇਕੱਲਾ ਹੀ ਬਥੇਰਾ ਐਂ, ਤੂੰ ਆਪਣੀ ਪੜ੍ਹਾਈ ਵੱਲ ਧਿਆਨ ਧਰ।" ਅਸੀਂ ਟੋਕੇ ਦਾ ਕੰਮ ਮੁਕਾ ਲਿਆ। ਬਾਪੂ ਆਪਣੇ ਸੰਦ ਜਿਹੇ ਪਰਖਦਾ ਰਿਹਾ ਅਤੇ ਮੈਂ ਹੱਥ ਪੈਰ ਧੋ



 

ਕੇ ਸਾਈਕਲ ਨੂੰ ਲੈ ਕੇ ਜਾਣ ਲਈ ਤਿਆਰੀ ਕਰਨ ਲੱਗ ਪਿਆ।

ਮੈਨੂੰ ਪਤਾ ਸੀ ਕਿ ਅੰਗਰੇਜ਼ੀ ਦੇ ਪ੍ਰੋਫ਼ੈਸਰ ਕਪੂਰ ਨੇ ਅੱਜ ਅਖ਼ੀਰਲੀ ਘੰਟੀ ਪੜ੍ਹਾਉਣੀ ਸੀ। ਮੈਂ ਉਸ ਦਾ ਲੈਕਚਰ ਕਦੀ ਭੀ ਖੁੰਝਾਉਣਾ ਨਹੀਂ ਸਾਂ ਚਾਹੁੰਦਾ। ਮੈਨੂੰ ਉਸ ਦੀਆਂ ਸਾਹਿਤ ਅਤੇ ਸਮਾਜ ਦੀਆਂ ਗੱਲਾਂ ਸੁਣ ਕੇ ਬਹੁਤ ਹੀ ਅਨੰਦ ਆਉਂਦਾ ਸੀ। ਇਸ ਲਈ ਮੈਂ ਮਾਂ ਦੇ ਵਾਰ ਵਾਰ ਕਹਿਣ 'ਤੇ ਭੀ 'ਰੋਟੀ ਜ਼ਰੂਰ ਖਾ ਕੇ ਜਾਈਂ' ਮੈਂ ਘਰੋਂ ਸਾਈਕਲ ਬਾਹਰ ਕੱਢਿਆ ਅਤੇ ਅੱਡੀ ਦੇ ਕੇ ਕਾਲਜ ਦੇ ਰਾਹ ਪੈ ਗਿਆ। ਮੈਂ ਪਹਿਲੋ ਪੰਜ-ਸੱਤ ਕਿਲੋਮੀਟਰ ਆਪਣੇ ਆਪ ਨਾਲ ਗੱਲਾਂ ਕਰਦਾ ਅਤੇ ਮਨ 'ਚ ਇਹ ਕਿਆਸੇ ਲਗਾਉਂਦਾ ਕਿ ਪ੍ਰੋਫ਼ੈਸਰ ਕਪੂਰ ਅੱਜ ਕੀ ਪੜ੍ਹਾਏਗਾ, ਸਾਈਕਲ ਚਲਾਉਂਦਾ, ਧੁੱਪ ਮਾਣਦਾ ਸਫ਼ਰ ਤੈਅ ਕਰਦਾ ਰਿਹਾ। ਮੈਂ ਅੱਜ ਨਦੀ ਵਿਚੋਂ ਭੀ, ਜਿਸ 'ਤੇ ਪੀ.ਡਬਲਿਉ.ਡੀ. ਵਾਲਿਆਂ ਸਰਕੜਾ ਵਿਛਾ ਦਿੱਤਾ ਸੀ, ਬੇਧਿਆਨੇ ਹੀ ਸਾਈਕਲ 'ਤੇ ਚੜ੍ਹੇ-ਚੜ੍ਹਾਏ ਨੇ ਹੀ ਪਾਰ ਹੋਣਾ ਚਾਹਿਆ। ਪਰ ਦੇਖੋ, ਨਦੀ ਦੇ ਅੱਧ 'ਚ ਹੀ ਗਿਆ ਸਾਂ ਕਿ ਇਕ ਪੈਡਲ ਨਿਕਲ ਕੇ ਗਿਰ ਗਿਆ। ਮੈਨੂੰ ਬਹੁਤ ਚਿੰਤਾ ਹੋਈ ਕਿ ਹੁਣ ਕੀ ਹੋਊ, ਕਿਉਂਕਿ ਮੇਰੀ ਜੇਬ 'ਚ ਕੇਵਲ ਡੇਢ ਰੁਪਿਆ ਹੀ ਸੀ ਅਤੇ ਪੈਡਲ ਘੱਟੋ-ਘੱਟ ਤਿੰਨ ਰੁਪਏ ਦਾ ਪੈਣਾ ਸੀ। ਭਾਵੇਂ ਮੈਂ ਦੇਬੂ ਸਾਈਕਲ ਠੀਕ ਕਰਨ ਵਾਲੇ ਤੋਂ ਕਦੀ ਪੈਂਚਰ, ਕਦੀ ਹੈਂਡਲ ਸਿੱਧਾ ਕਰਵਾਉਂਦਾ ਹੀ ਰਹਿੰਦਾ ਸਾਂ ਅਤੇ ਹਵਾ ਭੀ ਉਹਦੇ ਪੰਪ ਨਾਲ ਮੁਫ਼ਤ 'ਚ ਹੀ ਭਰਦਾ ਰਹਿੰਦਾ ਸਾਂ, ਮੇਰੀ ਸਾਂਝ ਉਸ ਨਾਲ ਇਤਨੀ ਨਹੀਂ ਸੀ ਬਣੀ ਕਿ ਮੈਂ ਉਹਨੂੰ ਹਿੰਮਤ ਕਰ ਕੇ ਕਹਿ ਸਕਦਾ ਕਿ ਉਹ ਨਵਾਂ ਪੈਡਲ ਪਾ ਦੇਵੇ ਅਤੇ ਪੈਸੇ ਮੈਂ ਕੱਲ੍ਹ ਦੇ ਦਿਆਂਗਾ। ਮੈਂ ਪੈਡਲ ਚੁੱਕ ਕੇ ਕਿਤਾਬਾਂ ਵਾਲੇ ਝੋਲੇ ਵਿਚ ਪਾ ਲਿਆ ਅਤੇ ਕੁਝ ਜ਼ੋਰ ਲਗਾ ਕੇ ਸਾਈਕਲ ਚਲਾਉਂਦਾ ਕਾਲਜ ਪਹੁੰਚ ਗਿਆ। ਮੈਂ ਮਨ ਬਣਾ ਲਿਆ ਸੀ ਕਿ ਪ੍ਰੋਫ਼ੈਸਰ ਕਪੂਰ ਦੀ ਅੰਗਰੇਜ਼ੀ ਦੀ ਘੰਟੀ ਲਗਾ ਕੇ ਮੈਂ ਘਰ ਵਾਪਸ ਚਲਾ ਜਾਣਾ ਏ। ਦੇਬੂ ਦੀ ਦੁਕਾਨ ਤੋਂ ਪੈਡਲ ਕਸਾ ਕੇ ਸਾਈਕਲ ਲੈ ਜਾਊਂਗਾ ਅਤੇ ਨਵਾਂ ਪੈਡਲ ਕਿਸੇ ਹੋਰ ਦਿਨ ਹੀ ਪਵਾਊਂਗਾ।

ਮੈਂ ਪਹਿਲੀ ਘੰਟੀ ਲੇਟ ਹੋਣ ਕਰਕੇ ਛੱਡ ਦਿੱਤੀ। ਵੈਸੇ ਭੀ ਪੰਜਾਬੀ ਦਾ ਪ੍ਰੋਫ਼ੈਸਰ ਸਮਝਦਾ ਸੀ ਕਿ ਪੰਜਾਬੀ ਦਾ ਕੀ ਪੜ੍ਹਾਉਣਾ ਏ ? ਨਾਲੇ ਪੰਜਾਬੀ ਪੜ੍ਹਨ ਵਾਲਿਆਂ ਨੇ ਇੰਜੀਨੀਅਰ, ਡਾਕਟਰ ਜਾਂ ਕੋਈ ਵੱਡਾ ਅਫ਼ਸਰ ਥੋੜ੍ਹਾ ਬਣਨਾ ਸੀ ? ਮੈਂ ਕਦੀ ਨੋਟਿਸ ਬੋਰਡ ਪੜ੍ਹਦਾ, ਕਦੀ ਕੁੜੀਆਂ ਨੂੰ ਵੇਖਦਾ ਅਤੇ ਕਦੀ ਕਿਸੇ ਮੁੰਡੇ ਕੁੜੀ ਨੂੰ ਝਗੜਦੇ ਵੇਖਦੇ ਹੋਏ ਨੇ ਪਹਿਲੀ ਘੰਟੀ ਦਾ ਸਮਾਂ ਬਿਤਾ ਦਿੱਤਾ।

ਦੂਸਰੀ ਘੰਟੀ ਵੱਜ ਚੁੱਕੀ ਸੀ ਅਤੇ ਮੈਂ ਘੰਟੀ ਸ਼ੁਰੂ ਹੋਣ ਤੋਂ ਪਹਿਲਾਂ, ਪੰਜ ਕੁ ਮਿੰਟ ਲੈਕਚਰ ਹਾਲ ਵਿਚ ਬੈਠ ਗਿਆ। ਬਾਕੀ ਮੁੰਡੇ ਕੁੜੀਆਂ ਭੀ ਆ ਆ ਸੀਟਾਂ 'ਤੇ ਬੈਠਦੇ ਰਹੇ ਅਤੇ ਪ੍ਰੋਫ਼ੈਸਰ ਕਪੂਰ ਦੀ ਉਡੀਕ ਕਰਨ ਲੱਗੇ।

ਜਦੋਂ ਪ੍ਰੋਫ਼ੈਸਰ ਅਮੀਰ ਚੰਦ ਕਪੂਰ ਆਪਣੀਆਂ ਪੰਜ-ਛੇ ਕਿਤਾਬਾਂ, ਡਾਇਰੀ ਅਤੇ ਦੋ-ਤਿੰਨ ਕਾਪੀਆਂ ਚੁੱਕੀ ਲੈਕਚਰ ਹਾਲ ਵਿਚ ਦਾਖਲ ਹੋਇਆ ਤਾਂ ਅਸੀਂ ਪਹਿਲਾਂ ਦੀ ਤਰ੍ਹਾਂ ਹੀ ਖੜੋ ਕੇ ਉਸ ਦਾ ਸਵਾਗਤ ਕਰਨਾ ਚਾਹਿਆ।

"ਸਿੱਟ ਡਾਊਨ, ਬੋਆਇਜ਼ ਐਂਡ ਗਰਲਜ਼, ਆਫ਼ ਕੋਰਸ", ਕਹਿ ਕੇ ਉਹ ਕੁਰਸੀ 'ਤੇ ਬਹਿ ਗਿਆ। "ਆਈ ਐਮ ਹੈਪੀ ਦੈਟ ਮੋਸਟ ਆਫ਼ ਯੂ ਆਰ ਗੋਇੰਗ ਟੂ ਅਟੈਂਡ ਦ ਲਾਸਟ ਪੀਰੀਅਡ ਆਫ਼ ਦਿਸ ਈਅਰ। ਬਟ ਟੂਡੇ ਆਈ ਵਿੱਲ ਨਾਟ ਲੈਕਚਰ ਆਨ ਐਨੀਥਿੰਗ ਫਰੌਮ ਯੂਅਰ ਸਿਲੇਬਸ। ਆਈ ਵਿੱਲ ਰਾਦਰ ਰੀਡ ਆਊਟ ਸਮ ਸਲੈਕਟਡ ਪੋਰਸ਼ਨਜ਼ ਆਫ਼ ਦ ਪੋਇਮਜ਼

ਆਫ਼ ਦੋਜ਼ ਗਰੇਟ ਇੰਗਲਿਸ਼ ਪੋਇਟਸ ਬਾਈ ਹੂਮ ਆਈ ਫੀਲ ਮੋਸਟ ਇਮਪਰੈਸਡ। ਆਈ ਹੈਵ ਨੋਟਡ ਦੈੱਮ ਇਨ ਮਾਈ ਡਾਇਰੀ ਐਂਡ ਆਈ ਵਿੱਲ ਰੀਡ ਆਊਟ ਟੂ ਯੂ, ਵਨ ਬਾਈ ਵਨ। ਹੇਅਰ ਆਰ ਦ ਫਿਊ ਲਾਈਨਜ਼ ਆਫ਼ ਡੀ. ਐੱਚ. ਲਾਰੰਸ ਫਰੌਮ ਹਿਜ਼ ਪੋਇਮ 'ਦ ਬਾਡੀ ਆਫ਼ ਗਾਡ'

ਗਾਡ ਇਜ਼ ਦ ਗ੍ਰੇਟ ਅਰਜ ਦੈਟ ਹੈਜ਼ ਨਾਟ ਯੈੱਟ ਫਾਊਂਡ ਏ ਬਾਡੀ
ਐਂਡ ਬੀਕੱਮਜ਼ ਐਟ ਲਾਸਟ ਹੈਲਨ ਆਰ ਨਿਨੋਨ ਐਂਡ ਲਵਲੀ ਐਂਡ
ਐਟ ਹਰ ਬੈਸਟ ਐਂਡ ਹਰ ਮੋਸਟ ਬਿਊਟੀਫੁੱਲ, ਬੀਇੰਗ ਗਾਡ, ਮੇਡ ਮੈਨੀਫੈਸਟ
ਐਨੀ ਕਲੀਅਰ ਐਂਡ ਫੀਅਰਲੈੱਸ ਮੈਨ ਬੀਇੰਗ ਗਾਡ, ਵੈਰੀ ਗਾਡ
ਦੇਅਰ ਇਜ਼ ਨੋ ਗਾਡ ਅਪਾਰਟ ਫਰੌਮ ਪੋਪੀਜ਼ ਐਂਡ ਫਲਾਇੰਗ ਫਿਸ਼
ਮੈਨ ਸਿੰਗਿੰਗ ਸੌਂਗਜ਼ ਐਂਡ ਵਿਮੈਨ ਬਰੱਸ਼ਿੰਗ ਦੇਅਰ ਹੇਅਰ ਇਨ ਦ ਸੱਨ
ਦ ਲਵਲੀ ਥਿੰਗਜ਼ ਆਰ ਗਾਡ ਦੈਟ ਹੈਜ਼ ਕਮ ਟੂ ਪਾਸ ....."

"ਸਰ, ਇਨ ਗੁਰਬਾਣੀ ਆਲਸੋ, ਗਾਡ ਇਜ਼ ਡਿਸਕਰਾਈਬਡ ਐਜ਼ ਦ 'ਨਿਰਭਉ' (ਫੀਅਰਲੈੱਸ ਆਰ ਦ ਅਨਅਟੈਚਡ ਟੂ ਐਨੀਥਿੰਗ) ਐਂਡ ਨਿਰਵੈਰ (ਅਨਇਨੀਮੀਕਲ) ..... ਇਨ ਫੈਕਟ ਐਵਰੀ ਹਿਊਮਨ ਬੀਇੰਗ ਇਜ਼ ਸਪੋਜ਼ਡ ਟੂ ਅਸਪਾਇਰ ਟੂ ਦੈਟ ਸਟੇਟ ਆਫ਼ ਹਿਊਮਨ ਪਰਸਨੈਲਿਟੀ .....।"

ਮੈਂ ਪ੍ਰੋਫ਼ੈਸਰ ਦੇ 'ਫੀਅਰਲੈੱਸ' ਅਤੇ ਗਾਡ ਐਂਡ ਵੈਰੀ ਗਾਡ ਸ਼ਬਦ ਸੁਣ ਕੇ ਖ਼ੁਸ਼ ਹੋਇਆ ਅਤੇ ਉਪਰਲੇ ਸ਼ਬਦ ਕਹਿਣੋਂ ਨਾ ਰਹਿ ਸਕਿਆ।

"ਯੈੱਸ, ਯੈੱਸ, ਕੁਲਦੀਪ! ਇਟ ਇਜ਼ ਸੋ। ਗੁਰਬਾਣੀ ਇਜ਼ ਏ ਕੰਪਲੀਟ ਫ਼ਿਲਾਸਫ਼ੀ ਇਨ ਇਟਸੈਲਫ਼।" ਪ੍ਰੋਫ਼ੈਸਰ ਨੇ ਖ਼ੁਸ਼ ਹੋ ਕੇ ਕਿਹਾ।

ਜਦੋਂ ਪ੍ਰੋਫ਼ੈਸਰ ਅਜੇ ਆਪਣੀ ਡਾਇਰੀ ਦੇ ਹੋਰ ਵਰਕੇ ਫਰੋਲ ਹੀ ਰਿਹਾ ਸੀ ਤਾਕਿ ਕਿਸੇ ਹੋਰ ਅੰਗਰੇਜ਼ੀ ਦੇ ਕਵੀ ਦੀ ਕੋਈ ਕਵਿਤਾ ਸਾਨੂੰ ਸੁਣਾਵੇ, ਮੇਰੇ ਵਾਲੇ ਬੈਂਚ ਦੇ ਬਿਲਕੁਲ ਦੂਸਰੇ ਸਿਰੇ 'ਤੇ ਬੈਠੀਆਂ ਦੋ ਕੁੜੀਆਂ ਨੇ ਆਪਣੇ ਹੱਥਾਂ ਨੂੰ ਇਸ ਤਰ੍ਹਾਂ ਹਿਲਾਇਆ ਜਿਵੇਂ ਉਹ ਕੁਝ ਪੁੱਛਣਾ ਚਾਹੁੰਦੀਆਂ ਹੋਣ।

"ਸਰ, ਇਫ ਯੂ ਕੁੱਡ ਐਕਸਪਲੇਨ ਇਟ ਬਾਈ ਏ ਫਿਊ ਮੋਰ ਇੰਸਟਾਂਸਿਜ਼ .....।" ਮਿਸ ਹਰਪ੍ਰੀਤ ਚਾਵਲਾ, ਜੋ ਆਪਣੀ ਸੁੰਦਰਤਾ ਲਈ ਸਾਰੇ ਕਾਲਜ ਵਿਚ ਮਸ਼ਹੂਰ ਸੀ, ਝਕਦੀ ਝਕਦੀ ਨੇ ਖੜੀ ਹੋ ਕੇ ਕਿਹਾ। ਇਹ ਸੁਣ ਕੇ ਪ੍ਰੋਫ਼ੈਸਰ ਕਪੂਰ ਨੇ ਆਪਣੀ ਕੁਰਸੀ ਨੂੰ ਛੱਡ ਕੇ ਇਕ ਹੱਥ ਆਪਣੀ ਪੈਂਟ ਦੀ ਜੇਬ ਵਿਚ ਪਾ ਲਿਆ ਅਤੇ ਇਧਰ-ਉਧਰ ਤੁਰਨ-ਫਿਰਨ ਲੱਗ ਗਿਆ, ਜਿਵੇਂ ਉਹ ਉਤੇਜਿਤ ਹੋ ਕੇ ਕਰਿਆ ਕਰਦਾ ਸੀ। ਪੂਰੀ ਜਮਾਤ ਵੱਲ ਨੂੰ ਸੰਬੋਧਨ ਹੋ ਕੇ ਪ੍ਰੋਫ਼ੈਸਰ ਬੋਲਣ ਲੱਗਾ, "ਮਿਸ ਚਾਵਲਾ, ਦੇਅਰ ਇਜ਼ ਨਾਟ ਏ ਸਿੰਗਲ ਵਰਡ ਹੂਜ਼ ਮੀਨਿੰਗ ਯੂ ਡਾਂਟ ਫਾਲੋ ..... ਦ ਪੁਆਇੰਟ ਲਾਰੰਸ ਵਾਂਟਸ ਟੂ ਮੇਕ ਇਜ਼ ਦੈਟ ਵੁਈ ਨੀਡ ਨਾਟ ਡੈਸਪ੍ਰੇਟਲੀ ਟਰਾਈ ਟੂ ਸਰਚ ਫਾਰ ਦ ਬਾਡੀ ਆਫ਼ ਗਾਡ। ਆਲ ਬਿਊਟੀਫੁੱਲ ਥਿੰਗਸ ਐਸਪੈਸ਼ਲੀ ਦ ਵਿਮੈਨ, ਐਂਡ ਬੋਲਡ ਐਂਡ ਫੀਅਰਲੈੱਸ ਮੈਨ, ਆਰ ਦ ਮੈਨੀਫੈਸਟੇਸ਼ਨ ਆਫ਼ ਗਾਡ। ਐਟ ਦ ਮੋਮੈਂਟ, ਆਈ ਕਾਂਟ ਗਿਵ ਏ ਬੈਟਰ ਇੰਸਟਾਂਸ ਦੈਨ ਯੂ, ਯੂਅਰਸੈਲਫ਼।" ਜਦ ਤਕ ਪ੍ਰੋਫ਼ੈਸਰ ਨੇ ਪਿਛਲਾ ਵਾਕ ਬੋਲਿਆ, ਉਦੋਂ ਤਕ ਉਸ ਨੇ ਦੋਵੇਂ ਹੱਥ ਪੈਂਟ ਦੀਆਂ ਜੇਬਾਂ ਵਿਚ ਪਾ ਲਏ ਸਨ ਅਤੇ ਪੈਰਾਂ ਉੱਤੇ ਭਾਰ ਪਾ ਕੇ ਹਰਪ੍ਰੀਤ ਵੱਲ ਨੂੰ ਸੰਬੋਧਨ ਹੋ ਕੇ ਪਿਛਲੇ ਸ਼ਬਦ ਬੋਲੇ। "ਵੱਟ ਡੂ ਯੂ ਸੇ, ਦਵਿੰਦਰ ?"



 

ਪ੍ਰੋਫ਼ੈਸਰ ਨੇ ਉਸ ਮੁੰਡੇ ਵੱਲ ਨੂੰ ਹੱਥ ਦਾ ਇਸ਼ਾਰਾ ਕਰ ਕੇ ਕਿਹਾ, ਜੋ ਕੁੜੀਆਂ ਨਾਲ ਗੱਲਾਂ ਕਰਨ ਦਾ ਕੋਈ ਭੀ ਅਵਸਰ ਨਹੀਂ ਸੀ ਖੁੰਝਾਉਂਦਾ ਹੁੰਦਾ।

"ਯੈੱਸ ਸਰ, ਆਈ ਫੁਲੀ ਐਗਰੀ ਵਿਦ ਯੂ ਸਰ। ਨੋ ਮੈਨ'ਜ਼ ਲਾਈਫ ਇਜ਼ ਕੰਪਲੀਟ ਵਿਦਾਉਟ ਏ ਬਿਊਟੀਫੁੱਲ ਵੂਮੈਨ .... ਸਰ!" ਦਵਿੰਦਰ ਜਦ ਬੋਲ ਹੀ ਰਿਹਾ ਸੀ ਤਦ ਮਿਸ ਚਾਵਲਾ ਸ਼ਰਮਾ ਕੇ ਮੂੰਹ ਨੀਚੇ ਕਰਕੇ ਬੈਠ ਗਈ। ਪ੍ਰੋਫ਼ੈਸਰ ਕੁਰਸੀ 'ਤੇ ਜਾ ਕੇ ਬੈਠ ਗਿਆ ਅਤੇ ਕੋਈ ਹੋਰ ਕਵਿਤਾ ਲੱਭਣ ਦਾ ਯਤਨ ਕਰਨ ਲੱਗ ਪਿਆ। ਜਮਾਤ 'ਚ ਅਜੇ ਚੁੱਪ-ਚਾਪ ਹੀ ਸੀ ਕਿ ਮੈਂ ਝਕਦੇ ਹੋਏ ਬੋਲਣ ਲੱਗਾ, "ਸਰ, ਸ਼ੈਲੇ ਕੈਨ ਬੀ ਸੇਫਲੀ ਸੈੱਡ ਟੂ ਬੀ ਦ ਕਿੰਗ ਆਫ਼ ਇੰਗਲਿਸ਼ ਰੋਮਾਂਟਿਕਸ .....।"

"ਨਾਟ ਓਨਲੀ ਦੈਟ, (ਪੀ.ਬੀ.) ਸ਼ੈਲੇ ਅਲਾਂਗਵਿਦ ਅਦਰ ਰੋਮਾਂਟਿਕਸ ਲਾਈਕ ਵਰਡਜ਼ਵਰਥ, ਐੱਸ. ਟੀ. ਕਾਲਰਿਜ, ਕੀਟਸ ਇਨਟਰਪ੍ਰਿਟਡ ਸੋਸਾਇਟੀ ਐਟ ਏ ਮੱਚ ਡੀਪਰ ਲੈਵਲ ..... ਦ ਚਾਰਜ ਆਫ਼ ਐਸਕੇਪਇਜ਼ਮ ਅਗੇਂਸਟ ਦੈੱਮ ਇਜ਼ ਸੁਪਰਫੀਸ਼ੀਅਲ ..... ਦੇ ਵਰ ਰੀਅਲੀ ਰੈਵੋਲਿਊਸ਼ਨਰੀਜ਼। ਸਮ ਆਫ਼ ਦ ਯੰਗ ਪੰਜਾਬੀ ਪੋਇਟਸ ਕਰੰਟਲੀ ਰਾਈਟਿੰਗ ਰਿਜ਼ੈਂਬਲ ਦ ਇੰਗਲਿਸ਼ ਰੋਮਾਂਟਿਕਸ ਇਨ ਵੇਜ਼ ਮੋਰ ਦੈਨ ਵਨ ..... ਐਨੀ ਵੇ .....।" ਫਿਰ ਉਹ ਪਾਣੀ ਪੀਣ ਲੱਗ ਪਿਆ ਅਤੇ ਹੋਰ ਕੋਈ ਕਵਿਤਾ ਪੜ੍ਹਨ ਲਈ ਤਿਆਰ ਹੋਇਆ, "ਹੇਅਰ ਇਜ਼ ਐਨਅਦਰ ਰੋਮਾਂਟਿਕ ਰਾਦਰ ਦ ਪਾਈਨੀਅਰ ਆਫ਼ ਦ ਰੋਮਾਂਟਿਕ ਮੂਵਮੈਂਟ ..... ਵਿਲੀਅਮ ਬਲੇਕ ਯੂ ਮਾਈਟ ਹੈਵ ਹਰਡ ਅਬਾਊਟ ਹਿਮ .....।"

"ਨਾਟ ਮੱਚ ਆਫ਼ ਹਿਮ ਸਰ।" ਅਸੀਂ ਤਿੰਨ-ਚਾਰ ਜਣਿਆਂ ਨੇ ਜੁਆਬ ਦਿੱਤਾ।

"ਹਾਊ ਓਰਿਜਨਲ! ਓ ਹਾਊ ਓਰਿਜਨਲ, ਸਿੰਪਲੀ ਮਾਰਵਲੈੱਸ, ਸਟੂਡੈਂਟਸ।" ਇਹ ਕਹਿੰਦਾ ਕਹਿੰਦਾ ਹੀ ਉਹ ਬਲੇਕ ਦੀਆਂ ਕੁਝ ਲਾਈਨਾਂ ਪੜ੍ਹਨ ਲੱਗ ਪਿਆ:

ਟੂ ਬੇਦ ਇਨ ਦ ਵਾਟਰਜ਼ ਆਫ਼ ਲਾਈਫ ਟੂ ਵਾਸ਼ ਆਫ਼ ਦ ਨਾਟ ਹਿਊਮੈਨ
ਆਈ ਕਮ ਇਨ ਸੈਲਫ-ਅਨਿਲੀਏਸ਼ਨ ਐਂਡ ਦ ਗਰੇਂਜਰ ਆਫ਼ ਇੰਸੀਪੀਰੇਸ਼ਨ
ਆਈ ਐਮ ਓਮਿਟਿੰਗ ਹੀਅਰ ਸਮ ਲਾਈਨਜ਼ ..... ਐਨੀ ਵੇ, ਨੈਕਸਟ ਲਾਈਨ ਇਜ਼ ..... ਟੂ ਕਾਸਟ ਅਸਾਈਡ ਫਰੋਮ ਪੋਇਟਰੀ ਆਲ ਦੈਟ ਇਜ਼ ਨਾਟ ਇੰਸਪੀਰੇਸ਼ਨ।"

*(ਮਿਲਟਨ, ਪਲੇਟ ਚੌਥੀ ਵਿਚੋਂ)*

"ਹੀਅਰ ਇਜ਼ ਐਨਅਦਰ ਐਟ ਵੰਸ ਓਰਿਜਨਲ ਦ ਟਰੈਜ਼ਰਅਰਜ਼ ਆਫ਼ ਹੈਵਨ ਆਰ ਨਾਟ ਨਗੇਸ਼ਨਜ਼ ਆਫ਼ ਪੈਸ਼ਨ ਵੱਟ ਰੀਐਲਟੀਜ਼ ਆਫ਼ ਇਨਟਲੈਕਟ ਫਰੋਮ ਵਿਚ ਆਲ ਦ ਪੈਸ਼ਨਜ਼ ਐਮਨੇਟ ਅਨਕਰਬਡ ਇਨ ਦੇਅਰ ਇਟਰਨਲ ਗਲੋਰੀ।"

"ਆ ਤਾਂ ਕਮਾਲ ਈ ਐ .....।" ਮੇਰੇ ਅੱਗੇ ਦੋ ਕੁੜੀਆਂ ਬੈਠੀਆਂ ਇਹ ਕਹਿੰਦੀਆਂ ਸੁਣੀਆਂ।

ਪ੍ਰੰਤੂ ਅੰਮ੍ਰਿਤਪਾਲ ਕੋਹਲੀ ਉੱਠ ਕੇ ਕਹਿਣ ਲੱਗਾ, "ਦੋ ਦੇਅਰ ਇਜ਼ ਨਾਟ ਮੱਚ ਰਾਹੀਮਿੰਗ, ਰਿਦਮ ਇਜ਼ ਪਲੀਜ਼ਿੰਗ। ਬਟ ਵਿੱਲ ਯੂ ਪਲੀਜ਼ ਪਲੇਸ ਬਲੇਕ'ਜ਼ ਪੋਇਟਰੀ ਇਨ ਇਟ'ਸ ਹਿਸਟਾਰੀਕਲ ਕੰਟੈਕਸਟ?"

"ਓ, ਯੈੱਸ, ਸਰਟੇਨਿਲੀ। ਦ ਏਜ ਪ੍ਰੀਸੀਡਿੰਗ ਇੰਗਲਿਸ਼ ਰੋਮਾਂਟਿਸਿਜ਼ਮ ਇਜ਼ ਕਾਲਡ ਦ ਏਜ ਆਫ਼ ਰੀਜ਼ਨ, ਇਨ ਦ ਪੋਇਟਰੀ ਆਫ਼ ਪੋਪ ਐਂਡ ਅਦਰਜ਼ ਆਫ਼ ਦ ਏਟੀਂਥ ਸੈਂਚੁਰੀ, ਯੂ ਹੈਵ ਪੋਇਟਰੀ ਆਫ਼ ਮਈਅਰਡ ਟੋਨਜ਼ ਐਂਡ ਟਿਊਨਜ਼। ਇਟ ਵਾਜ਼ ਏ ਸੋਸਾਇਟੀ ਆਫ਼

ਦ ਜੈਂਟੀਲ (ਪੀਪਲ); ਇਟ'ਸ ਲਿਟਰੇਚਰ ਲੇਡ ਟੋਟਲ ਐਂਫੇਸਿਜ਼ ਔਨ ਰੀਜ਼ਨ, ਰੈਸ਼ਨਲ ਐਂਡ ਵਟ ਨਾਟ। ਸਪਰਿੰਗਜ਼ ਆਫ਼ ਪੋਇਟਰੀ ਐਂਡ ਸਪੌਂਟੇਨਿਟੀ ਵਿਚ ਹੈਡ ਡਰਾਈਡ ਅਪ ਇਨ ਦ ਟਾਈਮਜ਼ ਆਫ਼ ਅਲੈਗਜ਼ੈਂਡਰ ਐਂਡ ਡਾਕਟਰ ਜਾਨਸਨ, ਅਗੇਨ ਸਪਰੈਂਗ ਅਪ ਵਿਦ ਫੁੱਲ ਫੋਰਸ ਇਨ ਦ ਪੋਇਟਰੀ ਆਫ਼ ਬਲੇਕ ਐਂਡ ਅਦਰਜ਼ ਆਫ਼ ਹਿਜ਼ ਇਲਕ ..... ਐਨੀ ਵੇ, ਨਾਓ ਫਰੌਮ ਦ ਮਾਡਰਨ ਟਾਈਮਜ਼, ਵਿਦ ਮਾਡਰਨ ਸੈਂਸੇਬਿਲਿਟੀ.....ਕੈਨ-ਯੂ ਗੈੱਸ ਹੂ ਆਈ ਐਮ ਰੈਫਰਿੰਗ ਟੂ .....।" ਪ੍ਰੋਫ਼ੈਸਰ ਕਪੂਰ ਨੇ ਪੁੱਛਿਆ।

"ਸੌਰੀ ਸਰ, ਨੋ!" ਅਸੀਂ ਕਿਹਾ।

"ਦੈੱਨ ਹੇਅਰ ਕਮਜ਼ ਦ ਗਰੇਟ ਟੀ. ਐੱਸ. ਈਲੀਅਟ ਫੇਮਡ ਫਾਰ ਹਿਜ਼ ਲਾਂਗ ਪੋਇਮ, 'ਦ ਵੇਸਟ ਲੈਂਡ' ਟੂ ਹਿਮ ਦ ਮਾਡਰਨ ਟਾਈਮਜ਼ ਆਰ ਏ ਵੈਰੀ ਲਾਰਜ ਵੇਸਟ ਲੈਂਡ(ਜ਼)।" ਪ੍ਰੋਫ਼ੈਸਰ ਨੇ ਕਵਿਤਾ ਦੀਆਂ ਲਾਈਨਾਂ ਪੜ੍ਹੀਆਂ:

"ਆਲਦੋ ਆਈ ਡੂ ਨਾਟ ਹੋਪ ਟੂ ਟਰਨ ਅਗੇਨ
ਆਲਦੋ ਆਈ ਡੂ ਨਾਟ ਹੋਪ
ਆਲਦੋ ਆਈ ਡੂ ਨਾਟ ਹੋਪ ਟੂ ਟਰਨ
ਵੇਵਰਿੰਗ ਬਿਟਵੀਨ ਦ ਪਰਾਫਿਟ ਐਂਡ ਦ ਲੌਸ
ਸਿਸਟਰ, ਮਦਰ
ਐਂਡ ਦੈਟ ਮਾਈ ਕਰਾਈ ਕਮ ਟੂ ਦੀ।"

*(ਐਸ਼ ਵੈਨਜ਼ਡੇ ਸਿਕਸਥ)*

ਪ੍ਰੰਤੂ ਅੰਮ੍ਰਿਤਪਾਲ ਕੋਹਲੀ ਫਿਰ ਖੜ੍ਹਾ ਹੋ ਗਿਆ ਅਤੇ ਬੋਲਿਆ, "ਇਟ'ਜ਼, ਸਰ, ਟੋਟਲੀ ਏ ਡਿਫਰੈਂਟ ਟਾਈਪ ਆਫ਼ ਕੰਪੋਜ਼ੀਸ਼ਨ। ਦ ਮਾਡਰਨ ਮੈਨ'ਜ਼ ਸੋਲ ਅਪੀਅਰਜ਼ ਟੂ ਬੀ ਕੁਆਈਟ ਟੌਰਮੈਂਟਿਡ ਐਂਡ ਰਿਪਰੈੱਸਡ ..... ਬਾਈ ਵਟ, ਆਈ ਕਾਂਟ ਸੇ।"

"ਦੈਟ ਇਜ਼ ਸੋ, ਅੰਮ੍ਰਿਤ....। ਯੂ ਆਰ ਮੱਚ ਅਹੈਡ ਆਫ਼ ਯੂਅਰ ਕਲਾਸਮੇਟਸ। ਯੂਅਰ ਸੈਂਸ ਆਫ਼ ਲਿਟਰੇਚਰ ਇਜ਼ ਮੋਰ ਡਿਵੈਲਪਡ .....। ਕੈਰੀ ਔਨ, ਡੀਅਰ। ਹਾਓਐਵਰ, ਯੂਨੀਕਨੈੱਸ ਆਫ਼ ਟੀ.ਐੱਸ. ਈਲੀਅਟ'ਸ ਪੋਇਟਰੀ ਲਾਈਜ਼ ਇਨ ਇਟਸ ਮਾਡਰਨ ਇਮੇਜਰੀ ....., ਰੀਜ਼ੁਰੈਕਟਿਡ ਰਿਲੀਜਸ ਇਮੇਜਿਜ਼।" ਪ੍ਰੋ: ਕਪੂਰ ਪੂਰੇ ਸਵੈ-ਵਿਸ਼ਵਾਸ ਨਾਲ ਬੋਲਦਾ ਰਿਹਾ।

"ਵੁਈ ਕੈਨੌਟ ਮੇਕ ਆਊਟ ਐਨੀਥਿੰਗ ਆਊਟ ਆਫ਼ ਇਟ, ਸਰ .....।" ਅਸੀਂ ਕਈਆਂ ਨੇ ਉੱਚੀ ਆਵਾਜ਼ 'ਚ ਕਿਹਾ।

"ਡਜ਼ ਨਾਟ ਮੈਟਰ, ਡਜ਼ ਨਾਟ, ਵੈੱਨ ਯੂ ਗਰੋਨ ਅਪ ਐਂਡ ਰੀਡ ਮਾਡਰਨ ਲਿਟਰੇਚਰ, ਯੂ ਸ਼ੈੱਲ ਸਟਾਰਟ ਫਾਲੋਇੰਗ ਐਂਡ ਐਨਜੌਆਇੰਗ ਟੀ.ਐੱਸ. ਈਲੀਅਟ ..... ਐਨੀਹਾਓ, ਨਾਓ ਆਈ ਵਿਸ਼ ਯੂ ਗੁੱਡ ਲੱਕ, ਐਂਡ ਵਾਂਟ ਯੂ ਟੂ ਵਰਕ ਵੈਰੀ ਹਾਰਡ ਡਿਊਰਿੰਗ ਦ ਕਮਿੰਗ ਟਵੰਟੀ ਡੇਜ਼।" ਇਤਨਾ ਕਹਿੰਦੇ ਕਹਿੰਦੇ ਪ੍ਰੋ: ਕਪੂਰ ਨੇ ਆਪਣੀ ਐਨਕ ਲਾਹ ਕੇ ਡੱਬੀ 'ਚ ਪਾ ਲਈ ਅਤੇ ਕਿਤਾਬਾਂ ਡਾਇਰੀ ਆਦਿ ਚੁੱਕ ਕੇ ਜਾਣ ਲਈ ਤਿਆਰ ਹੋ ਗਿਆ। ਭਾਵੇਂ ਘੰਟੀ ਵੱਜਣ ਨੂੰ ਅਜੇ ਪੰਜ-ਸੱਤ ਮਿੰਟ ਬਾਕੀ ਸਨ। "ਥੈਂਕ ਯੂ ਵੈਰੀ ਮੱਚ ਸਰ, ਵੁਈ ਵਿੱਲ ਸਰਟਨਲੀ ਡੂ ਅਵਰ ਬੈਸਟ ਇਨ ਦ ਕਮਿੰਗ ਐਗਜ਼ਾਮਜ਼।" ਅਸੀਂ ਸਾਰਿਆਂ ਜਣਿਆਂ ਨੇ ਕਿਹਾ।



 

ਪ੍ਰੋ: ਲੈਕਚਰ ਹਾਲ ਤੋਂ ਬਾਹਰ ਗਿਆ ਹੀ ਸੀ ਕਿ ਮੈਂ ਕਿਤਾਬਾਂ ਸੰਭਾਲਦਾ ਹੋਇਆ ਸਾਈਕਲ ਸਟੈਂਡ ਵੱਲ ਨੂੰ ਵਗ ਤੁਰਿਆ। ਸਾਈਕਲ ਨੂੰ ਰੇੜ੍ਹ ਕੇ ਹੀ ਮੁੱਖ ਦਵਾਰ ਤੋਂ ਬਾਹਰ ਕੱਢ ਕੇ ਬਿਨਾ ਪੈਡਲ ਤੋਂ ਸਾਈਕਲ ਚਲਾਉਂਦਾ ਹੋਇਆ ਆਪਣੇ ਪਿੰਡ ਦੇ ਰਾਹ ਪੈ ਗਿਆ।

## ਪੈਂਤੀਵਾਂ

ਮੇਰੀ ਪ੍ਰੀਖਿਆ ਨੂੰ ਖ਼ਤਮ ਹੋਇਆਂ ਜਦੋਂ ਪੰਦਰਾਂ ਕੁ ਦਿਨ ਹੀ ਹੋਏ ਸਨ, ਤਦ ਨੰਦੀ ਦੇ ਪੂਰੇ ਹੋ ਜਾਣ ਦੀ ਭਿਆਨਕ ਖ਼ਬਰ ਸਾਨੂੰ ਮਿਲ ਗਈ ਸੀ। ਮੇਰਾ ਮੁੰਡਾ ਨੰਦੀ ਮਰਨ ਤੋਂ ਦੋ-ਚਾਰ ਦਿਨ ਪਹਿਲਾਂ ਬਹੁਤ ਹੀ ਵਿਲਕਦਾ ਰਹਿੰਦਾ ਸੀ ਅਤੇ ਮਾਂ ਕਈ ਵਾਰ ਰਾਤ ਨੂੰ ਉੱਠ ਉੱਠ ਕੇ ਉਸ ਨੂੰ ਅੱਧਾ ਅੱਧਾ ਘੰਟਾ ਆਪਣੀ ਗੋਦੀ 'ਚ ਲਿਟਾਈ ਬੈਠੀ ਰਹਿੰਦੀ ਸੀ। ਅਸੀਂ ਕੱਲ੍ਹ ਹੀ ਉਹਦੇ ਭੋਗ ਤੋਂ ਵਾਪਸ ਆਏ ਸਾਂ। ਮੇਰੇ ਸਹੁਰੇ ਨੇ ਖ਼ੁਦ ਆਪ ਗ੍ਰੰਥ ਸਾਹਿਬ ਦਾ ਪੂਰਾ ਪਾਠ ਕੀਤਾ ਸੀ, ਆਪ ਹੀ ਭੋਗ ਪਾਇਆ ਸੀ ਅਤੇ ਆਪ ਹੀ ਅੰਤਮ ਅਰਦਾਸ ਕੀਤੀ ਸੀ। ਉਸ ਨੇ ਫ਼ਰੀਦ ਸਾਹਿਬ ਦਾ ਇਹ ਸ਼ਬਦ:

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥

ਇਸ ਸੁਰ ਵਿਚ ਉਚਾਰਿਆ ਸੀ ਕਿ ਸੰਗਤ ਨੇ ਇਕ-ਮਨ ਨਾਲ ਇਸ ਦੇ ਅਰਥਾਂ ਨੂੰ ਮਹਿਸੂਸ ਕੀਤਾ। ਉਸ ਨੇ ਇਸੇ ਸ਼ਬਦ ਦੀਆਂ ਅਗਲੀਆਂ ਲਾਈਨਾਂ ਨੂੰ ਭੀ ਇਸ ਤਰ੍ਹਾਂ ਹੀ ਉੱਚੀ ਸੁਰ ਵਿਚ ਉਚਾਰਿਆ ਅਤੇ ਪੂਰੇ ਇਕੱਠ ਨੂੰ ਬਿਨਾ ਸੰਬੋਧਨ ਹੋਏ ਅਤੇ ਮਨ ਲੀਨ ਹੋਇਆਂ ਹੀ ਉਚਾਰਿਆ ਸੀ:

ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥

..... ..... ..... ..... .....

ਮੈਂ ਅੱਜ ਕਾਲਜ ਜਾਣ ਦਾ ਮਨ ਬਣਾਇਆ ਹੋਇਆ ਸੀ। ਘਰ ਕੋਈ ਬਹੁਤਾ ਕੰਮ ਨਾ ਹੋਣ ਕਰਕੇ ਮੈਂ ਇਨ੍ਹੀਂ ਦਿਨੀਂ ਵਿਹਲਾ ਹੀ ਰਹਿੰਦਾ ਸਾਂ। ਇਸ ਲਈ ਪੰਜ-ਚਾਰ ਦਿਨਾਂ 'ਚ ਇਕ ਅੱਧ ਵਾਰ ਕਾਲਜ ਜਾਣ ਦੇ ਨਾਲ, ਸ਼ਹਿਰ ਭੀ ਘੁੰਮ ਆਉਂਦਾ ਸੀ। ਕਦੀ ਕਦਾਈਂ ਅਖ਼ਬਾਰ ਤੇ ਪੰਜਾਬੀ ਦਾ ਕੋਈ ਰਸਾਲਾ ਭੀ ਪੜ੍ਹਨ ਲਈ ਖ਼ਰੀਦ ਲਿਆਉਂਦਾ ਸਾਂ। ਮਈ ਦਾ ਪਹਿਲਾ

ਹਫ਼ਤਾ ਹੋਣ ਕਰਕੇ ਗਰਮੀ ਜ਼ੋਰ ਪਕੜ ਰਹੀ ਸੀ। ਫਿਰ ਭੀ ਸੂਰਜ ਨਿਕਲਣ ਤੋਂ ਪਹਿਲਾਂ ਦਾ ਸਮਾਂ ਮਨਮੋਹਕ ਹੀ ਸੀ ਅਤੇ ਮਨ ਦੀ ਤਰੰਗ ਮਹਿਸੂਸ ਕੀਤੀ ਜਾ ਸਕਦੀ ਸੀ। ਜਦੋਂ ਸਵੇਰੇ ਸਵੇਰੇ ਧੀਮੀ ਧੀਮੀ ਪਰ ਭਿੰਨੀ ਹਵਾ ਚੱਲਦੀ,ਮੈਂ ਬਾਹਰ ਖ਼ਾਲੀ ਪਏ ਖੇਤਾਂ ਵੱਲ ਨੂੰ ਜਾਂਦਾ ਤਾਂ ਪ੍ਰਕਿਰਤੀ ਨਾਲ ਇਕ-ਮਿੱਕ ਹੋਣ ਦਾ ਅਹਿਸਾਸ ਦਿਲ-ਦਿਮਾਗ਼ ਨੂੰ ਅਜੀਬ ਤਰ੍ਹਾਂ ਦੀ ਸ਼ਕਤੀ ਦਿੰਦਾ ਸੀ।

ਮੈਂ ਤਿਆਰ ਹੋ ਕੇ ਕਾਲਜ ਲਈ ਨਿਕਲਣ ਹੀ ਵਾਲਾ ਸੀ ਕਿ ਬਾਹਰ ਗਲੀ ਵਿਚ ਮੋਟਰ-ਸਾਈਕਲ ਦੇ ਰੁਕਣ ਦੀ ਆਵਾਜ਼ ਆਈ। ਬਾਪੂ ਡੰਗਰਾਂ ਨੂੰ ਕੱਖ-ਕੰਡਾ ਪਾ ਰਿਹਾ ਸੀ। ਬਾਹਰੋਂ ਕਿਸੇ ਨੇ ਕੁੰਡਾ ਖੜਕਾਇਆ ਅਤੇ ਮੇਰੇ ਦਰਵਾਜ਼ਾ ਖੋਲ੍ਹਣ ਨਾਲ ਹੀ ਇਕ ਭਰਵਾਂ ਜਵਾਨ, ਜਿਸ ਨੇ ਪੈਂਟ ਕਮੀਜ਼ ਅਤੇ ਪੱਗ ਬੰਨ੍ਹੀ ਸੀ, ਇਕ ਸੋਹਣੀ ਜਿਹੀ ਔਰਤ ਦੇ ਨਾਲ ਅੰਦਰ ਆ ਕੇ ਹੱਥ ਜੋੜ ਕੇ 'ਸਤਿ ਸ੍ਰੀ ਅਕਾਲ' ਬੁਲਾਉਂਦਾ ਹੋਇਆ, ਸਾਹਮਣੇ ਖੜਾ ਹੋ ਗਿਆ। ਮੈਂ ਅਜੇ ਸਤਿ ਸ੍ਰੀ ਅਕਾਲ ਕਹਿ ਹੀ ਰਿਹਾ ਸਾਂ ਕਿ ਉਸਨੇ ਸਪੱਸ਼ਟੀਕਰਨ ਦਿੰਦੇ ਹੋਏ ਕਿਹਾ, "ਹੈਰਾਨ ਨਾ ਹੋਵੋ ..... ਮੇਰਾ ਨਾਂ ਦੇਵ (ਰਾਜ) ਸਿੰਘ ਐ ਅਤੇ ਮੇਰੇ ਪਿਉ ਨੂੰ ਲੋਕ 'ਗਿੰਦੀ ਬੁੜ੍ਹਾ' ਕਰ ਕੇ ਜਾਣਦੇ ਹਨ। ਮੇਰੇ ਬਾਬੇ ਨੇ ਬਾਪੂ ਦਾ ਨਾਂ ਭਾਵੇਂ ਗੋਬਿੰਦਰਾਜ ਰੱਖਿਆ ਸੀ, ਪਰ ਲੋਕਾਂ ਨੇ ਉਹਦਾ ਨਾਂ 'ਗਿੰਦੀ ਬੁੜ੍ਹਾ' ਹੀ ਪਕਾਇਆ ਹੋਇਆ ਐ। ਸ਼ਾਇਦ ਹੁਣ ਤੂੰ ਸਮਝ ਗਿਆ ਹੋਵੇਂ ਕਿ ਮੈਂ ਸਿੰਘਦੀਪ ਪੁਰ ਤੋਂ ਆਇਆ ਹਾਂ।"

"ਆ ਜਾਓ, ਬੈਠਕ 'ਚ ਬਹਿੰਦੇ ਆਂ।"

ਉਹ ਦੋਵੇਂ ਜਣੇ ਮੇਰੇ ਪਿੱਛੇ ਆਏ ਅਤੇ ਦੇਵ ਕੁਰਸੀ 'ਤੇ ਅਤੇ ਉਹਦੇ ਨਾਲ ਆਈ ਜ਼ਨਾਨੀ ਮੰਜੇ 'ਤੇ ਲੱਤਾਂ ਲਮਕਾ ਕੇ ਬੈਠ ਗਈ। ਬਾਪੂ ਨੇ ਆਪਣਾ ਕੰਮ ਵਿਚੇ ਛੱਡ ਬੈਠਕ 'ਚ ਆਉਂਦਿਆਂ ਕਿਹਾ, "ਇਨ੍ਹਾਂ ਨੂੰ ਭਾਈ ਪਹਿਲਾਂ ਚਾਹ-ਪਾਣੀ ਛਕਾਓ, ਬਾਕੀ ਗੱਲਾਂ ਫੇਰ ਕਰ ਲਿਓ .....।" ਇਹ ਕਹਿੰਦਾ ਹੋਇਆ ਉਹ ਫਿਰ ਬਾਹਰ ਡੰਗਰਾਂ ਵੱਲ ਨੂੰ ਚਲਾ ਗਿਆ। ਮੈਂ ਬੇਬੇ ਨੂੰ ਬੈਠਕ ਦੇ ਦਰਵਾਜ਼ੇ ਵਿਚੋਂ ਹੀ ਖੜੇ ਕੇ ਆਵਾਜ਼ ਮਾਰ ਕੇ ਚਾਹ ਬਣਾਉਣ ਲਈ ਕਿਹਾ। ਮੈਂ ਆਪਣੀ ਕੁਰਸੀ 'ਤੇ ਆ ਕੇ ਬੈਠਾ ਹੀ ਸਾਂ ਕਿ ਦੇਵ ਨੇ ਸਮਝਾਉਣਾ ਸ਼ੁਰੂ ਕਰ ਦਿੱਤਾ, "ਮਨਿਸਟਰੀ ਕੱਲ੍ਹ ਫੇਰ ਟੁੱਟ 'ਗੀ। ਪਰ ਜੋ ਵੀ ਹੁਣ ਬਣੂਗੀ, ਉਹ ਵੀ ਬਹੁਤੀ ਦੇਰ ਨਹੀਂ ਕੱਢਦੀ, ਤਿੰਨ-ਚਾਰ ਮਹੀਨਿਆਂ 'ਚ ਫੇਰ ਚੋਣਾਂ ਕਰਾਉਣੀਆਂ ਹੀ ਪੈਣਗੀਆਂ।"

ਉਹ ਅਜੇ ਸਮਝਾ ਹੀ ਰਿਹਾ ਸੀ ਕਿ ਬਾਪੂ ਬੈਠਕ ਵਿਚ ਆਇਆ ਅਤੇ ਪੀੜ੍ਹੀ ਡਾਹ ਕੇ ਬੈਠ ਗਿਆ। "ਅੱਛਾ, ਤੂੰ ਭਾਈ, ਸਿੰਘਦੀਪ ਪੁਰ ਦਾ ਐਂ, ਥੋੜ੍ਹੀ ਦੂਰ ਈ ਐ। ਕਦ ਚੱਲੇ ਤੇ ਸਵੇਰੇ ਉਥੋਂ ? ਆਹ ਬੀਬੀ ਤੇਰੀ ..... ?" ਬਾਪੂ ਨੇ ਜਾਣ-ਪਛਾਣ ਜਿਹੀ ਕਰਦਿਆਂ ਇਹ ਸ਼ਬਦ ਕਹੇ।

"ਹਾਂ ਮਾਸੜ, ਮੋਟਰ ਸਾਈਕਲ 'ਤੇ ਤਾਂ ਮਸੀਂ ਪੌਣਾ ਕੁ ਘੰਟਾ ਹੀ ਲੱਗਿਆ, ਰਾਹ ਜੂ ਕੱਚੇ-ਪੱਕੇ ਹੋਏ। ਇਹ ਪਾਰਟੀਆਂ, ਸਰਕਾਰਾਂ ਆਮ ਲੋਕਾਂ ਦੀ ਹਾਲਤ ਸੁਧਾਰਨ ਵੱਲ ਕੋਈ ਬਹੁਤਾ ਧਿਆਨ ਨਹੀਂ ਦਿੰਦੀਆਂ। ਸਾਡੀ ਪਾਰਟੀ ਨੂੰ ਇਕ ਸਰਕਾਰ ਬਣਾਉਣ ਦਾ ਮੌਕਾ ਮਿਲੇ, ਫਿਰ ਦੇਖੋ ਸਾਡੇ ਹੱਥ .....। ਹਾਂ ਇਹ ਲੱਛਮੀ ਦੇਵੀ ਐ, ਸਾਡੀ ਪਾਰਟੀ ਦੀ ਇਸਤਰੀ ਸ਼ਾਖ਼ਾ ਦੀ ਪ੍ਰਧਾਨ ਐ।"

"ਚਲੋ, ਚੰਗਾ ਈ ਐ ਭਾਈ, ਲੋਕਾਂ ਦੀ ਸੇਵਾ ਤੋਂ ਉਪਰ ਨੂੰ ਕਿਹੜਾ ਪੁੰਨ ਐ, ਪਰ ਕੋਈ ਕਰੇ ਤਾਂ ਸਹੀ।" ਬਾਪੂ ਬੇਧਿਆਨਾ ਜਿਹਾ ਬੋਲਿਆ।

"ਤਾਂ ਹੀ ਅਸੀਂ ਆਏ ਹਾਂ ..... ਮਨਿਸਟਰੀ ਟੁੱਟ 'ਗੀ ਅਤੇ .....।" ਉਸ ਨੇ ਅਜੇ ਵਾਕ ਪੂਰਾ ਨਹੀਂ ਸੀ ਕੀਤਾ ਕਿ ਬਾਪੂ ਬੋਲ ਪਿਆ, "ਮਨਿਸਟਰੀ ਟੁੱਟ 'ਗੀ ਤਾਂ ਫੇਰ ਕਿਆ ਹੋ ਗਿਆ .....

ਐਤਰ੍ਹਾਂ ਪਹਿਲਾਂ ਵੀ ਹੁੰਦਾ ਆਇਆ ਏ, ਹੁਣ ਕਿਆ ਹੋ ਜੂ?"

"ਨਹੀਂ ਨਹੀਂ, ਨਹੀਂ ਨਹੀਂ, ..... ਚੋਣਾਂ ਹੋਣਗੀਆਂ ਜ਼ਰੂਰ। ਤੁਸੀਂ ਵੋਟਾਂ ਸਾਨੂੰ ਪਾਇਓ, ਫੇਰ ਦੇਖਿਓ ਅਸੀਂ ਕਿ'ਤਰ੍ਹਾਂ ਇਸ ਸੂਬੇ ਦੀ ਹਾਲਤ ਕਾਇਆ-ਕਲਪ ਕਰਦੇ ਆਂ। ਭਾਵੇਂ ਕਮਿਊਨਿਸਟ ਕਿਸਾਨਾਂ ਮਜ਼ਦੂਰਾਂ ਦੇ ਭਲੇ ਦੀ ਗੱਲ ਕਰਦੇ ਐ, ਪਰ ਅਸੀਂ ਉਨ੍ਹਾਂ ਤੋਂ ਵੀ ਜ਼ਿਆਦਾ ਵਧੀਆ ਢੰਗ ਨਾਲ ਰਾਜ-ਪਾਟ ਚਲਾਵਾਂਗੇ ਅਤੇ ਅਮੀਰਾਂ ਗ਼ਰੀਬਾਂ ਵਿਚ ਕੋਈ ਤਣਾਉ ਵੀ ਨਹੀਂ ਹੋਣ ਦਿਆਂਗੇ। ਨਾਲੇ ਕਮਿਊਨਿਸਟਾਂ ਨੇ ਕੋਈ ਸਾਰੇ ਗ਼ਰੀਬਾਂ ਦਾ ਠੇਕਾ ਤਾਂ ਨੀਂ ਲੈ ਰੱਖਿਆ। ਤੁਸੀਂ ਜ਼ਰਾ ਸਾਡੇ ਹੱਥ ਤਾਂ ਦੇਖਿਓ, ਜੇ ਇਸ ਧਰਤੀ ਨੂੰ ਸਵਰਗ ਨਾ ਬਣਾ ਦੇਈਏ।" ਦੇਵ ਇਸ ਤਰ੍ਹਾਂ ਦਸ-ਬਾਰਾਂ ਮਿੰਟਾਂ ਲਈ ਬੋਲਦਾ ਰਿਹਾ।

"ਸਰਦਾਰਾ, ਗੱਲ ਐ'ਤਰ੍ਹਾਂ ਐ, ਵੋਟ ਤਾਂ ਤੁਹਾਨੂੰ ਹੀ ਪਾਵਾਂਗੇ ਪਰ .....।" ਫਿਰ ਬਾਪੂ ਨੇ ਦਾੜ੍ਹੀ ਅਤੇ ਮੁੱਛਾਂ 'ਤੇ ਹੱਥ ਫੇਰਿਆ, ਪੱਗ ਨੂੰ ਠੀਕ ਕਰਦਾ ਕਰਦਾ ਬੋਲਿਆ, "ਮਨਿਸਟਰੀਆਂ ਮੈਂ ਪਹਿਲਾਂ ਵੀ ਟੁੱਟਦੀਆਂ ਦੇਖੀਐਂ ..... ਨਵੀਆਂ ਬਣੀਆਂ, ਉਹ ਵੀ ਗਿਰੀਆਂ, ਚੋਣਾਂ ਹੋਈਆਂ, ਪਰ ਅਸੀਂ ਤਾਂ ਉਥੇ ਦੇ ਉਥੇ .....। ਤੁਹਾਨੂੰ ਵੀ ਹੁਣ ਅਜ਼ਮਾ ਲਾਂ'ਗੇ ਜ਼ਰੂਰ।" ਬਾਪੂ ਨੇ ਸ਼ੰਕੇ ਭਰੇ ਮਨ ਨਾਲ ਇਹ ਸ਼ਬਦ ਕਹੇ।

ਇੰਨੇ ਨੂੰ ਬੇਬੇ ਚਾਹ ਦੀ ਗੜਵੀ ਅਤੇ ਚਾਰ ਕੱਪ, ਛੋਟੇ ਸਟੂਲ ਨੂੰ ਸਾਡੇ ਚਾਰੇ ਜਣਿਆਂ ਦੇ ਵਿਚਕਾਰ ਖਿਸਕਾ, ਇਸ 'ਤੇ ਰੱਖ ਕੇ ਚਲੀ ਗਈ। ਮੈਂ ਕੱਪਾਂ 'ਚ ਚਾਹ ਪਾ ਕੇ ਸਭ ਨੂੰ ਫੜਾ ਦਿੱਤੀ। ਸਭ ਜਣੇ ਚਾਹ ਪੀਣ ਲੱਗੇ ਅਤੇ ਗੱਲਾਂ ਕਰਦੇ ਰਹੇ।

"ਸਭ ਤੋਂ ਪਹਿਲਾਂ ਅਸੀਂ ਸਾਰੇ ਲੋਕਾਂ ਲਈ ਪੀਣ ਦੇ ਪਾਣੀ ਦਾ ਪ੍ਰਬੰਧ ਕਰਨਾ ਏ। ਦੂਜਾ, ਹਰੇਕ ਪਿੰਡ ਵਿਚ ਪ੍ਰਾਥਮਿਕ ਪੱਧਰ ਦਾ ਸਕੂਲ ਵੀ ਜ਼ਰੂਰ ਹੋਣਾ ਚਾਹੀਦਾ ਏ ..... ਪਰ ਇਕ ਵਾਰ।" ਇਹ ਕਹਿੰਦੇ ਹੋਏ ਦੇਵ ਨੇ ਉਬਾਸੀ ਲਈ ਅਤੇ ਫਿਰ ਆਪਣੇ ਝੋਲੇ ਵਿਚੋਂ ਕੁਝ ਕੱਢਣ ਲੱਗ ਪਿਆ।

"ਪਰ ਐਂ ਵੀ ਐ ਕਿ ਲੋਕਾਂ ਨੂੰ ਪੀਣ ਵਾਸਤੇ ਪਾਣੀ ਵੀ ਨੀਂ ਅਜੇ ਮਿਲਦਾ .....? ਪੜ੍ਹਾਈ ਦੀ ਗੱਲ ਤੇਰੀ ਠੀਕ ਹੈ, ਸਕੂਲ ਹਰ ਜਗ੍ਹਾ ਹੋਣਾ ਚਾਹੀਦੈ।" ਬਾਪੂ ਨੇ ਕਿਹਾ।

"ਮਾਸੜ, ਪੰਜਾਬ ਵਿਚ ਤਾਂ ਪਾਣੀ ਦੀ ਘਾਟ ਘਾੜ ਵਰਗੇ ਇਲਾਕੇ ਵਿਚ ਹੀ ਐ, ਉੱਥੇ ਵੀ ਐਨੀ ਬੜੀ ਸਮੱਸਿਆ ਨੀਂ, ਪਰ ਭਾਰਤ ਦੇ ਕਾਫ਼ੀ ਹਿੱਸਿਆਂ ਵਿਚ ਤਾਂ ਪੀਣ ਵਾਲੇ ਪਾਣੀ ਦੀ ਘਾਟ ਕਾਫ਼ੀ ਅਧਿਕ ਐ।" ਦੇਵ ਨੇ ਸਮਝਾਇਆ।

ਦੇਵ ਨੇ ਇਤਨੇ ਨੂੰ ਪੰਜ ਨਵੇਂ ਛਪਾਏ ਪੋਸਟਰ ਝੋਲੇ ਵਿਚੋਂ ਕੱਢ ਕੇ ਮੈਨੂੰ ਫੜਾਏ। ਖੋਲ੍ਹਣ 'ਤੇ ਮੈਂ ਦੇਖਿਆ ਕਿ ਇਹ ਇਨ੍ਹਾਂ ਦੀ ਪਾਰਟੀ ਦੀ ਕਾਨਫ਼ਰੰਸ ਤੇ ਇਸ ਦੇ ਪ੍ਰੋਗਰਾਮ ਬਾਰੇ ਸੀ। ਕਾਨਫ਼ਰੰਸ ਇਨ੍ਹਾਂ ਨੇ ਨਾਲਦੇ ਹੀ ਇਕ ਵੱਡੇ ਪਿੰਡ 'ਚ ਰੱਖੀ ਹੋਈ ਸੀ, ਦਸ ਕੁ ਦਿਨਾਂ ਬਾਅਦ।"

"ਇਹ ਕੁਝ ਪੋਸਟਰ, ਇਥੇ ਹੋਰ ਵਿਹੜੇ ਵਾਲਿਆਂ ਨੂੰ ਵੀ ਵੰਡ ਦਿਓ। ..... ਨਾਲੇ ਦੇਖ, ਤੂੰ ਸਭ ਕੁਛ ਸਮਝਦਾ ਐਂ। ਐਥੇ ਪੜ੍ਹਿਆਂ-ਲਿਖਿਆਂ ਲਈ ਕਿੰਨੀ ਬੇਰੋਜ਼ਗਾਰੀ ਐ, ਇਨ੍ਹਾਂ ਪਾਰਟੀਆਂ ਨੇ ਤਾਂ ਆਰਥਿਕਤਾ ਦਾ ਨਾਸ ਹੀ ਮਾਰਿਆ ਪਿਆ ਐ ..... ਸਾਡੀ ਪਾਰਟੀ ਦਾ ਪ੍ਰੋਗਰਾਮ ਬੜਾ ਵਿਗਿਆਨਕ ਲੀਹਾਂ 'ਤੇ ਐ, ਅਸੀਂ ਹਰ ਤਰ੍ਹਾਂ ਦਾ ਸੁਧਾਰ ਕਰਾਂਗੇ .....।" ਇਹ ਕਹਿੰਦਾ ਹੋਇਆ ਉਹ ਅਤੇ ਲੱਛਮੀ ਦੇਵੀ ਜਾਣ ਲਈ ਖੜੇ ਹੋ ਗਏ।

"ਰੋਟੀ ਖਾ ਕੇ ਜਾਇਓ .....।" ਮੈਂ ਕਿਹਾ ਅਤੇ ਉਨ੍ਹਾਂ ਦੇ ਨਾਲ ਹੀ ਬਾਹਰ ਗਲੀ ਵਿਚ ਆ ਗਿਆ, ਜਿਥੇ ਉਨ੍ਹਾਂ ਦਾ ਮੋਟਰ ਸਾਈਕਲ ਖੜਾ ਸੀ। ਦੇਵ ਨੇ ਮੋਟਰ ਸਾਈਕਲ ਨੂੰ ਸਟਾਰਟ


 

(ਸ਼ੁਰੂ) ਕਰ ਦਿੱਤਾ ਅਤੇ 'ਸ਼ਰ-ਸ਼ਰ' ਨਾਲ ਇਹ ਚੱਲਣਾ ਸ਼ੁਰੂ ਹੋ ਗਿਆ। ਮੈਂ 'ਸਤਿ ਸ੍ਰੀ ਅਕਾਲ' ਕਹਿ ਕੇ ਅੰਦਰ ਨੂੰ ਆ ਗਿਆ ਅਤੇ ਉਹ ਦੋਵੇਂ ਮੋਟਰ-ਸਾਈਕਲ 'ਤੇ ਸਵਾਰ ਹੋ ਕੇ ਸੜਕੇ ਪੈ ਗਏ।

ਮੈਂ ਸੋਚ ਲਿਆ ਸੀ ਕਿ ਮੈਂ ਹੁਣ ਕੱਲ੍ਹ ਨੂੰ ਕਾਲਜ ਜਾਊਂਗਾ। ਮੈਂ ਪੋਸਟਰ ਨੂੰ ਦੇਖਦਾ ਹੋਇਆ ਆਪਣੇ ਮਨ 'ਚ ਸੋਚਦਾ ਰਿਹਾ ਕਿ ਕਮਿਊਨਿਸਟ ਪਾਰਟੀਆਂ ਤੋਂ ਬਿਨਾ ਹੋਰ ਕੋਈ ਪਾਰਟੀ ਘੱਟ-ਵੱਧ ਹੀ ਪੋਸਟਰ ਛਪਾਉਂਦੀ ਸੀ ਅਤੇ ਬਹੁਤ ਹੀ ਘੱਟ ਕਾਨਫ਼ਰੰਸਾਂ ਕਰਦੀ ਸੀ। ਕਾਲਜ ਦੀਆਂ ਦੀਵਾਰਾਂ 'ਤੇ, ਪੁਲਾਂ 'ਤੇ ਅਤੇ ਬੱਸਾਂ 'ਤੇ ਮੈਂ ਕਮਿਊਨਿਸਟਾਂ ਦੇ ਪੋਸਟਰ ਆਮ ਕਰਕੇ ਵੇਖਦਾ ਸਾਂ। ਸ਼ਾਂਤੀ ਰੈਲੀਆਂ, ਜਲਸੇ-ਜਲੂਸ ਵੀ ਜ਼ਿਆਦਾ ਕਮਿਊਨਿਸਟ ਹੀ ਕਰਦੇ ਸਨ, ਫਿਰ ਵੀ ਚੋਣਾਂ ਵਿਚ ਕਮਿਊਨਿਸਟਾਂ ਦੇ ਘੱਟ ਹੀ ਬੰਦੇ ਚੁਣੇ ਜਾਂਦੇ ਸਨ। ਇਹ ਵਿਚਾਰ ਮੇਰੇ ਮਨ 'ਚ ਘੁੰਮ ਹੀ ਰਹੇ ਸਨ ਕਿ ਬੇਬੇ ਨੇ ਮੈਨੂੰ ਮੱਝਾਂ ਨੂੰ ਪਾਣੀ ਪਿਲਾਉਣ ਲਈ ਆਵਾਜ਼ ਮਾਰ ਦਿੱਤੀ।

## ਛੱਤੀਵਾਂ

ਜਦੋਂ ਅਜੇ ਪ੍ਰੀਖਿਆ ਚੱਲ ਹੀ ਰਹੀ ਸੀ ਤਦ ਸਤਜੀਤ ਦੀ ਚਿੱਠੀ ਆਈ ਸੀ। ਮੈਂ ਇੰਨੀ ਲੰਬੀ ਚਿੱਠੀ ਨੂੰ ਚੰਗੀ ਤਰ੍ਹਾਂ ਪੜ੍ਹ ਭੀ ਨਹੀਂ ਸੀ ਸਕਿਆ। ਹਾਂ, ਉਸ ਨੇ ਵਾਰ ਵਾਰ ਇਹ ਲਿਖਿਆ ਸੀ, "ਯੂ ਮਸਟ ਕਮ, ਯੂ ਮਸਟ ਕਮ ਅੰਡਰ ਆਲ ਸਰਕਮਸਟਾਂਸਜ਼ .....।" ਚਿੱਠੀ ਤੋਂ ਇਹ ਭੀ ਭਲੀ-ਭਾਂਤ ਪਤਾ ਲੱਗਦਾ ਸੀ ਕਿ ਉਸ ਨੇ ਆਪਣੇ ਬਾਪੂ ਜੀ ਨੂੰ ਭੀ ਬੁਲਾਇਆ ਸੀ। ਮੈਂ ਨੰਦੀ ਦੇ ਭੋਗ ਤੋਂ ਬਾਅਦ ਜੋ ਭੀ ਹੋਰ ਰੀਤਾਂ-ਰਸਮਾਂ ਕਰਨੀਆਂ ਸਨ, ਕਰਨ ਪਿੱਛੋਂ ਸਤਜੀਤ ਦੀ ਮਾਸੀ ਦੇ ਰਾਹੀਂ ਪਤਾ ਕਰਵਾਇਆ ਕਿ ਸਿੰਘਦੀਪ ਪੁਰੋਂ ਸਤਜੀਤ ਦੇ ਬਾਪੂ ਜੀ ਕਿਸ ਦਿਨ ਚੰਡੀਗੜ੍ਹ ਸਤਜੀਤ ਨੂੰ ਮਿਲਣ ਜਾਣ ਲਈ ਵਿਹਲੇ ਅਤੇ ਤਿਆਰ ਸਨ। ਮੈਨੂੰ ਇਹ ਭੀ ਪਤਾ ਲੱਗਿਆ ਕਿ ਹੀਰਾ ਭੀ ਜ਼ਰੂਰ ਜਾਊ ਮਾਸੜ ਜੀ ਨਾਲ। ਪਤਾ ਲੱਗਿਆ ਸੀ ਕਿ ਦਸ ਮਈ ਨੂੰ ਉਨ੍ਹਾਂ ਜਾਣਾ ਸੀ। ਮੈਂ ਭੀ ਉਸੇ ਦਿਨ ਜਾਣ ਦੀ ਤਿਆਰੀ ਕਰੀ ਬੈਠਾ ਸਾਂ।

ਦਸ ਮਈ ਤੋਂ ਪਹਿਲੀ ਰਾਤ ਨੂੰ ਮੈਂ ਇਤਨਾ ਉਤੇਜਿਤ ਸਾਂ ਕਿ ਮੈਨੂੰ ਨੀਂਦ ਭੀ ਚੰਗੀ ਤਰ੍ਹਾਂ ਨਾ ਆਈ। ਮੈਂ ਤਿੰਨ-ਚਾਰ ਵਜੇ ਹੀ ਉੱਠ ਕੇ ਜੰਗਲ ਪਾਣੀ ਨੂੰ ਚਲਾ ਗਿਆ। ਦਾਤਣ ਕਰ ਕੇ ਵਾਪਸ ਘਰ ਆ ਕੇ ਸਾਢੇ ਕੁ ਪੰਜ ਵਜੇ ਤਕ ਮੈਂ ਪੂਰੀ ਤਰ੍ਹਾਂ ਤਿਆਰ ਸਾਂ, ਚੰਡੀਗੜ੍ਹ ਜਾਣ ਵਾਸਤੇ। ਇਸ ਦਾ ਕਾਰਨ ਮੇਰੀ ਆਸ ਇਹ ਭੀ ਸੀ ਕਿ ਮੈਂ ਹੀਰਾ ਨੂੰ ਭੀ ਚੰਡੀਗੜ੍ਹ ਮਿਲ ਸਕਾਂਗਾ। ਬੇਬੇ ਨੇ ਦਹੀਂ ਨਾਲ ਮੈਨੂੰ ਤਿੰਨ-ਚਾਰ ਰੋਟੀਆਂ ਲਾਹ ਦਿੱਤੀਆਂ, ਬਾਪੂ ਨੇ ਪੰਝੀ ਰੁਪਏ ਪਹਿਲੇ ਦਿਨ ਹੀ ਦੇ ਦਿੱਤੇ ਸਨ ਅਤੇ ਸਮਝਾਇਆ ਸੀ ਕਿ ਮੈਂ ਪੈਸਿਆਂ ਦਾ ਧਿਆਨ ਰੱਖਾਂ ਕਿਉਂਕਿ ਵੱਡੇ ਸ਼ਹਿਰਾਂ ਵਿਚ ਜੇਬ-ਕਤਰੇ ਭੀ ਸਰਗਰਮ ਹੁੰਦੇ ਹਨ। ਮੈਂ ਪਜਾਮਾ-ਕੁੜਤਾ ਇਕ ਥੈਲੇ ਵਿਚ ਪਾ ਕੇ ਇਕ-ਦੋ ਕਿਤਾਬਾਂ ਹੱਥ 'ਚ ਫੜ ਕੇ ਬੱਸ ਰੁਕਣ ਵਾਲੀ ਜਗ੍ਹਾ ਪਹੁੰਚਣ ਲਈ ਚੱਲ ਪਿਆ।

ਬੱਸ ਖੜੋਣ ਵਾਲੀ ਜਗ੍ਹਾ ਪਹੁੰਚਿਆ, ਕਈ ਔਰਤਾਂ ਖੜੀਆਂ ਸਨ ਪਿੰਡ ਦੀਆਂ। ਇਨ੍ਹਾਂ

ਵਿਚੋਂ ਮੈਂ ਘੱਟ ਨੂੰ ਪਛਾਣਦਾ ਸਾਂ ਅਤੇ ਜ਼ਿਆਦਾ ਨੂੰ ਮੈਂ ਕਦੀ ਵੇਖਿਆ ਨਹੀਂ ਸੀ। ਕਈਆਂ ਦੇ ਹਾਵ-ਭਾਵ ਤੋਂ ਸਮਝਿਆ ਸਾਂ ਕਿ ਕਹਿ ਰਹੀਆਂ ਸਨ, "ਰੰਗੀਲੇ ਦਾ ਮੁੰਡਾ ਐ ..... ਖ਼ਾਸਾ ਪੜ੍ਹਾਕੂ ਐ।" ਬੱਸ ਆਉਣ 'ਤੇ ਅਸੀਂ ਸਭ ਉਹਦੇ ਵਿਚ ਇਕ-ਦੂਸਰੇ ਨਾਲ ਘਿਸਰਦੇ ਚੜ੍ਹ ਗਏ। ਪਤਾ ਨਹੀਂ ਕਿਉਂ ਅੱਜ ਭੀੜ ਨਹੀਂ ਸੀ ਬੱਸ ਵਿਚ। ਸਾਰੇ ਜਣਿਆਂ ਦੇ ਸੀਟਾਂ 'ਤੇ ਬੈਠਣ ਤੋਂ ਬਾਅਦ ਭੀ ਦਸ ਕੁ ਸੀਟਾਂ ਖ਼ਾਲੀ ਪਈਆਂ ਸਨ। ਸੁਆਰੀਆਂ ਕੰਡਕਟਰ ਤੋਂ ਟਿਕਟ ਲੈਣ ਵਾਸਤੇ ਪੈਸੇ ਹੱਥਾਂ ਵਿਚ ਲਈ ਬੈਠੀਆਂ ਸਨ। ਦੋ ਬੁੜ੍ਹੀਆਂ ਨੇ ਤਾਂ ਕਹਿ ਦਿੱਤਾ, "ਭਾਈ ਟਿਕਟ ਕੱਟ ਦੇ, ਕਿਤੇ ਭੁੱਲ ਨਾ ਜਾਈਂ ਟਿਕਟ ਦੇਣਾ।"

"ਬੈਠੀਆਂ ਰਹੋ, ਵਲਾਇਤ ਤਾਂ ਨ੍ਹੀਂ ਜਾਣਾ।" ਕੰਡਕਟਰ ਇਹ ਕਹਿੰਦਾ ਹੋਇਆ ਭੀ ਬੱਸ ਦੀ ਪਿਛਲੀ ਸੀਟ 'ਤੇ ਬੈਠਾ ਬਾਰੀ ਵਿਚੋਂ ਬਾਹਰ ਝਾਕਦਾ ਰਿਹਾ। ਜਦੋਂ ਭੀ ਕਿਸੇ ਛੋਟੇ-ਮੋਟੇ ਪਿੰਡ ਜਾਂ ਕਸਬੇ ਦੇ ਅੱਡੇ 'ਤੇ ਬੱਸ ਰੁਕਦੀ ਅਤੇ ਸੁਆਰੀਆਂ ਚੜ੍ਹਨ ਦਾ ਯਤਨ ਕਰਦੀਆਂ ਤਾਂ ਕੰਡਕਟਰ ਅੰਦਰ ਆਉਣ ਵਾਲੀ ਖਿੜਕੀ 'ਤੇ ਖੜ ਕੇ ਕਹਿੰਦਾ, "ਚੰਡੀਗੜ੍ਹ ਤੋਂ ਪਹਿਲਾਂ ਦੀ ਕੋਈ ਸੁਆਰੀ ਨਾ ਆਵੇ ..... ਅਗਲੇ ਅੱਡੇ 'ਤੇ ਨਹੀਂ ਤਾਂ 'ਤਾਰ ਦੂੰਗਾ।"

ਇਸ ਤਰ੍ਹਾਂ ਸੁਆਰੀਆਂ ਜਿਨ੍ਹਾਂ ਨੇ ਇਕ ਪੈਰ ਬੱਸ ਦੀ ਖਿੜਕੀ ਦੇ ਅੰਦਰ ਭੀ ਰੱਖ ਲਿਆ ਹੁੰਦਾ, ਮਾਯੂਸ ਹੋ ਕੇ ਫਿਰ ਪੈਰ ਨੀਚੇ ਕਰ ਕੇ ਕਿਸੇ ਹੋਰ ਬੱਸ ਨੂੰ ਉਡੀਕਣ ਲੱਗ ਜਾਂਦੀਆਂ। ਇਸ ਤਰ੍ਹਾਂ ਬੱਸ ਧੂੜਾਂ ਪੁੱਟਦੀ ਚੰਡੀਗੜ੍ਹ ਦੀ ਹੱਦ ਅੰਦਰ ਦਾਖ਼ਲ ਹੋ ਗਈ। ਸੜਕ ਦੇ ਇਕ ਪਾਸੇ ਵੱਡੇ ਸਾਰੇ ਬੋਰਡ 'ਤੇ 'ਦ ਸਿਟੀ ਬੀਊਟੀਫੁੱਲ ਵੈਲਕਮਜ਼ ਯੂ' ਸੋਹਣੇ ਨੀਲੇ ਅੱਖਰਾਂ ਵਿਚ ਲਿਖਿਆ ਮੈਂ ਪੜ੍ਹਿਆ। ਚੰਡੀਗੜ੍ਹ ਦੇ ਇਕ-ਦੋ ਸੈਕਟਰਾਂ ਵਿਚੋਂ ਘੁੰਮਦੀ ਬੱਸ ਅੱਡੇ 'ਚ ਜਾ ਵੜੀ। ਰੁਕੀ, ਇਕ-ਇਕ ਕਰਕੇ ਸੁਆਰੀਆਂ ਬਾਹਰ ਉਤਰੀਆਂ ਅਤੇ ਮੈਂ ਭੀ ਉਨ੍ਹਾਂ ਦੇ ਨਾਲ ਬਾਹਰ ਆ ਗਿਆ। ਕਿਤਾਬਾਂ ਮੈਂ ਆਪਣੇ ਝੋਲੇ ਵਿਚ ਪਾ ਲਈਆਂ। ਉਤਰਦਿਆਂ ਨੂੰ ਰਿਕਸ਼ੇ ਵਾਲੇ 'ਕਿਥੇ ਜਾਣਾ ਐ ਬਈ, ਆ ਜਾਓ ਲੈ ਚੱਲਦੇ ਆਂ' ਕਹਿ ਕੇ ਮਗਰ ਪੈ ਗਏ। ਮੈਂ ਇਕ ਪੰਜਾਹ ਕੁ ਸਾਲ ਦੇ ਰਿਕਸ਼ੇ ਵਾਲੇ ਕੋਲ ਗਿਆ, ਜਿਸ ਦਾ ਰਿਕਸ਼ਾ ਬਿਲਕੁਲ ਨਵਾਂ ਸੀ ਅਤੇ ਦੱਸਿਆ ਕਿ ਮੈਂ ਇੰਜੀਨੀਅਰਿੰਗ ਕਾਲਜ ਦੇ ਹੋਸਟਲ ਜਾਣਾ ਐਂ।

"ਲੈ ਚੱਲਦੇ ਆਂ, ਬੈਠੋ।" ਉਹ ਬੋਲਿਆ।

"ਪੈਸੇ ਕਿੰਨੇ ਲਵੇਂਗਾ ?" ਮੈਂ ਪੁੱਛਿਆ।

"ਪੰਜ ਰੁਪਏ ਲੱਗਣਗੇ ਤੇ ਹੋਸਟਲ ਦੇ ਗੇਟ ਦੇ ਅੰਦਰ ਛੱਡ ਕੇ ਆਊਂਗਾ।" ਉਸ ਦਾ ਜੁਆਬ ਸੀ।

"ਰਿਕਸ਼ੇ ਵਾਲੇ ਵੀ ਅੱਜ-ਕੱਲ੍ਹ ਲੁੱਟਣ 'ਤੇ ਹੀ ਖੜੇ ਨੇ।" ਮੈਂ ਕਿਸੇ ਹੋਰ ਤੋਂ ਸੁਣਿਆ ਹੋਇਆ ਇਹ ਵਾਕ ਬੋਲਿਆ।

"ਕਿੰਨਾ ਕੁ ਲੁੱਟ ਲੈਣਗੇ ਰਿਕਸ਼ੇ ਵਾਲੇ, ਮੇਰੇ ਵੀਰ ..... ਚਵਾਨੀ, ਅਠਿਆਨੀ, ਵੱਧ ਤੋਂ ਵੱਧ ਰੁਪਿਆ। ਸਵੇਰ ਤੋਂ ਸੰਝ ਤਕ ਲੋਕ ਲੁਟਾਈ ਖਾਂਦੇ ਰਹਿੰਦੇ ਐ ਸਭ ਦੇ ਹੱਥੋਂ, ਪਰ ਕਹਿਣਗੇ 'ਰਿਕਸ਼ੇ ਵਾਲੇ ਬੜਾ ਲੁੱਟਦੇ ਐਂ'।"

"ਆਓ ਬੈਠੋ, ਸਾਢੇ ਚਾਰ ਰੁਪੈ ਹੀ ਦੇ ਦੇਣਾ, ਬੱਸ! ਆਓ।" ਇਹ ਕਹਿੰਦੇ ਕਹਿੰਦੇ ਉਸ ਨੇ ਰਿਕਸ਼ਾ ਮੇਰੇ ਅੱਗੇ ਲਿਆ ਕੇ ਖੜ੍ਹਾ ਕਰ ਦਿੱਤਾ। ਮੈਂ ਲੁੱਟ ਵਾਲੀ ਗੱਲ 'ਤੇ ਸ਼ਰਮਿੰਦਾ ਜਿਹਾ ਹੋਇਆ ਰਿਕਸ਼ੇ ਵਿਚ ਬਹਿ ਗਿਆ। ਉਹ ਰਿਕਸ਼ਾ ਚਲਾਉਣ ਲੱਗ ਪਿਆ।

ਮੈਂ ਰਿਕਸ਼ੇ ਵਾਲੇ ਨੂੰ ਪੈਸੇ ਦੇ ਕੇ ਹੋਸਟਲ ਦੀਆਂ ਪੌੜੀਆਂ ਚੜ੍ਹਨ ਲੱਗ ਪਿਆ। ਚੌਕੀਦਾਰ



 

ਨੂੰ ਵੀਹ ਨੰਬਰ ਕਮਰਾ, ਸੈਕੰਡ ਫਲੋਰ ਪੁੱਛਣ 'ਤੇ ਉਸ ਨੇ ਇਸ਼ਾਰੇ ਨਾਲ ਹੀ ਕਿਹਾ, "ਸਤਜੀਤ ਸਿੰਘ ਘੁੰਮਣ ?"

ਮੈਂ ਸਿਰ ਹਿਲਾਇਆ ਅਤੇ ਚੌਂਕੀਦਾਰ ਦੇ ਕਹਿਣ ਦੀ ਤਰ੍ਹਾਂ ਸਤਜੀਤ ਦੇ ਕਮਰੇ ਦਾ ਦਰਵਾਜ਼ਾ ਖੜਕਾਇਆ। ਸਤਜੀਤ ਨੇ ਦਰਵਾਜ਼ਾ ਖੋਲ੍ਹਿਆ, ਮੈਨੂੰ ਵੇਖ ਕੇ ਉੱਚੀ ਸਾਰੀ 'ਸਾ'ਸਰੀ ਅਕਾਲ ਬਈ ਕਲਪੀ' ਕਹਿੰਦੇ ਹੋਏ ਨੇ ਮੈਨੂੰ ਜੱਫੀ ਪਾਈ ਅਤੇ ਅਸੀਂ ਇਕ-ਦੂਸਰੇ ਨੂੰ ਜੱਫੀ ਪਾਈ ਬੈੱਡ 'ਤੇ ਬੈਠ ਗਏ। ਹਾਲ-ਚਾਲ ਪੁੱਛਣ ਪਿੱਛੋਂ ਸਤਜੀਤ ਨੇ ਹੌਲੀ ਜਿਹੀ ਦੱਸਿਆ, "ਬਾਪੂ ਜੀ ਵੀ ਆ'ਗੇ, ਬਾਹਰ ਬਾਲਕੋਨੀ ਵਿਚ ਬੈਠੇ ਨੇ।" ਮੈਂ ਉੱਠ ਕੇ ਉਨ੍ਹਾਂ ਵੱਲ ਨੂੰ ਗਿਆ ਅਤੇ 'ਸਤਿ ਸ੍ਰੀ ਅਕਾਲ' ਬੁਲਾ ਕੇ ਬਾਲਕੋਨੀ ਦੇ ਜੰਗਲੇ ਦਾ ਸਹਾਰਾ ਲੈ ਕੇ ਖੜ੍ਹੋ ਗਿਆ।

"ਪਹੁੰਚ ਹੀ ਗਿਆ ..... ਰਾਹ ਵਿਚ ਕੋਈ ਮੁਸ਼ਕਲ ਤਾਂ ਨ੍ਹੀਂ ਆਈ, ਪਹਿਲੀ ਵਾਰ ਜੋ ਚੰਡੀਗੜ੍ਹ ਆਇਆ ਏਂ।" ਉਨ੍ਹਾਂ ਨੇ ਪੁੱਛਿਆ।

"ਨਹੀਂ, ਭੋਰਾ ਨਹੀਂ।" ਮੈਂ ਪੂਰੇ ਵਿਸ਼ਵਾਸ ਨਾਲ ਕਿਹਾ।

"ਸਤਜੀਤ, ਹੁਣ ਤੇਰਾ ਕੀ ਪ੍ਰੋਗਰਾਮ ਐ, ਕਿਧਰੇ ਜਾਣ ਆਉਣ ਦਾ ਕਿ ਨਹੀਂ ? ਸਾਨੂੰ ਤਾਂ ਆਰਟ ਗੈਲਰੀ, ਰੋਜ਼ ਗਾਰਡਨ ਵਿਚ ਹੀ ਘੁਮਾ ਲਿਆ। ਵੈਸੇ ਮੈਂ ਤਾਂ ਭਾਵੇਂ ਜਾਵਾਂ ਹੀ ਨਾ ..... ਇਸ ਉਮਰ ਵਿਚ ਹੁਣ ਕਿਆ ਘੁੰਮਾਂ ..... ਹੈਂ, ਠੀਕ ਐ ?" ਸਤਜੀਤ ਦੇ ਬਾਪੂ ਜੀ ਨੇ ਕਿਹਾ।

"ਨਹੀਂ ਮਾਸੜ ਜੀ, ਐਨੀ ਥੁਹਾਡੀ ਕਿੰਨੀ ਕੁ ਉਮਰ ਹੋ'ਗੀ ਕਿ ਅਜਿਹੀ ਨਿਰੁਚੀ ਵਿਖਾ ਰਹੇ ਹੋ, ਅਜਿਹੀਆਂ ਚੰਗੀਆਂ ਕਲਾ-ਕਿਰਤਾਂ ਬਾਰੇ। ਤੁਸੀਂ ਜ਼ਰੂਰ ਚਲਿਓ, ਜ਼ਰੂਰ।" ਮੈਂ ਉਤਸ਼ਾਹਿਤ ਹੋਏ ਨੇ ਕਿਹਾ।

"ਚੰਗਾ, ਚੱਲੂੰ ਜ਼ਰੂਰ, ਮੈਂ ਉਧਰੋਂ ਹੀ ਬੱਸ-ਅੱਡੇ ਵੱਲ ਨੂੰ ਨਿਕਲ ਕੇ ਬੱਸ ਫੜ ਲਊਂ ਅਤੇ ਥੋੜ੍ਹਾ ਬਹੁਤਾ ਪਹੁੰਚਣ ਨੂੰ 'ਨ੍ਹੇਰਾ ਵੀ ਹੋ ਗਿਆ ਤਾਂ ਵੀ ਕੁਛ ਨ੍ਹੀਂ। ਘਰ ਜਾ ਕੇ ਕਿੰਨੇ ਹੀ ਅੰਦਰ ਬਾਹਰ ਦੇ ਕੰਮ ਕਰਨ ਨੂੰ ਛੱਡ ਕੇ ਆਇਆ ਆਂ।" ਮਾਸੜ ਨੇ ਕਿਹਾ।

"ਚੰਗਾ, ਇਉਂ ਹੀ ਕਰ ਲਿਓ।" ਸਤਜੀਤ ਬੋਲਿਆ।

ਸਤਜੀਤ ਸ਼ੀਸ਼ੇ 'ਚ ਵੇਖ ਵੇਖ ਪਗੜੀ ਬੰਨ੍ਹਣ ਲੱਗ ਪਿਆ। ਹੋਸਟਲ ਦਾ ਬਹਿਰਾ ਆਇਆ ਅਤੇ ਸਤਜੀਤ ਦੇ ਉਹਨੂੰ ਸਵੇਰ ਦੇ ਕਹਿਣ ਅਨੁਸਾਰ ਪੁੱਛਣ ਲੱਗਾ ਕਿ ਰੋਟੀ ਤੁਸੀਂ ਖਾਣੇ ਦੇ ਹਾਲ ਵਿਚ ਜਾ ਕੇ ਖਾਉਂਗੇ ਜਾਂ ਉਹ ਕਮਰੇ ਵਿਚ ਹੀ ਲੈ ਆਵੇ। ਅਜੇ ਉਹ ਪੁੱਛ ਹੀ ਰਿਹਾ ਸੀ ਕਿ ਮਾਸੜ ਬੋਲਿਆ, "ਨਹੀਂ, ਨਹੀਂ, ਹਾਲ ਵਿਚ ਕਿਸ ਨੇ ਜਾਣਾ ਐ, ਐਥੇ ਹੀ ਮੰਗਾ ਲੌ ਹੋਰ।"

"ਇਸ ਤਰ੍ਹਾਂ ਹੀ ਠੀਕ ਰਹੂਗਾ।" ਮੈਂ ਭੀ ਹਾਮੀ ਭਰੀ।

ਸਤਜੀਤ ਨੇ ਉਸ ਨੂੰ ਸਮਝਾਇਆ ਕਿ ਅਸੀਂ ਕੀ ਕੀ ਖਾਵਾਂਗੇ। ਬਹਿਰੇ ਨੂੰ ਵਿਸ਼ੇਸ਼ ਤੌਰ 'ਤੇ ਕਿਹਾ ਕਿ ਰਾਜ-ਮਾਂਹ ਅਤੇ ਚਾਵਲ ਜ਼ਰੂਰ ਲੈ ਕੇ ਆਵੇ।

ਹੁਣ ਮਾਸੜ ਆਪ-ਮੁਹਾਰੇ ਹੀ ਬੋਲਣ ਲੱਗ ਪਿਆ, "ਪੜ੍ਹਾਈ ਬਹੁਤ ਜ਼ਰੂਰੀ ਹੁੰਦੀ ਐ, ਇਸ ਪੱਖੋਂ ਬੰਦਾ ਪਿੱਛੇ ਨ੍ਹੀਂ ਰਹਿਣਾ ਚਾਹੀਦਾ। ਵਿਆਹ ਤਾਂ ਸਭ ਦਾ ਹੋਣਾ ਈ ਐ। ਨਾਲੇ ਜ਼ਿੰਦਗੀ ਦੇ ਐਨੇ ਬੜੇ ਫ਼ੈਸਲੇ ਅੱਖ-ਝਮੱਕੇ ਵਿਚ ਨ੍ਹੀਂ ਕਰਨੇ ਹੁੰਦੇ।" ਹੁਣ ਉਹ ਉੱਠ ਕੇ ਬਾਲਕੋਨੀ ਵਿਚ ਤੁਰਨ-ਫਿਰਨ ਲੱਗ ਪਿਆ ਸੀ। ਮੈਂ ਭਾਂਪ ਲਿਆ ਸੀ ਕਿ ਉਸ ਦੀ ਅਤੇ ਸਤਜੀਤ ਦੀ, ਸਤਜੀਤ ਦੇ ਇਸ਼ਕ ਦੇ ਮਾਮਲੇ ਬਾਰੇ ਮੇਰੇ ਆਉਣ ਤੋਂ ਪਹਿਲਾਂ ਗੱਲ ਹੋਈ ਸੀ।

"ਤੁਸੀਂ ਪਿਆਰ ਵਿਚ ਭਿੱਜੇ ਫਿਰਦੇ ਰਹੋ ਅਤੇ ਦੂਜਾ ਬੰਦਾ ਤੁਹਾਡੀ ਗੰਗਾ ਵਰਗੀ



 

ਪਵਿੱਤਰਤਾ ਦਾ ਲਾਭ ਉਠਾ ਜਾਵੇ, ਐਸ ਤਰ੍ਹਾਂ ਨਹੀਂ ਹੋਣ ਦੇਣਾ ਚਾਹੀਦਾ।" ਮਾਸੜ ਨੇ ਆਪਣੇ ਚੇਤੰਨ ਹੋਣ ਦਾ ਸਬੂਤ ਦਿੱਤਾ।

"ਹਾਂ ਜੀ, ਮਾਸੜ ਜੀ, ਮੈਂ ਤਾਂ ਆਪ ਅਜਿਹਾ ਹੀ ਕਰਾਂ।" ਮੈਂ ਮੁਸਕ੍ਰਾਂਦੇ ਹੋਏ ਨੇ ਕਿਹਾ।

"ਪਰ ਆਪਣੇ ਮਿੱਤਰ ਦੇ ਕੰਨ ਵਿਚ ਵੀ ਇਹ ਗੱਲ ਪਾ .....।" ਮਾਸੜ ਨੇ ਬਹੁਤ ਹੀ ਧੀਮੀ ਸੁਰ ਵਿਚ ਕਿਹਾ।

ਬਹਿਰੇ ਨੇ ਦਰਵਾਜ਼ਾ ਖੜਕਾਇਆ। ਮੈਂ ਉੱਠ ਕੇ ਕੁੰਡਾ ਖੋਲ੍ਹਿਆ ਅਤੇ ਬਹਿਰਾ ਫਟਾ-ਫਟ ਮੇਜ਼ 'ਤੇ ਬਰਤਨ, ਦਾਲਾਂ, ਸਬਜ਼ੀਆਂ, ਰੋਟੀਆਂ, ਚਾਵਲ ਅਤੇ ਪਿਆਜ਼ ਰੱਖ ਕੇ ਬਾਹਰ ਚਲਾ ਗਿਆ। ਸਤਜੀਤ ਨੇ ਪਗੜੀ ਸਜਾ ਲਈ ਸੀ ਅਤੇ ਕੱਪੜੇ ਪਹਿਨ ਕੇ ਪੂਰੀ ਤਰ੍ਹਾਂ ਤਿਆਰ ਸੀ, ਘੁੰਮਣ ਵਾਸਤੇ। "ਆ ਜਾਓ, ਰੋਟੀ ਖਾ ਲੈਂਦੇ ਹਾਂ। ਫਿਰ ਨਿਕਲਦੇ ਆਂ ਘੁੰਮਣ-ਫਿਰਨ ਵਾਸਤੇ।" ਉਹ ਬੋਲਿਆ।

ਅਸੀਂ ਮੇਜ਼ ਦੇ ਤਿੰਨੇ ਪਾਸੀਂ ਕੁਰਸੀਆਂ ਰੱਖ ਕੇ ਬਰਤਨਾਂ 'ਚ ਦਾਲ ਸਬਜ਼ੀ ਪਾ ਰੋਟੀ ਖਾਣ ਲੱਗ ਪਏ। ਮੈਨੂੰ ਦਾਲ-ਸਬਜ਼ੀ, ਰੋਟੀ ਚਾਵਲ ਖਾ ਕੇ ਬਹੁਤ ਹੀ ਅਨੰਦ ਆਇਆ, ਪਤਾ ਨਹੀਂ ਕਿਉਂ ? ਮੇਰਾ ਖਾਣ ਵਿਚ ਇੰਨਾ ਧਿਆਨ ਸੀ ਕਿ ਮੈਂ ਸਤਜੀਤ ਅਤੇ ਮਾਸੜ ਜੀ ਦੀ ਗੱਲ-ਬਾਤ ਵੀ ਚੰਗੀ ਤਰ੍ਹਾਂ ਨਾ ਸੁਣ ਸਕਿਆ। ਪਰ ਮੈਂ ਸਮਝ ਗਿਆ ਸਾਂ ਕਿ ਮਾਸੜ ਪੂਰਾ ਯਤਨ ਕਰ ਰਿਹਾ ਸੀ, ਭਾਵੇਂ ਵਿੰਗੇ-ਟੇਡੇ ਢੰਗ ਨਾਲ ਹੀ ਕਿ ਸਤਜੀਤ ਇਸ ਇਸ਼ਕ ਦੀ ਉਲਝਣ ਵਿਚੋਂ ਬਾਹਰ ਆ ਜਾਵੇ। ਮਾਸੜ ਇਹ ਵੀ ਭਾਂਪ ਗਿਆ ਲੱਗਦਾ ਸੀ ਕਿ ਉਸ ਕੁੜੀ ਦਾ ਪਿਉ ਪੱਕਾ ਮਨ ਬਣਾਈ ਬੈਠਾ ਸੀ ਕਿ ਸਤਜੀਤ ਜ਼ਰੂਰ ਹੀ ਉਸ ਦੀ ਕੁੜੀ ਨਾਲ ਵਿਆਹ ਕਰਾ ਲਵੇ। ਸਤਜੀਤ ਦਾ ਮਨ ਮੁੜਦਾ ਨਹੀਂ ਸੀ ਜਾਪਦਾ, ਪ੍ਰੰਤੂ ਉਸ ਨੇ ਆਪਣੇ ਬਾਪੂ ਜੀ ਨੂੰ ਇਹ ਮਹਿਸੂਸ ਨਾ ਹੋਣ ਦਿੱਤਾ ਕਿ ਉਸ ਦਾ ਮਨ ਉਸ ਦੀਆਂ ਗੱਲਾਂ ਸੁਣ ਸੁਣ ਤੰਗ ਹੋ ਰਿਹਾ ਸੀ।

ਅਸੀਂ ਖਾਣਾ ਖਾਣ ਤੋਂ ਬਾਅਦ ਨਲਕੇ 'ਤੇ ਜਾ ਕੇ ਹੱਥ ਧੋਤੇ। ਮੈਨੂੰ ਤਾਂ ਸਭ ਤੋਂ ਜ਼ਿਆਦਾ ਹੈਰਾਨੀ ਚੰਡੀਗੜ੍ਹ ਦੀ ਸਾਫ਼-ਸਫ਼ਾਈ 'ਤੇ ਹੋ ਰਹੀ ਸੀ। ਸਤਜੀਤ ਨੇ ਦਰਵਾਜ਼ਾ ਬੰਦ ਕਰ ਕੇ ਤਾਲਾ ਲਾਇਆ ਅਤੇ ਅਸੀਂ ਚੰਡੀਗੜ੍ਹ ਨੂੰ ਵੇਖਣ ਹੋਸਟਲ ਤੋਂ ਬਾਹਰ ਆ ਗਏ।

..... ..... ..... ..... .....

ਮੈਂ ਤਾਂ ਕਹਿੰਦਾ ਸਾਂ ਕਿ ਤੁਰ ਕੇ ਚੱਲਦੇ ਹਾਂ ਪਰ ਸਤਜੀਤ ਨੇ ਕਿਹਾ ਕਿ ਰੋਜ਼ ਗਾਰਡਨ ਅਤੇ ਆਰਟ ਗੈਲਰੀ ਹੈਣ ਤਾਂ ਨਾਲ ਨਾਲ ਹੀ ਪਰ ਐਨੀਆਂ ਨੇੜੇ ਨਹੀਂ ਕਿ ਆਪਾਂ ਪੈਦਲ ਚੱਲ ਕੇ ਉਥੇ ਪਹੁੰਚ ਜਾਈਏ। ਦੋ ਰਿਕਸ਼ੇ ਵਾਲੇ ਨਾਲ ਨਾਲ ਹੀ ਖੜੇ ਸਨ। ਅਸੀਂ ਉਨ੍ਹਾਂ ਨੂੰ ਡੇਢ-ਡੇਢ ਰੁਪਿਆ ਦੇਣਾ ਕਰਕੇ ਉਨ੍ਹਾਂ ਵਿਚ ਬੈਠ ਗਏ। ਮੈਂ ਅਤੇ ਸਤਜੀਤ ਇਕੱਠੇ ਇਕ ਰਿਕਸ਼ੇ ਵਿਚ ਸਾਂ, ਮਾਸੜ ਇਕੱਲਾ ਦੂਜੇ ਰਿਕਸ਼ੇ ਵਿਚ।

ਜਿਥੇ ਰਿਕਸ਼ੇ ਵਾਲੇ ਜਾ ਕੇ ਰੁਕੇ, ਉਸ ਦੇ ਇਕ ਪਾਸੇ ਰੋਜ਼ ਗਾਰਡਨ ਸੀ। ਉਨ੍ਹਾਂ ਨੂੰ ਸਤਜੀਤ ਨੇ ਪੈਸੇ ਦੇ ਕੇ ਤੋਰ ਦਿੱਤਾ ਅਤੇ ਅਸੀਂ ਤੁਰਦੇ ਤੁਰਦੇ ਆਰਟ ਗੈਲਰੀ ਵੱਲ ਨੂੰ ਚੱਲ ਪਏ। ਬਾਹਰ ਥੋੜ੍ਹਾ ਜਿਹਾ ਘੁੰਮ-ਫ਼ਿਰ ਕੇ ਚੀਜ਼ਾਂ ਵੇਖਦੇ ਰਹੇ। ਫਿਰ ਤਿੰਨੇ ਜਣੇ ਅੰਦਰ ਜਾ ਕੇ ਪੱਥਰ ਵਿਚੋਂ, ਧਾਤਾਂ ਵਿਚੋਂ ਅਤੇ ਲੱਕੜ ਵਿਚੋਂ ਤਰਾਸ਼ੇ ਬੁੱਤਾਂ ਨੂੰ ਵੇਖ ਕੇ ਹੈਰਾਨ ਹੁੰਦੇ ਗਏ।

"ਮੈਂ ਬਾਹਰ ਦਿੱਲੀ, ਬੰਬਈ ਅਤੇ ਕਲਕੱਤਾ ਵਿਚ ਵੀ ਇਹੋ ਜਿਹੀਆਂ ਗੈਲਰੀਆਂ ਦੇਖੀਆਂ ਐਂ, ਆਪਣੀ ਫ਼ੌਜੀ ਜ਼ਿੰਦਗੀ ਦੇ ਦੌਰਾਨ ..... ਅੱਛਾ ਲੱਗਦਾ ਏ, ਐਸਾ ਕੁਛ ਵੇਖ ਕੇ।" ਸਤਜੀਤ



 

ਦੇ ਬਾਪੂ ਜੀ ਸਾਨੂੰ ਦੱਸ ਰਹੇ ਸਨ।

ਕਿਤੇ ਕਿਤੇ ਪੂਰੇ ਕਦ ਦੀਆਂ ਲਗਭਗ ਨੰਗੀਆਂ ਜ਼ਨਾਨੀਆਂ ਦੇ ਬੁੱਤ ਸਨ, ਜਿਨ੍ਹਾਂ ਦਾ ਕੋਈ ਕੋਈ ਅੰਗ ਹੀ ਛੁਪਾ ਕੇ ਰੱਖਿਆ ਗਿਆ ਸੀ। ਐਨੇ ਚੰਗੇ ਬੁੱਤ-ਘਾੜੇ ਦੀਆਂ ਕਿਰਤਾਂ ਸਨ ਕਿ ਇਨ੍ਹਾਂ ਬੁੱਤਾਂ ਦੇ ਜ਼ਿੰਦਾ ਹੋਣ ਦਾ ਭੁਲੇਖਾ ਪੈਂਦਾ ਸੀ। ਪਰ ਜ਼ਨਾਨੀਆਂ ਦੇ ਹੀ ਨੰਗੇ ਬੁੱਤ ਕਿਉਂ ਸਨ, ਮੈਂ ਆਪਣੇ ਆਪ ਨੂੰ ਪ੍ਰਸ਼ਨ ਕੀਤਾ? ਪਰ ਸਾਹਿਤ ਵਿਚ ਭੀ ਤਾਂ ਜ਼ਿਆਦਾ ਕਰਕੇ ਆਦਮੀ-ਔਰਤ ਦੇ ਸੰਬੰਧਾਂ ਦੀ ਚਰਚਾ ਹੀ ਹੁੰਦੀ ਹੈ। ਮੈਂ ਸੂਖਮ ਕਲਾਵਾਂ ਦੇ ਮੁੱਖ ਵਿਸ਼ੇ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਸਤਜੀਤ ਤਾਂ ਕੁਝ ਨਾ ਬੋਲਿਆ ਪਰ ਮਾਸੜ ਫਿਰ ਬੋਲ ਉੱਠਿਆ, "ਹੈ ਤਾਂ ਬਈ ਕਮਾਲ ਈ। ਨਿਰਜਿੰਦ ਪੱਥਰ, ਧਾਤਾਂ ਵਿਚ ਕਾਰੀਗਰਾਂ ਨੇ ਜਾਨ ਪਾ ਕੇ ਰੱਖੀ ਹੋਈ ਐ।"

ਪਰ ਮੈਂ ਇਸ ਸਾਰੀ ਅਦਭੁੱਤਤਾ ਨੂੰ ਦੇਖ ਕੇ, ਵਿਸ਼ੇਸ਼ ਕਰਕੇ ਔਰਤਾਂ ਦੇ ਅਧ-ਨੰਗੇ ਬੁੱਤਾਂ ਨੂੰ, ਮੇਰਾ ਵਿਸ਼ਵਾਸ ਪੱਕਾ ਹੋ ਰਿਹਾ ਸੀ ਕਿ ਕੋਈ ਵੀ ਆਦਮੀ ਇਨ੍ਹਾਂ ਨੂੰ ਵੇਖ ਕੇ ਹਿੱਲ ਜਾਏਗਾ। "ਰੱਬ ਅਤੇ ਕਲਾਕਾਰ ਦੀ ਚਾਹ ਇਕ ਹੀ ਤਰ੍ਹਾਂ ਦੀ ਹੁੰਦੀ ਹੈ," ਮੈਂ ਸੋਚਿਆ।

ਜਦੋਂ ਘੰਟਾ ਕੁ ਚਿੱਤਰ, ਬੁੱਤ ਅਤੇ ਲੱਕੜੀ 'ਚੋਂ ਤਰਾਸ਼ੀਆਂ ਮੂਰਤੀਆਂ ਨੂੰ ਵੇਖਦਿਆਂ ਲੰਘ ਗਿਆ, ਮੈਂ ਹਿਸਾਬ ਲਗਾ ਲਿਆ ਸੀ ਕਿ ਮਾਸੜ ਨੂੰ ਇਹ ਸਭ ਕੁਝ ਵੇਖਦੇ ਕੁਝ ਸੰਕੋਚ ਜਿਹਾ ਹੋ ਰਿਹਾ ਸੀ, ਭਾਵੇਂ ਉਹ ਇਨ੍ਹਾਂ ਨੂੰ ਵੇਖ ਵੇਖ ਕੁਝ ਨਾ ਕੁਝ ਉਚਰਦਾ ਰਿਹਾ, ਫਿਰ ਭੀ ਉਹ ਇਸ ਕੰਮ ਤੋਂ ਪਿੱਛਾ ਛੁਡਾ ਕੇ ਜਾਣਾ ਚਾਹੁੰਦਾ ਸੀ। "ਲਓ ਬਈ, ਦੇਰ ਬਾਹਲੀ ਹੋ ਗਈ, ਮੈਂ ਤਾਂ ਹੁਣ ਬੱਸ ਅੱਡੇ ਨੂੰ ਪਾਊਂਗਾ ਚਾਲੇ, ਬੱਸ ਹੋਰ ਨ੍ਹੀਂ .....।"

ਅਸੀਂ ਭੀ ਉਹਦੇ ਨਾਲ ਹੀ ਆਰਟ ਗੈਲਰੀ ਤੋਂ ਬਾਹਰ ਆ ਗਏ ਅਤੇ ਤੁਰਦੇ ਤੁਰਦੇ ਸੜਕ 'ਤੇ ਪਹੁੰਚ ਗਏ। ਰਿਕਸ਼ਾ ਦਸ ਕੁ ਮਿੰਟਾਂ 'ਚ ਹੀ ਮਿਲ ਗਿਆ। ਮਾਸੜ ਰਿਕਸ਼ੇ 'ਤੇ ਬੈਠਾ ਬੈਠਾ ਕਹਿਣ ਲੱਗਾ, "ਚੰਗਾ ਸਤਜੀਤ ਬੇਟੇ, ਇਮਤਿਹਾਨ ਤੋਂ ਬਾਅਦ ਹੀ ਘਰ ਚੱਕਰ ਮਾਰੀਂ। ਕੁਲਦੀਪ ਨੂੰ ਭੀ ਕਹਿ, ਉਨ੍ਹੀਂ ਦਿਨੀਂ ਇਹ ਵੀ ਆਪਣੇ ਪਿੰਡ ਆਵੇ।" ਰਿਕਸ਼ੇ ਵਾਲੇ ਨੇ ਰਿਕਸ਼ਾ ਚਲਾਉਣਾ ਸ਼ੁਰੂ ਕਰ ਦਿੱਤਾ।

ਸਤਜੀਤ ਜਿਵੇਂ ਆਪਣੇ ਬਾਪੂ ਜੀ ਦੇ ਜਾਣ ਦੇ ਪਲ ਦੀ ਬੇਸਬਰੀ ਨਾਲ ਉਡੀਕ ਹੀ ਕਰ ਰਿਹਾ ਹੋਵੇ, ਝੱਟ ਬੋਲ ਉੱਠਿਆ, "ਸ਼ੁਕਰ ਐ, ਉਹ ਚਲੇ ਗਏ। ਤੇਰੇ ਨਾਲ ਸਵੇਰ ਤੋਂ ਆਪਣੇ ਇਸ਼ਕ ਬਾਰੇ ਤਾਂ ਇਕ ਗੱਲ ਵੀ ਨ੍ਹੀਂ ਕਰ ਸਕਿਆ। ਚੱਲ ਹੁਣ ਰੋਜ਼ ਗਾਰਡਨ ਵਿਚ ਘੁੰਮਦੇ ਆਂ ਅਤੇ ਫਿਰ ਲਾਅਨ ਵਿਚ ਬੈਠ ਕੇ ਖ਼ੂਬ ਢੇਰ ਸਾਰੀਆਂ ਗੱਲਾਂ ਕਰਦੇ ਆਂ। ਕ-ਰ-ਮਿੰ-ਦਰ .....।" ਕਹਿੰਦਾ ਕਹਿੰਦਾ ਸਤਜੀਤ ਮੁਸਕਰਾਉਣ ਲੱਗ ਪਿਆ।

ਅਸੀਂ ਅਣਗਹਿਲੀ ਜਿਹੀ ਨਾਲ ਚੱਲਦੇ ਚੱਲਦੇ ਰੋਜ਼ ਗਾਰਡਨ ਅੰਦਰ ਵੜ ਗਏ। ਇਹ ਬਾਗ, ਜਿਥੇ ਫੁੱਲ, ਉਹ ਭੀ ਗੁਲਾਬ ਦੇ ਹੀ, ਪਰ ਦਰੱਖ਼ਤ ਸ਼ਾਇਦ ਕਿਧਰੇ ਹੀ, ਨੂੰ ਵੇਖ ਕੇ ਮੈਨੂੰ ਲੱਗਿਆ ਕਿ ਇਹ ਜਗ੍ਹਾ ਸ਼ਾਇਦ ਭਾਰਤ ਤੋਂ ਬਾਹਰ ਦੀ ਕੋਈ ਥਾਂ ਹੈ। ਨਿਰਾ ਸਵਰਗ ਹੀ ਕਿਹਾ ਜਾ ਸਕਦਾ ਸੀ, ਤਰ੍ਹਾਂ ਤਰ੍ਹਾਂ ਦੀਆਂ ਕਿਸਮਾਂ ਅਤੇ ਰੰਗਾਂ ਦੇ ਗੁਲਾਬ, ਵਾਹ! ਮੈਂ ਅਚੰਭਿਤ ਹੋ ਰਿਹਾ ਸਾਂ। ਮੁੰਡੇ ਕੁੜੀਆਂ ਘੁੰਮ ਰਹੇ ਸਨ, ਪਰ ਇਕੱਲੇ ਇਕੱਲੇ ਹੀ। ਬਹੁਤ ਘੱਟ ਮੁੰਡੇ-ਕੁੜੀ ਦੀ ਜੋੜੀ ਕਿਧਰੇ ਗੁਲਾਬਾਂ ਦੇ ਉਹਲੇ ਬੈਠੀ ਦਿੱਸਦੀ ਸੀ। ਅਸੀਂ ਭੀ ਬਹੁਤ ਸਾਰਾ ਘੁੰਮਣ ਪਿੱਛੋਂ ਇਕ ਪੱਥਰ ਦੇ ਬੈਂਚ 'ਤੇ ਬੈਠ ਗਏ। ਚਾਰ ਪੰਜ ਵੱਜ ਚੁੱਕੇ ਸਨ, ਧੁੱਪ ਢਲ ਰਹੀ ਸੀ। "ਮੈਂ ਤੈਨੂੰ ਕੱਲ੍ਹ ਨੂੰ ਕਰਮਿੰਦਰ ਨਾਲ ਮਿਲਾਊਂਗਾ। ਉਸ ਨੂੰ ਸੁਨੇਹਾ ਦੇਣ ਦਾ ਪ੍ਰਬੰਧ ਮੇਰੇ ਪਾਸ ਹੈਗਾ। ਨਾਲੇ ਤੂੰ ਮੈਨੂੰ ਆਪਣੀ ਰਾਇ ਵੀ ਦੱਸੀਂ ..... ਕਿੰਨੀ ਕੁ ਸੋਹਣੀ ਅਤੇ ਅਕਲ ਵਾਲੀ



 

ਐ। ਕੱਲ੍ਹ ਨੂੰ ਉਹਨੇ ਤੇਰੀ ਭਰਜਾਈ ਜੁ ਬਣਨਾ ਏ ....." ਉਹ ਬੋਲ ਰਿਹਾ ਸੀ। ਮੈਂ ਸੋਚਿਆ ਕਿ ਮੈਂ ਇਸ ਮਾਮਲੇ ਵਿਚ ਸਤਜੀਤ ਦੀ ਕੋਈ ਬਹੁਤੀ ਸਹਾਇਤਾ ਨਹੀਂ ਕਰ ਸਕਦਾ।

"ਯਾਰ ਤੇਰੀ ਲੱਭਤ ਤਾਂ ਟੌਸੀ ਦਾ ਬੇਰ ਈ ਹੋਊ ..... ਤੂੰ ਮਾਮਲੇ ਨੂੰ ਮਾਸੜ ਨਾਲ ਪਹਿਲਾਂ ਨਜਿੱਠ ਲੈ ..... ਮੇਰੇ ਵੇਖਣ ਨੂੰ ਰਹਿਣ ਦੇ ..... ਮੈਂ ਹੁਣ ਉਹਨੂੰ ਵਿਆਹ ਤੋਂ ਬਾਅਦ ਹੀ ਵੇਖ ਲੂੰ .....।" ਮੈਂ ਇਹ ਕਹਿ ਕੇ ਫਿਰ ਰੋਜ਼ ਗਾਰਡਨ ਦੇ ਆਪਣੀ ਹੀ ਤਰ੍ਹਾਂ ਦੀ ਕੋਈ ਚੀਜ਼ ਬਾਰੇ ਸੋਚਣ ਲੱਗਾ।

"ਪਰ ਮਨ ਆਪਣੀ ਪੜ੍ਹਾਈ ਵਿਚ ਹੀ ਲਗਾ .....। ਇਹ ਕੰਮ ਇਸ਼ਕ ਦੀ ਜੰਗ ਨਾਲੋਂ ਵੀ ਜ਼ਿਆਦਾ ਜ਼ਰੂਰੀ ਹੈ।" ਮੈਂ ਇਕ ਮਿੱਤਰ ਦੀ ਤਰ੍ਹਾਂ ਸਤਜੀਤ ਨੂੰ ਸਮਝਾਉਣਾ ਚਾਹਿਆ।

"ਹਾਂ, ਹਾਂ, ਇਹ ਤਾਂ ਮੈਨੂੰ ਪਤਾ ਐ, ਪਰ ਇਸ਼ਕ ਵਿਚ ਸਫਲਤਾ ਵੀ .....।" ਇਹ ਕਹਿ ਕੇ ਉਹ ਮੇਰੇ ਉੱਤਰ ਦੀ ਉਡੀਕ ਕਰਨ ਲੱਗ ਪਿਆ।

"ਬੰਦਾ ਹਰ ਆਪਣੇ ਮਿਸ਼ਨ ਵਿਚ ਸਫਲਤਾ ਤਾਂ ਲੋਚਦਾ ਈ ਐ, ਫਿਰ ਵੀ ਥੋੜ੍ਹਾ ਬਹੁਤ ਅੱਗੋ ਪਿੱਛੇ ਕਰ ਲਈਏ ਤਦ ਚੰਗਾ ਹੀ ਹੁੰਦਾ ਐ।" ਮੈਂ ਕਿਹਾ।

"ਹਾਂ ..... ਜ਼ਰੂਰ।" ਸਤਜੀਤ ਨੇ ਬੇਦਿਲੀ ਜਿਹੀ ਨਾਲ ਕਿਹਾ ਅਤੇ ਫਿਰ ਉਹ ਫੁੱਲਾਂ ਦੀ ਧਰਤੀ 'ਤੇ ਨਿਗ੍ਹਾ ਗੱਡ ਕੇ ਬੈਠ ਗਿਆ। ਦਸ ਕੁ ਮਿੰਟਾਂ ਬਾਅਦ ਅਸੀਂ ਬਾਹਰ ਆਏ ਅਤੇ ਹੋਸਟਲ ਪਹੁੰਚਣ ਲਈ ਰਿਕਸ਼ਾ ਵਾਲੇ ਨੂੰ ਬੁਲਾ ਕੇ ਰਿਕਸ਼ੇ 'ਚ ਬੈਠ ਗਏ।



## ਸੈਂਤੀਵਾਂ

ਬੀ.ਏ. ਦੀ ਪ੍ਰੀਖਿਆ ਖ਼ਤਮ ਹੋਇਆਂ ਮਹੀਨੇ ਕੁ ਤੋਂ ਜ਼ਿਆਦਾ ਸਮਾਂ ਬੀਤ ਚੁੱਕਿਆ ਸੀ। ਮੈਂ ਤੀਸਰੇ ਚੌਥੇ ਦਿਨ ਕਾਲਜ ਜ਼ਰੂਰ ਚੱਕਰ ਮਾਰ ਕੇ ਆਉਂਦਾ ਅਤੇ ਲਾਇਬਰੇਰੀ ਵਿਚ ਬੈਠ ਕੇ ਅਖ਼ਬਾਰਾਂ ਤੇ ਰਸਾਲੇ ਪੜ੍ਹਦਾ ਰਹਿੰਦਾ। ਮੇਰੇ ਵਾਂਗੂ ਹੀ ਕੋਈ ਹੋਰ ਮੁੰਡਾ ਜਾਂ ਦੋ-ਤਿੰਨ ਕੁੜੀਆਂ ਇਕੱਠੀਆਂ ਬੈਠੀਆਂ ਪੜ੍ਹ ਰਹੀਆਂ ਹੁੰਦੀਆਂ। ਦੁਪਹਿਰ ਤਕ ਮੈਂ ਘਰ ਵਾਪਸ ਆ ਜਾਂਦਾ। ਪਰ ਹੁਣ ਪਿਛਲੇ ਹਫ਼ਤੇ ਕੁ ਤੋਂ ਮੈਂ ਪ੍ਰੀਖਿਆ ਦੇ ਨਤੀਜੇ ਦੀ ਉਡੀਕ ਕੁਝ ਜ਼ਿਆਦਾ ਹੀ ਉਤਸੁਕਤਾ ਨਾਲ ਕਰਦਾ ਰਹਿੰਦਾ। ਰਾਤ ਨੂੰ ਬਾਰਾਂ-ਇਕ ਵਜੇ ਤਕ ਜਾਗਦਾ ਰਹਿੰਦਾ, ਭਾਵੇਂ ਮੈਨੂੰ ਪਾਸ ਹੋਣ ਦੀ ਭੋਰਾ ਚਿੰਤਾ ਨਹੀਂ ਸੀ। ਮੈਂ ਅੰਗਰੇਜ਼ੀ, ਅਰਥ-ਸ਼ਾਸਤਰ ਆਦਿ ਦੇ ਨੰਬਰ ਘਟਾ-ਵਧਾ ਕੇ ਲਗਾਉਂਦਾ ਰਹਿੰਦਾ। ਮੇਰੇ ਅਨੁਮਾਨ ਅਨੁਸਾਰ ਮੇਰੇ ਪਹਿਲੇ ਦਰਜੇ ਦੇ ਆਸ-ਪਾਸ ਨੰਬਰ ਆਉਣੇ ਚਾਹੀਦੇ ਸਨ। ਫਿਰ ਭੀ ਮਨ ਖੜਦਾ ਨਹੀਂ ਸੀ।

ਇਹ ਖ਼ਰਬੂਜ਼ਿਆਂ ਅਤੇ ਤਰਬੂਜ਼ਾਂ ਦੀ ਰੁੱਤ ਸੀ। ਮੈਂ ਲਾਇਬਰੇਰੀ 'ਚੋਂ ਇਕ ਪੰਜਾਬੀ ਅਤੇ ਇਕ ਅੰਗਰੇਜ਼ੀ ਦਾ ਨਾਵਲ ਲੈ ਕੇ ਘਰ ਨੂੰ ਚੱਲ ਪਿਆ। ਸਾਢੇ ਗਿਆਰਾਂ ਵੱਜੇ ਸਨ ਅਤੇ ਧੁੱਪ ਚਮਕਣੀ ਸ਼ੁਰੂ ਹੋ ਗਈ ਸੀ। ਮੈਨੂੰ ਸਾਈਕਲ ਚਲਾਉਂਦਿਆਂ ਮਨ 'ਚ ਵਿਚਾਰ ਆਇਆ ਕਿ ਇਹ ਮਈ ਦੀ ਧੁੱਪ ਕੀ ਚਾਹੁੰਦੀ ਏ ? ਇਤਨੀ ਗਰਮੀ ਕਰ ਦਿੰਦੀ ਏ ਕਿ ਸਾਹ ਸੁੱਕ ਜਾਂਦਾ

ਏ। ਪਸ਼ੂ-ਪੰਛੀ ਜੀਭਾਂ ਕੱਢੀ ਪਾਣੀ ਲੱਭਦੇ ਫਿਰਦੇ ਹਨ। ਖੇਤਾਂ ਵਿਚ ਕੰਮ ਕਰਨ ਵਾਲੇ ਲੋਕ ਭੀ ਪਾਣੀ ਦੇ ਗਿੱਲੇ ਪਰਨੇ ਸਿਰ 'ਤੇ ਰੱਖ ਕੇ ਇਸ ਦੀ ਕੜਕੀ ਤੋਂ ਬਚਣ ਦੇ ਉਪਰਾਲੇ ਕਰਦੇ ਹਨ, ਪ੍ਰੰਤੂ ਇਸੇ ਧੁੱਪ ਸਦਕਾ ਹੀ ਖ਼ਰਬੂਜ਼ੇ, ਤਰਬੂਜ਼, ਲਸੂੜੇ, ਅੰਬ ਆਦਿਕ ਪੱਕਦੇ ਹਨ ਅਤੇ ਰਸ ਨਾਲ ਭਰਦੇ ਹਨ। ਗਰਮੀਆਂ ਦੇ ਫਲਾਂ ਦਾ ਆਪਣਾ ਹੀ ਸੁਆਦ ਹੈ। ਮਈ ਦੀ ਧੁੱਪ ਦੇ ਕਾਰਨ ਹੀ ਪਹਾੜਾਂ ਉੱਤੇ ਜੰਮੀ ਬਰਫ਼ ਪਿਘਲਦੀ ਐ ਅਤੇ ਦਰਿਆਵਾਂ ਵਿਚ ਸਵੱਛ ਨਿਰਮਲ ਜਲ ਵਹਿੰਦਾ ਏ। ਮਈ ਦੀ ਧੁੱਪ ਨੂੰ ਤਾਂ ਅੰਗਰੇਜ਼ ਲੋਕ ਭੀ ਬੇਸਬਰੀ ਨਾਲ ਉਡੀਕਦੇ ਹਨ। ਪਰ ਕੀ ਧੁੱਪ ਨੂੰ ਇਸ ਗੱਲ ਦੀ ਖ਼ਬਰ ਹੈ ਕਿ ਉਹ ਕਿਉਂ ਇੰਨੀ ਤਿੱਖੀ ਅਤੇ ਸ਼ਕਤੀ ਨਾਲ ਚਮਕਦੀ ਐ ? ਮੈਨੂੰ ਇਸ ਦੀ ਕੋਈ ਸਮਝ ਨਾ ਪਈ ਅਤੇ ਮੈਂ ਝੁੰਜਲਾਹਟ ਜਿਹੀ ਵਿਚ ਹੀ ਇਸ ਬਾਰੇ ਸੋਚਣਾ ਬੰਦ ਕਰ ਦਿੱਤਾ।

ਮੈਂ ਨਦੀ ਕਿਨਾਰੇ ਪਹੁੰਚ ਕੇ ਸਾਈਕਲ ਹੌਲੀ ਕੀਤਾ ਅਤੇ ਰੇਤੇ 'ਤੇ ਸਰਕੜਾ ਨਾ-ਮਾਤਰ ਹੋਣ ਕਰਕੇ ਹੀ ਸਾਈਕਲੋਂ ਉਤਰ ਗਿਆ ਅਤੇ ਰੇੜ੍ਹ ਕੇ ਹੀ ਸਾਈਕਲ ਨੂੰ ਲਿਜਾਂਦਾ ਗਿਆ। ਇਕ ਪੰਜਾਹ ਕੁ ਸਾਲ ਦਾ ਆਦਮੀ ਅਤੇ ਉਸ ਦੀ ਚੌਦਾਂ-ਪੰਦਰਾਂ ਸਾਲ ਦੀ ਕੁੜੀ, ਜੋ ਦੋਨੋਂ ਪੈਰੋਂ ਨੰਗੇ ਸਨ, ਕਿਤੇ ਕਿਤੇ ਸਰਕੜਾ, ਜੋ ਇਸ ਨਦੀ ਵਿਚ ਪਿਆ ਸੀ, ਲੈ ਜਾਣ ਲਈ ਇਕੱਠਾ ਕਰ ਰਹੇ ਸਨ। ਇਸ ਕੰਮ ਨੂੰ ਉਹ ਇਤਨੀ ਜਲਦੀ ਨਾਲ ਕਰ ਰਹੇ ਸਨ ਕਿ ਜਿਵੇਂ ਡਰ ਰਹੇ ਹੋਣ ਕਿ ਕੋਈ ਆ ਨਾ ਜਾਵੇ ਅਤੇ ਉਨ੍ਹਾਂ ਨੂੰ ਸਰਕੜਾ ਲੈ ਜਾਣ ਤੋਂ ਰੋਕ ਦੇਵੇ। ਉਨ੍ਹਾਂ ਦੀਆਂ ਅੱਖਾਂ ਤੇ ਹੱਥਾਂ-ਪੈਰਾਂ ਦੀ ਹਰਕਤ ਤੋਂ ਪਤਾ ਚੱਲਦਾ ਸੀ ਕਿ ਉਹ ਡਰ ਡਰ ਕੇ ਇਹ ਕੰਮ ਕਰ ਰਹੇ ਸਨ। ਮੈਂ ਉਨ੍ਹਾਂ ਦਾ ਡਰ ਘਟਾਉਣ ਦੇ ਖ਼ਿਆਲ ਨਾਲ ਉਨ੍ਹਾਂ ਵੱਲ ਨੂੰ ਭੋਰਾ ਨਾ ਤੱਕਿਆ, ਸਗੋਂ ਮਨ 'ਚ ਉਨ੍ਹਾਂ ਦਾ ਪੱਖ ਲੈਂਦਿਆਂ ਕਿਹਾ, "ਆਪਣਾ ਕੰਮ ਸਾਰੋ ਬਈ ਕਿਸੇ ਤਰ੍ਹਾਂ ..... ਪਤਾ ਨਹੀਂ ਇਥੇ ਕੌਣ ਕਿਸੇ ਨੂੰ ਚੂਸੀ ਜਾਂਦਾ ਏ।"

ਨਦੀ ਤੋਂ ਬਾਹਰ ਆ ਕੇ ਮੈਂ ਜੁੱਤੀ ਝਾੜੀ ਅਤੇ ਤੱਤਾ ਰੇਤਾ ਇਹਦੇ ਵਿਚੋਂ ਕੱਢਿਆ। ਇਸ ਕਿਨਾਰੇ ਅੰਬਾਂ ਦੀ ਛਾਂ ਵਿਚ ਇਕ ਤੇਰਾਂ-ਚੌਦਾਂ ਸਾਲ ਦਾ ਮੁੰਡਾ ਤਰਬੂਜ਼ਾਂ ਅਤੇ ਖ਼ਰਬੂਜ਼ਿਆਂ ਦੇ ਪਾਸ ਬੈਠਾ ਸੀ, ਕੁਝ ਸਬਜ਼ੀਆਂ ਜਿਵੇਂ ਘੀਆ, ਕੱਦੂ ਅਤੇ ਟਿੰਡਸਾਂ ਭੀ ਪਈਆਂ ਸਨ।

"ਕੌਣ ਐ ਇਥੇ ?" ਮੈਂ ਉਸ ਨੂੰ ਪੁੱਛਿਆ।

"ਬਾਪੂ ਹੋਰ ਤਰਬੂਜ਼ ਅਤੇ ਖ਼ਰਬੂਜ਼ੇ ਲੈਣ ਗਿਆ ਏ ਨਦੀ ਵਿਚੋਂ ..... ਹੁਣੇ ਆਊਗਾ।" ਉਹਦਾ ਜੁਆਬ ਸੀ।

"ਮੈਨੂੰ ਤੂੰ ਦੋ ਵਧੀਆ ਜਿਹੇ ਖ਼ਰਬੂਜ਼ੇ ਅਤੇ ਇਕ ਤਰਬੂਜ਼ ਦੇ ਕੱਢ ਕੇ।" ਮੈਂ ਕਿਹਾ। ਉਹਨੇ ਤਰਬੂਜ਼ ਨੂੰ ਪਰਖਦਿਆਂ ਅਤੇ ਖ਼ਰਬੂਜ਼ੇ ਨੂੰ ਟੋਂਹਦਿਆਂ ਦਸ ਕੁ ਮਿੰਟਾਂ 'ਚ ਤਰਬੂਜ਼ ਅਤੇ ਖ਼ਰਬੂਜ਼ੇ ਕੱਢ ਕੇ ਮੈਨੂੰ ਫੜਾ ਦਿੱਤੇ।

"ਪੈਸੇ ਠੀਕ ਠੀਕ ਦੱਸੀਂ ..... ਐਵੇਂ ਲੁੱਟਣ 'ਤੇ ਨਾ ਖੜੀਂ ਹੁਣ।" ਮੈਂ ਖ਼ੁਦ ਹੀ 'ਲੁੱਟਣ' ਸ਼ਬਦ ਕਹਿ ਕੇ ਸ਼ਰਮਿੰਦਾ ਹੋਇਆ ਅਤੇ ਗੁੱਝਾ ਜਿਹਾ ਹੱਸਿਆ।

"ਬਾਰਾਂ ਆਨੇ ਦੇ ਦੇ।" ਉਹਨੇ ਝਕਦੇ ਝਕਦੇ ਨੇ ਕਿਹਾ।

ਮੈਂ ਜੇਬ ਵਿਚੋਂ ਪੈਸੇ ਕੱਢੇ ਤੇ ਪੰਝੱਤਰ ਪੈਸੇ ਗਿਣੇ ਅਤੇ ਉਹਦੇ ਹੱਥ ਫੜਾਏ। ਤਰਬੂਜ਼ ਨੂੰ ਪਿਛਲੀ ਗੱਦੀ 'ਤੇ ਰੱਖਿਆ ਅਤੇ ਖ਼ਰਬੂਜ਼ੇ ਝੋਲੇ ਵਿਚ ਪਾ ਕੇ ਘਰ ਨੂੰ ਚੱਲ ਪਿਆ। ਮੈਂ ਸੋਚਿਆ ਕਰਮਸ਼ੀਲ (ਘੋਨੂੰ) ਮੈਨੂੰ ਯਾਦ ਕਰਦਾ ਹੋਊ। ਜਦ ਖ਼ਰਬੂਜ਼ੇ ਖਾਏਗਾ ਤਦ ਬਹੁਤ ਕਲੋਲ ਹੋਵੇਗਾ।



 

# ਅਠੱਤੀਵਾਂ

ਪੰਜ ਦਿਨ ਪਹਿਲਾਂ ਅੰਗਰੇਜ਼ੀ ਅਖ਼ਬਾਰ ਦੇ ਪਹਿਲੇ ਪੰਨੇ 'ਤੇ ਵੇਖਿਆ ਸੀ ਕਿ ਚਾਰ ਜੂਨ ਨੂੰ ਬੀ.ਏ. ਭਾਗ ਤੀਜਾ ਦਾ ਨਤੀਜਾ ਨਿਕਲੇਗਾ ਅਤੇ ਇਸ ਅਖ਼ਬਾਰ ਵਿਚ ਹੀ ਛਪੇਗਾ। ਮੈਂ ਉਸ ਦਿਨ ਬਾਹਲਾ ਹੀ ਸੁਵੱਖਤੇ ਜਾਗਿਆ। ਹੋ ਸਕਦਾ ਏ ਤਿੰਨ ਵਜੇ ਹੀ ਮੰਜੇ 'ਤੇ ਉੱਠ ਕੇ ਬੈਠ ਗਿਆ ਹੋਵਾਂ। ਮੈਨੂੰ ਨੀਂਦ ਬਾਰਾਂ-ਇਕ ਵਜੇ ਦੇ ਆਸ-ਪਾਸ ਹੀ ਆਈ ਸੀ। ਪਰਚੇ ਭਾਵੇਂ ਚੰਗੇ ਹੋਏ ਸਨ, ਫਿਰ ਭੀ ਮਨ 'ਚ ਬੇਚੈਨੀ ਜਿਹੀ ਸੀ। ਮੈਂ ਸਾਢੇ ਕੁ ਚਾਰ ਵਜੇ ਤਕ ਜੰਗਲ-ਪਾਣੀ ਜਾ ਆਇਆ ਸਾਂ। ਬੇਬੇ ਨੇ ਮੇਰੇ ਵਾਪਸ ਆਉਣ ਤਕ ਚਾਹ ਬਣਾ ਰੱਖੀ ਸੀ। "ਦਹੀਂ ਚੌਲ ਖਾ ਕੇ ਮੂੰਹ 'ਨ੍ਹੇਰੇ ਹੀ ਨਿਕਲ ਜਾ, ਕਿਸੇ ਮਾੜੇ ਦੇ ਮੂੰਹ-ਮੱਥਾ ਲੱਗਣ ਤੋਂ ਪਹਿਲਾਂ ਈ।" ਬੇਬੇ ਨੇ ਸਲਾਹ ਦਿੱਤੀ।

ਚਾਹ ਪੀ ਕੇ ਦਸ ਮਿੰਟ ਕਦੀ ਡੰਗਰਾਂ ਵੱਲ, ਕਦੀ ਵਿਹੜੇ ਵਿਚ ਆਉਂਦਾ ਜਾਂਦਾ ਰਿਹਾ। ਬਾਪੂ ਅਜੇ ਸੁੱਤਾ ਹੀ ਪਿਆ ਸੀ। ਮੈਂ ਪਰਨਾ ਚੁੱਕ ਕੇ ਨਲਕਾ ਗੇੜਨਾ ਸ਼ੁਰੂ ਕੀਤਾ। ਦੋ ਕੁ ਮਿੰਟ ਵਿਚ ਹੀ ਨੀਚਿਉਂ ਠੰਢਾ ਪਾਣੀ ਆ ਗਿਆ। ਗਰਮੀ ਕਾਫ਼ੀ ਸੀ, ਭਾਵੇਂ ਇਹ ਸਵੇਰ ਦਾ ਵਕਤ ਸੀ। ਮੈਂ ਨਹਾ-ਧੋ ਕੇ ਤਿਆਰ ਹੋ ਗਿਆ ਅਤੇ ਸਾਈਕਲ 'ਤੇ ਕੱਪੜਾ ਮਾਰ ਕੇ ਬਾਹਰ ਵਿਹੜੇ ਵਿਚ ਸਟੈਂਡ ਲਗਾ ਕੇ ਖੜਾ ਕਰ ਦਿੱਤਾ। ਬੇਬੇ ਨੇ ਦਹੀਂ-ਚੌਲ ਲਿਆ ਕੇ ਛੋਟੇ ਮੇਜ਼ 'ਤੇ ਧਰ ਦਿੱਤੇ ਅਤੇ ਮੈਂ ਪੱਗ ਬੰਨ੍ਹ ਕੇ ਖੜਾ ਖੜਾ ਹੀ ਖਾਣ ਲੱਗ ਪਿਆ। "ਤੈਨੂੰ ਇਕ ਗਲਾਸ ਦੁੱਧ ਦਾ ਵੀ ਦੇ ਦੇਵਾਂ .....?" ਉਸ ਨੇ ਪੁੱਛਿਆ।

"ਨਹੀਂ।" ਮੈਂ ਨਾਂਹ ਕੀਤੀ ਅਤੇ ਦੱਸਿਆ ਕਿ ਇਤਨੇ ਸਾਜਰੇ ਐਨਾ ਕੁਝ ਨਹੀਂ ਸੀ ਖਾਧਾ ਜਾ ਸਕਦਾ।

"ਚੰਗਾ ਰੱਬ ਦਾ ਨਾਉਂ ਲੈ .....।" ਬੇਬੇ ਨੇ ਆਸਵੰਦ ਹੋ ਕੇ ਕਿਹਾ।

ਮੈਂ ਸਾਈਕਲ ਰੇੜ੍ਹ ਕੇ ਸੜਕ ਵਾਲੇ ਪਹੇ 'ਤੇ ਆਇਆ। ਬੇਧਿਆਨੇ ਸਾਈਕਲ 'ਤੇ ਚੜ੍ਹਿਆ ਅਤੇ ਪੈਡਲ ਮਾਰਨੇ ਸ਼ੁਰੂ ਕੀਤੇ। ਮੈਨੂੰ ਖ਼ੁਸ਼ੀ ਅਤੇ ਤੌਖ਼ਲਾ ਦੋਵੇਂ ਸਨ। ਜਦੋਂ ਚਾਰ ਕੁ ਕਿਲੋਮੀਟਰ ਮੈਂ ਤਹਿ ਕਰ ਚੁੱਕਾ ਸਾਂ ਤਦ ਖ਼ਿਆਲ ਆਇਆ ਕਿ ਸੂਰਜ ਚੜ੍ਹਨ ਵਾਲਾ ਹੈ। ਮੈਂ ਸੂਰਜ ਚੜ੍ਹਨ ਦੇ ਨਾਲ ਹੀ ਰੂਪਗੜ੍ਹ ਪਹੁੰਚ ਗਿਆ ਸਾਂ। ਦੋਧੀ ਹਰ ਰੋਜ਼ ਦੀ ਤਰ੍ਹਾਂ ਸਾਈਕਲਾਂ 'ਤੇ ਵੱਡੇ ਵੱਡੇ ਡੋਲ ਲੱਦੀ ਸ਼ਹਿਰ ਪਹੁੰਚ ਰਹੇ ਸਨ। ਮੈਂ ਉਸ ਖੋਖੇ ਦੇ ਪਾਸ ਜਾ ਕੇ ਖੜਾ ਹੋ ਗਿਆ ਜਿਥੇ ਅਖ਼ਬਾਰਾਂ ਵੇਚਣ ਵਾਲਾ ਬੁੱਢਾ ਬਹਿੰਦਾ ਸੀ। ਮੈਨੂੰ ਹੈਰਾਨੀ ਹੋਈ ਕਿ ਉਹ ਅਜੇ ਤਕ ਕਿਉਂ ਨਹੀਂ ਸੀ ਆਇਆ। ਵਾਸਤਵ ਵਿਚ ਗੱਲ ਇਹ ਸੀ ਕਿ ਅਜੇ ਉਸ ਦੇ ਆਉਣ ਦਾ ਸਮਾਂ ਨਹੀਂ ਸੀ ਹੋਇਆ ਅਤੇ ਮੈਂ ਹੀ ਉੱਡਿਆ ਉੱਡਿਆ ਬਹੁਤ ਪਹਿਲਾਂ ਸ਼ਹਿਰ ਪਹੁੰਚ ਗਿਆ ਸਾਂ, ਆਪਣੇ ਨਤੀਜੇ ਨੂੰ ਵੇਖਣ ਲਈ। ਅੱਧਾ ਘੰਟਾ ਹੋ ਗਿਆ ਸੀ ਪਰ ਉਹ ਅਜੇ ਭੀ ਨਹੀਂ ਸੀ ਆਇਆ। ਮੇਰੀ ਉਤਸੁਕਤਾ ਹੋਰ ਭੀ ਚਮਕ ਗਈ ਸੀ ਆਪਣਾ ਨਤੀਜਾ ਵੇਖਣ ਲਈ।

ਆਖ਼ਰ ਅਖ਼ਬਾਰਾਂ ਵਾਲਾ ਸਾਈਕਲ ਦੇ ਦੋਨੋਂ ਪਾਸੀਂ ਅਖ਼ਬਾਰਾਂ ਲੱਦੀ ਆ ਹੀ ਗਿਆ। ਅਖ਼ਬਾਰਾਂ ਲਾਹ ਕੇ ਖੋਖੇ ਦੇ ਫੱਟੇ 'ਤੇ ਰੱਖੀਆਂ ਅਤੇ ਬੰਡਲਾਂ ਜਿਹਿਆਂ ਵਿਚ ਬੰਨ੍ਹਣੀਆਂ ਸ਼ੁਰੂ ਕਰ ਦਿੱਤੀਆਂ। ਮੈਨੂੰ ਹੱਥ ਵਿਚ ਪੈਸੇ ਲਏ ਖੜੇ ਨੂੰ ਭੀ ਦਸ ਮਿੰਟ ਹੋ ਗਏ ਸਨ, ਪਰ ਉਸ ਨੂੰ ਨਾ ਮੇਰੀ ਉਤਸੁਕਤਾ ਦਾ ਖ਼ਿਆਲ ਸੀ ਅਤੇ ਨਾ ਪੈਸਿਆਂ ਦਾ—ਆਪਣਾ ਕੰਮ ਕਰਦਾ ਰਿਹਾ।

"ਬਈ ਜ਼ਰੂਰੀ ਐ, ਅੱਜ ਜ਼ਰਾ, ਫੜਾ ਦੇ ਅਖ਼ਬਾਰ।" ਮੈਂ ਖਿੱਝ ਕੇ ਕਿਹਾ।



 

ਉਸ ਨੇ ਮੇਰੇ ਵੱਲ ਬਿਨਾ ਵੇਖਿਆਂ ਹੀ ਓਹੀ ਅੰਗਰੇਜ਼ੀ ਦਾ ਅਖ਼ਬਾਰ ਜੋ ਮੈਂ ਆਮ ਤੌਰ ਪਰ ਉਸ ਤੋਂ ਕਦੀ-ਕਦਾਈਂ ਖ਼ਰੀਦਦਾ ਸਾਂ, ਫੜਾ ਦਿੱਤਾ ਅਤੇ ਪੈਸੇ ਫੜ ਲਏ। ਮੈਂ ਇਕ ਪੰਨਾ, ਦੂਜਾ ਅਤੇ ਤੀਜਾ ਪੰਨਾ ਉਲਟਾਇਆ। ਨਤੀਜਾ ਛਪਿਆ ਪਿਆ ਸੀ ..... ਮੇਰੀਆਂ ਅੱਖਾਂ ਤੇਜ਼ ਤੇਜ਼ ਦੌੜੀਆਂ ਆਪਣਾ ਰੋਲ ਨੰਬਰ ਲੱਭਣ ਲਈ, 4519-ਬੀ .....। ਹਾਂ, ਮੇਰਾ ਰੋਲ ਨੰਬਰ ਸਫਲ ਉਮੀਦਵਾਰਾਂ ਦੀ ਰੋਲ ਨੰਬਰਾਂ ਵਿਚ ਛਪਿਆ ਪਿਆ ਸੀ। ਬਹੁਤ ਖ਼ੁਸ਼ੀ ..... ਅਤਿਅੰਤ ਪ੍ਰਸੰਨਤਾ ਹੋਈ। ਮੈਂ ਇਕਦਮ ਅਖ਼ਬਾਰ ਦੀ ਤਹਿ ਲਗਾ ਕੇ ਝੋਲੇ 'ਚ ਪਾ ਲਿਆ ਅਤੇ ਸਾਈਕਲ ਚਾਹ ਦੀ ਦੁਕਾਨ ਵੱਲ ਨੂੰ ਰੇੜ੍ਹ ਕੇ ਲੈ ਗਿਆ। "ਚਾਹ ਬਣਾ ਬਈ ਇਕ ਕੱਪ ..... ਨਾਲੇ ਪਾਈਆ ਜਲੇਬੀਆਂ ਵੀ।" ਮੈਂ ਚਾਹ ਵਾਲੇ ਨੂੰ ਹੁਕਮ ਕੀਤਾ।

"ਪਾਈਆ ਦੁੱਧ ਵਿਚ ਈ ਪੱਤੀ ਪਾ ਦਾਂ?" ਉਹਨੇ ਪੁੱਛਿਆ।

"ਚੱਲ ਅੱਜ ਐਂਤਰ੍ਹਾਂ ਈ ਕਰ ਲੈ, ਭਾਵੇਂ।" ਮੈਂ ਬੇਪਰਵਾਹੀ ਨਾਲ ਕਿਹਾ।

ਮੈਂ ਚਾਹ ਪੀ ਕੇ ਕਾਲਜ ਵੱਲ ਨੂੰ ਹੋ ਲਿਆ। ਮੈਨੂੰ ਲੱਗਿਆ ਜਿਵੇਂ ਮੈਂ ਉੱਡਿਆ ਜਾ ਰਿਹਾ ਹੋਵਾਂ। ਕਾਲਜ ਖੁੱਲ੍ਹ ਚੁੱਕਾ ਸੀ ਅਤੇ ਚਪੜਾਸੀ ਨੇ ਨਤੀਜੇ ਵਾਲੀ ਕਿਤਾਬ (ਗਜ਼ਟ) ਲਾਇਬਰੇਰੀ ਵਿਚ ਰੱਖ ਦਿੱਤੀ। ਭੀੜ ਬਹੁਤੀ ਨਹੀਂ ਸੀ, ਕਿਉਂਕਿ ਮੈਂ ਬਹੁਤ ਹੀ ਜਲਦੀ ਪਹੁੰਚ ਗਿਆ ਸਾਂ। ਦੋ-ਤਿੰਨ ਮੁੰਡੇ ਮੇਰੇ ਜਾਣ-ਪਛਾਣ ਹੀ ਆਪਣੇ ਨੰਬਰਾਂ ਦਾ ਪਤਾ ਕਰਨ ਲਈ ਗਜ਼ਟ ਵੇਖ ਰਹੇ ਸਨ। ਉਹ ਜਲਦੀ ਹੀ ਵੇਖ ਕੇ ਪਰਾਂ ਹੋਏ ਅਤੇ ਮੈਂ ਆਪਣਾ ਰੋਲ ਨੰਬਰ ਪੰਜ-ਸੱਤ ਪੰਨੇ ਪਲਟ ਕੇ ਲੱਭ ਲਿਆ। ਮੇਰੇ 600 ਕੁੱਲ ਨੰਬਰਾਂ ਵਿਚੋਂ 352 ਨੰਬਰ ਸਨ, ਭਾਵ 58% ਤੋਂ ਕੁਝ ਅਧਿਕ। ਮੇਰੇ ਸਹਿ-ਜਮਾਤੀ ਨੇ ਕਿਹਾ ਕਿ ਕਾਫ਼ੀ ਵਧੀਆ ਸਨ ਪਰ ਮੈਂ 61% ਦੀ ਉਮੀਦ ਲਗਾਈ ਹੋਈ ਸੀ। ਅੰਗਰੇਜ਼ੀ ਵਿਚ 57 ਅਤੇ ਅਰਥ-ਸ਼ਾਸਤਰ ਵਿਚ 62 ਸਨ 100 ਵਿਚੋਂ। ਇਹ ਵੇਖ ਕੇ ਮੈਂ ਕਿਸੇ ਨਾਲ ਬਹੁਤੀ ਗੱਲ ਨਾ ਕੀਤੀ ਅਤੇ ਉੱਡ ਕੇ ਆਪਣੇ ਘਰ, ਪਿੰਡ ਪਹੁੰਚਣਾ ਚਾਹਿਆ ਤਾਕਿ ਆਪਣੀ ਸਫਲਤਾ ਦੀ ਖ਼ਬਰ ਸਭ ਨੂੰ ਪਹੁੰਚਾ ਸਕਾਂ, ਜਲਦੀ ਤੋਂ ਜਲਦੀ।

..... ..... ..... ..... .....

ਮੇਰੇ ਨੰਬਰ ਭਾਵੇਂ ਉਮੀਦ ਤੋਂ ਕੁਝ ਘੱਟ ਸਨ, ਫਿਰ ਭੀ ਮੈਂ ਬਹੁਤ ਖ਼ੁਸ਼ ਸਾਂ। ਮੈਂ ਇਤਨੀ ਤੇਜ਼ ਸਾਈਕਲ ਚਲਾਇਆ ਕਿ ਮੈਂ ਆਪਣੇ ਪਿੰਡ ਹੁਸੈਨੀਬਾਦ ਲਗਭਗ ਵੀਹ-ਪੰਝੀ ਮਿੰਟਾਂ ਵਿਚ ਹੀ ਜਾ ਪਹੁੰਚਾ। ਆਮ ਰਫ਼ਤਾਰ ਨਾਲ ਜਾਂਦਿਆਂ ਕੋਈ ਪੌਣਾ ਘੰਟਾ ਲੱਗ ਜਾਂਦਾ ਸੀ। ਮੈਂ ਆਪਣੇ ਘਰ ਜਾਣ ਦੀ ਬਜਾਇ ਸਿੱਧਾ ਸਤਜੀਤ ਦੀ ਮਾਸੀ ਦੇ ਘਰ ਵੱਲ ਨੂੰ ਹੋ ਲਿਆ। ਇਹ ਵਿਚਾਰ ਮੇਰੇ ਅਰਧ-ਚੇਤਨ ਮਨ 'ਚ ਹੀ ਸੀ ਕਿਉਂਕਿ ਮੈਂ ਕਾਲਜ ਤੋਂ ਵਾਪਸ ਮੁੜਨ ਵੇਲੇ ਜਾਂ ਰਸਤੇ ਵਿਚ ਇਸ ਤਰ੍ਹਾਂ ਨਹੀਂ ਸੀ ਸੋਚਿਆ। ਮੈਂ ਉਨ੍ਹਾਂ ਗਲੀਆਂ ਵਿਚੋਂ ਸਾਈਕਲ 'ਤੇ ਚੜ੍ਹਿਆ ਹੀ ਅਤੇ ਟੱਲੀ ਵਜਾਉਂਦਾ ਹੀ ਗਿਆ, ਜਿਥੋਂ ਮੈਂ ਇਸ ਤਰ੍ਹਾਂ ਕਦੀ ਨਹੀਂ ਸਾਂ ਲੰਘਿਆ। ਕਿਧਰੇ ਕੋਈ ਬੱਚਾ ਜਾਂ ਔਰਤ ਗਲੀ ਵਿਚ ਆ ਜਾ ਰਹੇ, ਇਹ ਸਭ ਕੁਝ ਵੇਖਦੇ ਹੋਏ ਮੇਰੇ ਵੱਲ ਹੈਰਾਨੀ ਨਾਲ ਵੇਖਦੇ ਲੱਗਦੇ। ਮੈਂ ਸਾਈਕਲ ਦਰਵਾਜ਼ੇ 'ਤੇ ਖੜਾ ਕਰ ਕੇ ਨਿਝੱਕ ਅੰਦਰ ਗਿਆ ਜਿਥੇ ਸਤਜੀਤ ਦੀ ਮਾਸੀ ਨਲਕਾ ਗੇੜ ਗੇੜ ਕੇ ਪਾਣੀ ਟੱਬ ਵਿਚ ਵਹਾ ਰਹੀ ਸੀ। ਸ਼ਾਇਦ ਕੱਪੜੇ ਧੋਣ ਦੀ ਤਿਆਰੀ ਕਰ ਰਹੀ ਸੀ। ਬੇਬੇ ਘੋਨੂੰ ਨੂੰ ਚੁੱਕੀ ਉਹਦੇ ਨਾਲ ਕੋਈ ਗੱਲ ਕਰ ਰਹੀ ਸੀ। "ਮਾਸੀ, ਮੈਂ ਪਾਸ ਹੋ ਗਿਆ, ਅੱਜ ਹੀ ਨਤੀਜਾ ਨਿਕਲਿਆ ..... ਨੰਬਰ ਵੀ ਚੰਗੇ ਹੀ ਐ, ਭਾਵੇਂ

ਮੇਰੀ ਆਸ ਤੋਂ ਕੁਝ ਘੱਟ।" ਮੈਂ ਇਹ ਕਹਿ ਕੇ ਝੋਲੇ ਵਿਚੋਂ ਅਖ਼ਬਾਰ ਕੱਢਣ ਲਈ ਸਾਈਕਲ ਵੱਲ ਨੂੰ ਮੁੜਿਆ।

ਬੇਬੇ ਨੇ ਤਾਂ, "ਵਾਹ ਮੇਰੇ ਪੁੱਤ" ਹੀ ਕਿਹਾ ਪਰ ਸਤਜੀਤ ਦੀ ਮਾਸੀ ਨੇ ਖ਼ੁਸ਼ੀ ਦਾ ਭਰਪੂਰ ਪ੍ਰਗਟਾਵਾ ਕੀਤਾ, "ਲੱਗਦਾ ਨੰਬਰਾਂ ਦਾ, ਐਡੀ ਜਮਾਤ ਵਿਚੋਂ ਪਾਸ ਹੋ ਗਿਆ ਏਂ, ਛੋਟੀ ਗੱਲ ਐ ਕੋਈ .....। ਅੱਛਾ ਦੱਸ, ਅੱਜ ਕਿਆ ਖਲਾਏਂਗਾ ਜਾਂ ਪਿਲਾਏਂਗਾ ..... ਅੱਜ , ਚੱਲ ਦੇਖੀ ਜਾਊਗੀ, ਸ਼ਰਾਬ ਈ ਲਿਆ।"

ਅਜੇ 'ਸ਼ਰਾਬ ਈ ਲਿਆ' ਸ਼ਬਦ ਉਹ ਕਹਿ ਹੀ ਰਹੀ ਸੀ ਕਿ ਬੇਬੇ ਉਹਦੇ ਕੋਲ ਨੂੰ ਆ ਕੇ ਕਹਿਣ ਲੱਗੀ, "ਅੰਦਰ ਈ ਬੈਠਾ ਏ ..... ਸਭ ਕੁਝ ਸੁਣ ਲਿਆ ਐ ਉਹਨੇ।"

"ਸੁਣ ਲੈਣ ਦੇ, ਕੋਈ ਡਰ ਨ੍ਹੀਂ ਮਾਰਿਆ ਉਹਦਾ .....। ਐਨੀ ਖ਼ੁਸ਼ੀ ਹੋਵੇ, ਕੋਈ ਦੋ ਘੁੱਟ .....।" ਇਉਂ ਬੋਲਦੀ ਉਹ ਨਲਕੇ ਨੂੰ ਛੱਡ ਕੇ ਘਰ ਦੇ ਅੰਦਰ ਵੱਲ ਨੂੰ ਝਾਕਣ ਲੱਗ ਪਈ। ਮੈਂ ਬੇਬੇ ਤੋਂ ਘੋਨੂੰ ਨੂੰ ਫੜ ਲਿਆ ਅਤੇ ਉਸ ਨੂੰ ਬਾਹਵਾਂ ਵਿਚ ਲੈ ਕੇ ਹੇਠ-ਉਪਰ ਕਰ ਕੇ ਖਿਡਾਉਣ ਲੱਗ ਪਿਆ। ਮਾਸੜ ਰੋਟੀ ਖਾ ਕੇ ਬਾਹਰ ਆਇਆ ਅਤੇ ਪੁੱਛਣ ਲੱਗਾ, "ਪਾਸ ਹੋ ਗਿਆ ਐਂ ਕੁਲਦੀਪ ਸਿਆਂ ? ਬਹੁਤ ਵੱਡੀ ਖ਼ਬਰ ਐ ਬਈ। ਰੱਬ ਐਂਤਰ੍ਹਾਂ ਈ ਮਿਹਰ ਕਰਦਾ ਰਹੇ।" ਮਾਸੀ ਅਤੇ ਬੇਬੇ ਪੀੜ੍ਹੀਆਂ 'ਤੇ ਬੈਠ ਕੇ ਗੱਲਾਂ ਕਰ ਰਹੀਆਂ ਸਨ। ਮੈਂ ਘੋਨੂੰ ਨੂੰ ਬੇਬੇ ਪਾਸ ਫੜਾਇਆ ਅਤੇ ਕਿਹਾ ਕਿ ਮੈਂ ਸਾਈਕਲ ਘਰ ਰੱਖ ਕੇ ਬਲਰਾਮ ਅਤੇ ਪੰਡਤ ਜੀ ਨੂੰ ਮਿਲਣ ਜਾਵਾਂਗਾ।

"ਇਕ ਗੱਲ ਹੋਰ ..... ਤੇਰੇ ਮਾਸੜ ਨੇ ਕੱਲ੍ਹ ਸਿੰਘਦੀਪ ਪੁਰ ਜਾਣਾ ਐ, ਮੈਂ ਇਹਦੇ ਪਾਸ ਤੇਰੇ ਪਾਸ ਹੋਣ ਦਾ ਸੁਨੇਹਾ ਭੇਜੂੰ ..... ਹੀਰਾ ਨੂੰ ਇਹ ਸਾਰੀ ਖ਼ਬਰ ਦੇ ਦੇਊ ..... ਅੱਛਾ। ਹੋਰ ਦੱਸ ?"

"ਅੱਛਾ।" ਮੈਂ ਇਤਨਾ ਕਹਿ ਕੇ ਬਾਹਰ ਆਇਆ ਅਤੇ ਸਾਈਕਲ ਚੁੱਕ ਕੇ ਘਰ ਵੱਲ ਨੂੰ ਆ ਗਿਆ। ਮੇਰੀ ਖ਼ੁਸ਼ੀ ਹੋਰ ਭੀ ਵਧ ਗਈ ਇਹ ਸੁਣ ਕੇ ਕਿ ਹੀਰਾ ਨੂੰ ਮੇਰੇ ਪਾਸ ਹੋਣ ਦੀ ਖ਼ਬਰ ਕੱਲ੍ਹ ਹੀ ਮਿਲ ਜਾਵੇਗੀ।

..... ..... ..... ..... .....

ਘਰ ਪਹੁੰਚਿਆ ਤਾਂ ਵੇਖਿਆ ਕਿ ਬੈਠਕ ਅਤੇ ਮੁੱਖ ਘਰ ਵਾਲੇ ਦਰਵਾਜ਼ੇ 'ਤੇ ਬੇਬੇ ਨੇ ਜੰਦਰਾ ਮਾਰਿਆ ਹੋਇਆ ਸੀ। ਬਾਪੂ ਜਾਂ ਤਾਂ ਖੇਤ ਨੂੰ ਗਿਆ ਹੋਇਆ ਸੀ ਜਾਂ ਕਿਸੇ ਕੰਮ ਕਿਧਰੇ ਹੋਰ। ਮੈਂ ਸਾਈਕਲ ਕੰਧ ਨਾਲ ਖੜਾ ਕਰ ਕੇ ਸ਼ਹਿਤੂਤ ਦੀ ਛਾਂ ਵਿਚ ਇਕ ਮੰਜਾ ਡਾਹ ਕੇ ਅਖ਼ਬਾਰ ਦੀਆਂ ਬਾਕੀ ਖ਼ਬਰਾਂ ਪੜ੍ਹਨ ਲੱਗ ਪਿਆ। ਦਿਨ ਚੜ੍ਹਦੇ ਨਾਲ ਗਈਆਂ ਵਿਹੜੇ ਦੀਆਂ ਔਰਤਾਂ ਅਤੇ ਛੋਟੀ ਉਮਰ ਦੀਆਂ ਕੁੜੀਆਂ ਕੱਖ ਲੈ ਕੇ ਵਾਪਸ ਘਰ ਪਰਤ ਰਹੀਆਂ ਸਨ। ਇਨ੍ਹਾਂ ਵਿਚੋਂ ਬਹੁਤੀਆਂ ਪੈਰੋਂ ਨੰਗੀਆਂ ਹੀ ਸਨ। ਇਨ੍ਹਾਂ ਵਿਚੋਂ ਦੋ ਕੁੜੀਆਂ, ਜੋ ਆਪਸ ਵਿਚ ਭੈਣਾਂ ਹੀ ਸਨ, ਗੰਨੇ ਦੀਆਂ ਟੋਟੀਆਂ ਚੂਪਦੀਆਂ ਆਪਣੀ ਮਾਂ ਦੇ ਪਿੱਛੇ ਪਿੱਛੇ ਆ ਰਹੀਆਂ ਸਨ। ਇਨ੍ਹਾਂ ਨੂੰ ਅਜੇ ਆਪਣੇ ਘਰ ਦੀ ਗ਼ਰੀਬੀ ਬਾਰੇ ਭੋਰਾ ਗਿਆਨ ਨਹੀਂ ਸੀ ਹੋਇਆ ਲੱਗਦਾ।

ਮੈਂ ਦਸ ਕੁ ਮਿੰਟਾਂ 'ਚ ਅਖ਼ਬਾਰ ਪੜ੍ਹਨਾ ਖ਼ਤਮ ਕਰ ਕੇ ਬਲਰਾਮ ਦੇ ਘਰ ਵੱਲ ਨੂੰ ਹੋ ਲਿਆ। ਮੰਦਰ ਦੇ ਗੇਟ 'ਤੇ ਪੰਡਤ ਜੀ ਕੱਛ ਵਿਚ ਅਖ਼ਬਾਰ ਫਸਾਈ ਕਿਸੇ ਆਦਮੀ ਨਾਲ ਗੱਲਾਂ ਕਰਨ ਵਿਚ ਮਗਨ ਸਨ੍ਹ। ਮੈਂ ਇਸ ਖ਼ਿਆਲ ਨਾਲ ਕਿ ਮੈਨੂੰ ਉਹ ਹੁਣੇ ਹੀ ਆਵਾਜ਼ ਨਾ ਮਾਰ ਲੈਣ, ਉਧਰ ਬਿਨਾ ਵੇਖਿਆਂ ਪੋਲੇ ਪੈਰੀਂ ਬਲਰਾਮ ਦੇ ਘਰ ਅੱਗੇ ਪਹੁੰਚਿਆ। ਸਾਹਮਣੇ ਉਸ

ਦਾ ਪਿਉ ਖੜਾ ਸੀ। ਮੈਂ ਉਹਦੇ ਨਾਲ ਘੱਟ ਹੀ ਬੋਲਦਾ ਸਾਂ। ਮੈਨੂੰ ਵੇਖ ਕੇ ਉਸ ਨੇ ਉਸ ਬੈਠਕ ਦਾ ਦਰਵਾਜ਼ਾ ਖੋਲ੍ਹ ਦਿੱਤਾ, ਜਿਥੇ ਅਸੀਂ ਘੰਟਿਆਂ-ਬੱਧੀ ਬੈਠੇ ਗੱਲਾਂ-ਗੱਪਾਂ ਮਾਰਦੇ ਸਾਂ।

"ਬੈਠ ਜਾ, ਹੁਣੇ ਭੇਜਦਾਂ। ਅਜੇ ਸਕੂਲੋਂ ਆਇਆ ਈ ਐ। ਗਰਮੀਆਂ ਕਰਕੇ ਸਕੂਲ ਜਲਦੀ ਲੱਗਦਾ ਏ ਅਤੇ ਸਾਢੇ ਕੁ ਬਾਰਾਂ ਵਜੇ ਛੁੱਟੀ ਹੋ ਜਾਂਦੀ ਏ। ਸ਼ਰਬਤ ਪੀ ਰਿਹਾ ਹੋਣਾ ਏਂ, ਗਰਮੀ ਐ ਨਾ। ਹੁਣੇ ਭੇਜਦਾਂ, ਬਹਿ ਜਾ।" ਇਹ ਕਹਿ ਕੇ ਉਹ ਚਲਾ ਗਿਆ।

ਬੈਠਕ ਵਿਚ ਦੋ ਵਧੀਆ ਪਲੰਘਾਂ 'ਤੇ ਵਧੀਆ ਬਿਸਤਰੇ ਵਿਛੇ ਹੋਏ ਸਨ। ਕੰਧਾਂ 'ਤੇ ਸਫ਼ੈਦੀ ਕੀਤੀ ਹੋਈ ਸੀ ਅਤੇ ਦੋ ਫਰੇਮ ਕੀਤੀਆਂ ਤਸਵੀਰਾਂ ਤੋਂ ਭੀ ਕਮਰੇ ਦੀ ਸਫ਼ਾਈ ਬੋਲ ਰਹੀ ਸੀ। ਭਾਸਦਾ ਸੀ ਕਿ ਬਲਰਾਮ ਹੁਣ ਪੈਸੇ-ਧੇਲੇ ਪੱਖੋਂ ਸੁਖਾਲਾ ਸੀ। ਮੈਂ ਕਿਤਾਬਾਂ 'ਤੇ ਨਜ਼ਰ ਦੁੜਾਈ, 'ਦ ਪਾਰਟੀਸ਼ਨ ਆਫ਼ ਪੰਜਾਬ—ਰਲੀਜੀਅਸ ਐਂਡ ਪੁਲੀਟੀਕਲ ਕਾਸਿਜ਼, ਬਾਈ ਏ.ਐਨ. ਪੰਡਿਤ' ਨਿਕਾਲ ਕੇ ਦੇਖਣ ਲੱਗ ਪਿਆ। ਇਸ ਵਿਚ ਪਹਿਲੇ ਪੰਨੇ 'ਤੇ ਹੀ ਪੰਜਾਬ ਦਾ ਇਤਨਾ ਬੜਾ ਨਕਸ਼ਾ ਸੀ ਕਿ ਪਿਸ਼ਾਵਰ ਤੋਂ ਦਿੱਲੀ ਤਕ ਫੈਲਿਆ ਦਿੱਸਦਾ ਸੀ। ਬਲਰਾਮ ਚੁਪਕੇ ਹੀ ਆ ਕੇ ਮੇਰੇ ਪਾਸ ਬੈਠ ਗਿਆ ਸੀ। ਮੈਂ ਸਿਰ ਘੁਮਾਇਆ ਅਤੇ ਦੱਸਿਆ ਕਿ ਪਾਸ ਹੋ ਗਿਆ ਹਾਂ।

"ਨੰਬਰ ਕਿੰਨੇ ਐ?" ਉਹ ਜੱਫੀ ਪਾ ਕੇ ਪੁੱਛਣ ਲੱਗਿਆ।

"ਅਠਵੰਜਾ ਪ੍ਰਤੀਸ਼ਤ।" ਮੈਂ ਕਿਹਾ।

"ਵਾਹ ਵਾਹ! ਰਿਕਾਰਡ ਮਾਤ ਪਾ ਦਿੱਤੇ, ਤੈਥੋਂ ਇਹੀ ਆਸ ਸੀ।" ਉਸ ਨੇ ਖ਼ੁਸ਼ੀ ਪ੍ਰਗਟਾਈ।

"ਪਹਿਲਾ ਦਰਜਾ ਨੰਬਰ ਆ ਜਾਂਦੇ, ਤਦ ਚੰਗਾ ਸੀ।" ਮੈਂ ਕਿਤਾਬ ਤੋਂ ਨਜ਼ਰ ਉਠਾ ਕੇ ਕਿਹਾ।

"ਚੱਲ, ਜ਼ਰਾ ਪੰਡਤ ਜੀ ਨੂੰ ਖ਼ਬਰ ਦੇ ਦਈਏ।" ਮੈਂ ਕਿਹਾ।

"ਹਾਂ, ਹਾਂ, ਉਹਨੂੰ ਦੱਸਣਾ ਬਹੁਤ ਹੀ ਜ਼ਰੂਰੀ ਐ। ਤੈਨੂੰ ਤਾਂ ਉਹ ਬਹੁਤ ਹੋਣਹਾਰ ਸਮਝਦਾ ਏ।" ਬਲਰਾਮ ਨੇ ਕਿਹਾ।

ਉੱਠ ਕੇ ਅਸੀਂ ਮੰਦਰ ਵਿਚ ਆ ਗਏ। ਪੰਡਤ ਜੀ ਇਕ ਦਿਨ ਪਹਿਲਾਂ ਦਾ ਉਰਦੂ ਅਖ਼ਬਾਰ ਪੜ੍ਹ ਰਹੇ ਸਨ। ਉਹ ਬੇਧਿਆਨੇ ਪੜ੍ਹ ਰਹੇ ਸਨ, ਜਦੋਂ ਮੈਂ ਕਿਹਾ, "ਪੰਡਤ ਜੀ, ਪਾਸ ਹੋ ਗਿਆ ਹਾਂ, ਅਠਵੰਜਾ ਪ੍ਰਤੀਸ਼ਤ ਨੰਬਰ ..... ਮੇਰੀ ਆਸ ਤੋਂ ਤਾਂ ਘੱਟ ਹਨ।" ਪਰ ਸਭੇ ਜਣੇ ਸਮੇਤ ਬਲਰਾਮ ਦੇ ਕਹਿ ਰਹੇ ਸਨ ਕਿ ਬਹੁਤ ਵਧੀਆ ਹਨ।

ਉਹ ਇਕਦਮ ਅਖ਼ਬਾਰ ਛੱਡ ਕੇ ਉੱਠੇ ਤੇ ਮੇਰੇ ਸਿਰ ਨੂੰ ਪਗੜੀ ਸਮੇਤ ਪਲੋਸਿਆ ਅਤੇ ਪਿੱਠ 'ਤੇ ਹੱਥ ਫੇਰ ਕੇ ਖ਼ੁਸ਼ ਹੋ ਕੇ ਕਿਹਾ, "ਕੁਲਦੀਪ, ਯੂ ਹੈਵ ਪਰੂਵਡ ਮਾਈ ਅਸੈਸਮੈਂਟ ਫੁੱਲੀ ਟਰੂ, ਆਈ ਨਿਊ ਯੂ ਵੁੱਡ ਕੰਮ ਅੱਪ ਟੂ ਮਾਈ ਐਕਸਪੈਕਟੇਸ਼ਨਜ਼, ਐਂਡ ਯੂ ਹੈਵ ਡਨ ਇਟ, ਮਾਈ ਸਨ!"

"ਤੁਹਾਡੀ ਮਿਹਰਬਾਨੀ ਐ ਜੀ ..... ਵੱਡਿਆਂ ਦੀਆਂ ਅਸੀਸਾਂ ਕਰ ਕੇ ਹੀ ਇਹ ਸੰਭਵ ਹੁੰਦਾ ਹੈ।" ਮੈਂ ਇਹ ਕਹਿ ਹੀ ਰਿਹਾ ਸਾਂ ਕਿ ਪੰਡਤ ਜੀ ਬੈਠ ਗਏ ਅਤੇ ਫਿਰ ਦਾਰਸ਼ਨਿਕ ਦੀ ਤਰ੍ਹਾਂ ਗੱਲਾਂ ਕਰਦੇ ਰਹੇ।

"ਅੱਜ-ਕੱਲ੍ਹ ਕੋਈ ਖ਼ਾਸ ਕੰਮ ਕਰਦੇ ਲੱਗਦੇ ਓ ਤਾਇਆ ਜੀ?" ਬਲਰਾਮ ਨੇ ਕਿਹਾ।

"ਮੈਂ ਵੀ ਤੁਹਾਨੂੰ ਬਹੁਤ ਦੇਰ ਤੋਂ ਵੇਖਿਆ ਨਹੀਂ।" ਮੈਂ ਭੀ ਕਿਹਾ।



 

"ਹਾਂ, ਮੈਂ ਅੱਜ-ਕੱਲ੍ਹ ਸਟੱਡੀ ਮੇਂ ਵਿਅਸਤ ਹੂੰ। ਸੋਚਤਾ ਹੂੰ ਕਿ ਇਕ ਕਿਤਾਬ ਲਿਖੂੰ ..... ਸੋਸ਼ਿਆਲੋਜੀਕਲ ਐਂਡ ਇਕਨਾਮੀਕਲ ਰੀਜ਼ਨਜ਼ ਆਫ਼ ਦ ਇੰਡੀਅਨ ਕਾਸਟ-ਸਿਸਟਮ .....। ਲੇਕਿਨ ਮੈਂ ਉਰਦੂ ਮੇਂ ਅਧਿਕ ਮਾਹਿਰ ਹੂੰ ਅੰਗਰੇਜ਼ੀ ਲਿਖਨੇ ਪੜ੍ਹਨੇ ਮੇਂ ਥੋੜ੍ਹੀ ਮੁਸ਼ਕਲ ਆ ਰਹੀ ਏ।"

"ਇਹ ਪ੍ਰੋਜੈਕਟ ਤੁਸੀਂ ਜ਼ਰੂਰ ਹੱਥ ਵਿਚ ਲੈ ਲਵੋ ਅਤੇ ਨੇਪਰੇ ਚਾੜ੍ਹੋ। ਅਜਿਹੀ ਕਿਤਾਬ ਦੀ ਬਹੁਤ ਜ਼ਰੂਰਤ ਲੱਗਦੀ ਐ ਅੱਜ-ਕੱਲ੍ਹ।" ਮੈਂ ਹਾਮੀ ਭਰੀ।

"ਚਲੋ ਚੰਗਾ, ਜਾਓ ਹੁਣ ਅੱਜ ਖ਼ੂਬ ਖ਼ੁਸ਼ੀਆਂ ਮਨਾਓ, ਖਾਓ ਪੀਓ, ਆਪਣੇ ਯਾਰਾਂ ਮਿੱਤਰਾਂ ਨਾਲ।" ਪੰਡਤ ਜੀ ਨੇ ਸਲਾਹ ਦਿੱਤੀ। ਕੋਈ ਬੱਚਾ ਉਨ੍ਹਾਂ ਦੇ ਘਰੋਂ ਆ ਗਿਆ ਸੀ ਅਤੇ ਕਮੀਜ਼ ਨੂੰ ਫੜੀ ਖੜਾ ਥੋੜ੍ਹਾ ਥੋੜ੍ਹਾ ਖਿੱਚੀ ਜਾ ਰਿਹਾ ਸੀ ਤੇ ਕਹੀ ਜਾ ਰਿਹਾ ਸੀ, "ਘਰ ਚੱਲੋ, ਘਰ ਚੱਲੋ, ਮਾਮਾ ਜੀ ਆ ਗਏ, ਮਾਮਾ ਜੀ ਆ ਗਏ।"

ਅਸੀਂ ਮੰਦਰੋਂ ਬਲਰਾਮ ਦੀ ਬੈਠਕ 'ਚ ਫਿਰ ਆ ਕੇ ਬੈਠ ਗਏ। ਕੁਝ ਚਿਰ ਅਸੀਂ ਅੱਗੇ ਕੁਝ ਕਰਨ ਬਾਰੇ ਸੋਚਦੇ ਰਹੇ, ਪਰ ਮੈਂ ਦੱਸਿਆ ਕਿ ਮੈਂ ਤਾਂ ਹੁਣ ਕੋਈ ਸਰਕਾਰੀ ਨੌਕਰੀ ਲੱਭੂੰਗਾ। ਅਸੀਂ ਹੱਸਦੇ ਹੱਸਦੇ ਹੀ ਸਲਾਹ ਬਣਾਈ ਕਿ ਅੱਜ ਘੁੱਟ ਘੁੱਟ ਸ਼ਰਾਬ ਦਾ ਹੀ ਲਾ ਲੈਂਦੇ ਆਂ।

ਬਲਰਾਮ ਦੇ ਸਾਈਕਲ 'ਤੇ ਹੀ ਅਸੀਂ ਨਾਲ ਵਾਲੇ ਪਿੰਡ ਦੇ ਠੇਕੇ ਵੱਲ ਨੂੰ ਚੱਲ ਪਏ। ਸੂਰਜ ਅਜੇ ਖੜਾ ਸੀ। ਮੈਨੂੰ ਸ਼ਰਾਬ ਦੀਆਂ ਕਿਸਮਾਂ ਦਾ ਭੀ ਕੋਈ ਬਹੁਤਾ ਪਤਾ ਨਹੀਂ ਸੀ, ਪ੍ਰੰਤੂ ਬਲਰਾਮ ਨੇ ਕਿਸੇ ਵਧੀਆ ਕਿਸਮ ਦਾ ਅਧੀਆ ਮੰਗਿਆ ਜੋ ਠੇਕੇ 'ਤੇ ਬੈਠੇ ਮੁੰਡੇ ਨੇ ਬੋਤਲਾਂ 'ਤੇ ਨਜ਼ਰ ਦੁੜਾ ਕੇ ਕੱਢਿਆ ਅਤੇ ਸੱਤ ਰੁਪਏ ਮੰਗੇ। ਮੈਂ ਦਸ ਦਾ ਨੋਟ ਉਹਨੂੰ ਫੜਾਇਆ, ਤਿੰਨ ਰੁਪਏ ਵਾਪਸ ਅਤੇ ਅਧੀਆ ਲੈ ਕੇ ਅਸੀਂ ਸੜਕ 'ਤੇ ਆ ਗਏ। ਫਿਰ ਸਾਈਕਲ 'ਤੇ ਚੜ੍ਹ ਕੇ ਆਪਣੇ ਪਿੰਡ ਦੇ ਬਾਹਰ ਇਕ ਖੇਤ 'ਚ ਟਿਊਬਵੈੱਲ 'ਤੇ ਰੁਕੇ। ਟਿਊਬਵੈੱਲ 'ਤੇ ਬੈਠੇ ਨੌਕਰ ਤੋਂ ਗਲਾਸ ਮੰਗਿਆ ਤਾਕਿ ਇਕ-ਦੋ ਪੈੱਗ ਇਥੇ ਹੀ ਲਾ ਲਈਏ। ਉਸ ਨੇ ਕੱਚ ਦਾ ਗਲਾਸ ਫੜਾਇਆ ਤੇ ਅਸੀਂ ਵਾਰੀ ਵਾਰੀ ਪਾਣੀ ਮਿਲਾ ਕੇ ਇਕ-ਇਕ ਪੈੱਗ ਪੀ ਲਿਆ। ਅੱਧਾ ਕੁ ਘੰਟਾ ਟਿਊਬਵੈੱਲ 'ਤੇ ਬੈਠੇ ਨੌਕਰ ਨਾਲ ਇਧਰ-ਉਧਰ ਦੀਆਂ ਗੱਲਾਂ ਕਰਦੇ ਰਹੇ। ਇਕ-ਇਕ ਪੈੱਗ ਹੋਰ ਪੀ ਕੇ ਸਾਡੇ ਘਰ ਵੱਲ ਨੂੰ ਆ ਗਏ। ਕਿਉਂਕਿ ਮੈਂ ਪਹਿਲਾਂ ਕਦੀ ਸ਼ਰਾਬ ਨਹੀਂ ਸੀ ਪੀਤੀ, ਮੈਨੂੰ ਨਸ਼ਾ ਹੋ ਗਿਆ ਸੀ, ਬਲਰਾਮ ਅਜੇ ਭੀ ਬਹੁਤਾ ਨਹੀਂ ਸੀ ਇਧਰ-ਉਧਰ ਹੋਇਆ। ਪ੍ਰੰਤੂ ਅਸੀਂ ਬਹੁਤ ਖ਼ੁਸ਼ ਸਾਂ। ਘਰ ਪਹੁੰਚਣ 'ਤੇ ਵੇਖਿਆ ਬਾਪੂ ਵਿਹੜੇ 'ਚ ਖੜਾ ਸਾਨੂੰ ਜਿਵੇਂ ਉਡੀਕਦਾ ਹੀ ਹੋਵੇ।

"ਤਾਇਆ! ਮੁਬਾਰਕਾਂ, ਕੁਲਦੀਪ ਪਾਸ ਹੋ ਗਿਆ ਏ।" ਬਲਰਾਮ ਨੇ ਬਾਪੂ ਨੂੰ ਕਿਹਾ।

"ਓ ਤੈਨੂੰ ਵੀ ਮੁਬਾਰਕਾਂ ਬਈ ..... ਤੇਰਾ ਮਿੱਤਰ ਐ, ਰੱਬ ਨੇ ਸੁਣ ਹੀ ਲਈ।" ਬਾਪੂ ਬੋਲਿਆ। ਮੈਨੂੰ ਚੁੱਪ ਵੇਖ ਕੇ ਬਾਪੂ ਕਹਿਣ ਲੱਗਾ, "ਇਹ ਚੀਜ਼ ਮਾੜੀ ਨ੍ਹੀਂ, ਪਰ ਜੇ ਇਹਨੂੰ ਦਵਾਈ ਮਾਫ਼ਕ ਵਰਤੇਂ ..... ਨਹੀਂ ਤਾਂ ਇਹ ਭੂਤ ਬਣਾ ਦਿੰਦੀ ਐ।"

ਮੈਂ ਮੰਜੇ 'ਤੇ ਲੇਟ ਗਿਆ ਅਤੇ ਬਲਰਾਮ "ਮੈਂ ਹੁਣ ਚੱਲਦਾ ਆਂ" ਕਹਿ ਕੇ ਗਲੀ 'ਚ ਨਿਕਲ ਗਿਆ।



 

## ਉਨਤਾਲੀਵਾਂ

ਮੈਂ ਬੀ.ਏ. ਦਾ ਨਤੀਜਾ ਨਿਕਲਣ ਤੋਂ ਪਿੱਛੋਂ ਹਫ਼ਤੇ ਵਿਚ ਹੀ ਆਪਣਾ ਨਾਉਂ ਰੂਪਗੜ੍ਹ ਦੇ ਰੁਜ਼ਗਾਰ ਦਫ਼ਤਰ ਵਿਚ ਦਰਜ ਕਰਵਾ ਦਿੱਤਾ ਸੀ। ਮੈਨੂੰ ਇਹ ਭੀ ਪਤਾ ਸੀ ਕਿ ਲੋਕਾਂ ਦੇ ਇਸ ਦਫ਼ਤਰ ਵਿਚ ਸਾਲਾਂ-ਬੱਧੀ ਨਾਉਂ ਦਰਜ ਰਹਿੰਦੇ ਸਨ, ਫਿਰ ਭੀ ਕੋਈ ਨੌਕਰੀ ਮਿਲਣ ਦਾ ਨਾਉਂ-ਨਿਸ਼ਾਨ ਨਾ ਹੁੰਦਾ। ਪਰ ਮੈਨੂੰ ਬਹੁਤੀ ਦੇਰ ਇੰਤਜ਼ਾਰ ਨਾ ਕਰਨਾ ਪਿਆ। ਇਹ ਮੇਰੇ ਨੰਬਰਾਂ ਦਾ ਅਸਰ ਸੀ ਜਾਂ ਸਰਕਾਰ ਦਾ ਤਰ੍ਹਾਂ ਤਰ੍ਹਾਂ ਦੇ ਮਹਿਕਮਿਆਂ ਵਿਚ ਵੱਧ ਨੌਕਰੀਆਂ ਪੈਦਾ ਕਰਨ ਦਾ ਯਤਨ ਸੀ ਕਿ ਮੈਨੂੰ ਦੋ-ਕੁ ਮਹੀਨੇ 'ਚ ਹੀ ਇਸ ਦਫ਼ਤਰੋਂ ਚਿੱਠੀ ਆ ਗਈ ਸੀ ਕੱਲ੍ਹ। ਚਾਅ ਨਾਲ ਖੋਲ੍ਹੀ ਤੇ ਪੜ੍ਹੀ। ਚੰਡੀਗੜ੍ਹ ਦੇ ਕਿਸੇ ਦਫ਼ਤਰ ਵਿਚ ਨੌਕਰੀ ਲਈ ਚਿੱਠੀ ਆਈ ਸੀ। ਅਸਿਸਟੈਂਟ ਦੀ ਅਸਾਮੀ ਸੀ, ਲਿਖਿਆ ਸੀ ਕਿ ਸੱਤ ਦਿਨ ਦੇ ਅੰਦਰ ਅੰਦਰ ਚੰਡੀਗੜ੍ਹ ਦੇ ਦਫਤਰ 'ਚ ਜਾ ਕੇ ਇਸ ਨੌਕਰੀ 'ਤੇ ਲੱਗ ਜਾਵਾਂ, ਨਹੀਂ ਤਾਂ ਫਿਰ ਇਹ ਨੌਕਰੀ ਮੈਨੂੰ ਨਹੀਂ ਮਿਲੇਗੀ। ਮੈਂ ਇਸ ਚਿੱਠੀ ਨੂੰ ਕੱਲ੍ਹ ਦਾ ਕਈ ਵੇਰ ਖੋਲ੍ਹ ਕੇ ਪੜ੍ਹ ਚੁੱਕਿਆ ਸਾਂ। ਸੋਚ ਰਿਹਾ ਸਾਂ ਕਿ ਕਿਸ ਤਰ੍ਹਾਂ ਚੰਡੀਗੜ੍ਹ ਜਾ ਕੇ ਨੌਕਰੀ ਸੰਭਾਲਾਂ, ਬਹੁਤ ਹੀ ਝਿਜਕ ਜਿਹੀ ਮਨ 'ਚ ਉੱਠ ਰਹੀ ਸੀ।

ਬਾਪੂ ਨੂੰ ਭੀ ਨੌਕਰੀ ਮਿਲਣ ਦੀ ਬਹੁਤ ਖ਼ੁਸ਼ੀ ਸੀ। ਉਹ ਭੀ ਕੱਲ੍ਹ ਦਾ ਅਤੇ ਇਸ ਪਲ ਭੀ ਮੇਰੇ ਨਾਲ ਵਿਚਾਰ ਕਰ ਰਿਹਾ ਸੀ ਕਿ ਮੈਂ ਪਹਿਲੀ ਵੇਰ ਨੌਕਰੀ ਲੈਣ ਵਾਸਤੇ ਕਿਸ ਤਰ੍ਹਾਂ ਉਸ ਦਫ਼ਤਰ ਵਿਚ ਜਾਵਾਂ। ਗਿਆਰਾ-ਬਾਰਾਂ ਵਜੇ ਸਨ ਕਿ ਮੈਂ ਤੇ ਬਾਪੂ ਬੈਠਕ ਵਿਚ ਇਸ ਨੌਕਰੀ ਦੀ ਉਧੇੜ-ਬੁਣ ਵਿਚ ਹੀ ਫਸੇ ਗੱਲਾਂ ਵਿਚ ਮਗਨ ਸਾਂ ਕਿ ਡਾਕ ਵੰਡਣ ਵਾਲਾ ਮੁੰਡਾ ਅੰਦਰ ਆਇਆ ਅਤੇ ਇਕ ਚਿੱਠੀ ਮੇਰੇ ਨਾਉਂ ਦੀ ਹੀ ਮੈਨੂੰ ਫੜਾ ਗਿਆ।

"ਤੇਰੇ ਦੋਸਤ ਸਤਜੀਤ ਦੀ ਚਿੱਠੀ ਲੱਗਦੀ ਐ ..... ਓਹਦੇ ਭਾਣਜੇ ਦੀ, ਕਿਆ ਨਹੀਂ ਐ ਓਹਦਾ ..... ਜ਼ਬਾਨ 'ਤੇ ਨ੍ਹੀਂ ਆ ਰਿਹਾ। ਹੋਰ ਤਾਂ ਕਦੇ ਸੁਣਿਆ ਨ੍ਹੀਂ ਤੈਨੂੰ ਕਿਧਰੋਂ ਚਿੱਠੀ ਆ ਜਾਵੇ। ਚੰਗਾ ਫਿਰ ਸੋਚ-ਵਿਚਾਰ ਕਰਦੇ ਆਂ ਸੰਝ ਵੇਲੇ, ਇਸ ਮਸਲੇ 'ਤੇ।" ਇਹ ਕਹਿੰਦਾ ਹੋਇਆ ਉਹ ਬੇਬੇ ਪਾਸ ਅੰਦਰ ਜਾ ਕੇ ਬੈਠ ਗਿਆ।

ਬਾਪੂ ਦੇ ਜਾਣ ਤੋਂ ਬਾਅਦ ਮੈਂ ਚਿੱਠੀ ਨੂੰ ਕਾਹਲੀ ਕਾਹਲੀ ਖੋਲ੍ਹਿਆ। ਇਹ ਸਤਜੀਤ ਦੀ ਚਿੱਠੀ ਹੋਣ ਦੀ ਬਜਾਇ ਹਰਜੀਤ (ਹੀਰਾ), ਉਸਦੀ ਭੈਣ ਦੀ ਸੀ। ਮੈਨੂੰ ਹੈਰਾਨੀ ਦੇ ਨਾਲ ਨਾਲ ਖ਼ੁਸ਼ੀ ਭੀ ਹੋਈ। ਲਿਖਿਆ ਸੀ, "ਪਤਾ ਨ੍ਹੀਂ, ਤੈਨੂੰ ਕਿੰਨਾਂ ਸ਼ਬਦਾਂ ਨਾਲ ਸੰਬੋਧਨ ਕਰਾਂ ..... ਬਹੁਤ ਦਿਲ ਕਰਦਾ ਸੀ ਕਿ ਤੈਨੂੰ ਆਪ ਆ ਕੇ ਤੇਰੇ ਪਾਸ ਹੋਣ 'ਤੇ ਤੈਨੂੰ ਵਧਾਈ ਦਿੰਦੀ। ਪਰ ਸਾਡੀ ਸਭਾ ਦਾ ਕੰਮ ਇੰਨਾ ਵਧਿਆ ਹੋਇਆ ਏ ਕਿ ਪਿਛਲੇ ਇਕ ਮਹੀਨੇ ਤੋਂ ਇਕ ਦਿਨ ਦੀ ਵਿਹਲ ਭੀ ਨਹੀਂ ਮਿਲ ਸਕੀ। ਐਨੀ ਵੇ, ਵਧੀਆ ਨੰਬਰ ਲੈ ਕੇ ਪਾਸ ਹੋਣ ਦੀ ਬਹੁਤ ਬਹੁਤ ਹੀ ਵਧਾਈ ਹੋਵੇ। ਮੈਨੂੰ ਪਤਾ ਏ ਕਿ ਤੈਨੂੰ ਆਪਣੇ ਨੰਬਰ ਘੱਟ ਲੱਗਦੇ ਹੋਣਗੇ। ਮੈਂ ਤੈਨੂੰ ਇਤਨੇ ਬਰਸਾਂ ਤੋਂ ਜਾਣਦੀ ਆਂ ਅਤੇ ਇਹ ਕਹਿ ਸਕਦੀ ਹਾਂ ਕਿ ਤੂੰ ਆਪਣਾ ਟੀਚਾ ਬਹੁਤ ਉੱਚਾ ਮਿਥਦਾ ਏਂ। ਗੱਲ ਤਾਂ ਚੰਗੀ ਏ। ਇਸ ਕਰਕੇ ਇਨਸਾਨ ਆਪਣੇ ਜੀਵਨ ਦੀਆਂ ਲੰਬੀਆਂ ਪੁਲਾਂਘਾਂ ਭਰ ਸਕਦਾ ਏ। ਪਰ ਤੇਰੇ ਨੰਬਰ ਕੋਈ ਘੱਟ ਨਹੀਂ, ਤੈਨੂੰ ਐਵੇਂ ਲੱਗਦਾ ਏ। ਆਪਣੇ ਸਹਿ-ਜਮਾਤੀਆਂ ਨਾਲ ਆਪਣੀ ਤੁਲਨਾ ਕਰ ਕੇ ਵੇਖ ..... ਤੇਰਾ ਦੂਸਰਾ ਤੀਸਰਾ ਨੰਬਰ ਹੀ ਤਾਂ ਬਣਦਾ ਏ। ਯੂਨੀਵਰਸਿਟੀ ਵਿਚ ਤੂੰ ਪੰਜਾਹ-ਸੱਠ ਮੁੰਡਿਆਂ ਵਿਚੋਂ ਹੀ ਹੋਵੇਂਗਾ। ਮੈਨੂੰ


 

ਪੂਰੀ ਆਸ ਐ ਕਿ ਤੂੰ ਅਜੇ ਹੋਰ ਭੀ ਲੰਬੀਆਂ ਪੁਲਾਂਘਾਂ ਭਰੇਂਗਾ, ਜੀਵਨ ਵਿਚ। ਫਿਰ ਤੂੰ ਕਿਤੇ ਸਾਨੂੰ ਭੁੱਲ ਹੀ ਨਾ ਜਾਵੀਂ .....। ਹੈਂ! ਠੀਕ ਹੈ ਨਾ।

"ਮੈਨੂੰ ਤੇਰੇ ਬਾਰੇ ਸਤਜੀਤ ਦੀ ਕਹੀ ਗੱਲ ਅਕਸਰ ਯਾਦ ਆਉਂਦੀ ਐ। ਤੂੰ ਹਰ ਵਸਤੂ, ਸਮਾਜਿਕ ਸੰਸਥਾ—ਆਪਣੇ ਚੁਗਿਰਦੇ ਨੂੰ—ਵਿਗਿਆਨਕ ਸੂਝ-ਬੂਝ ਨਾਲ ਵੇਖਦਾ ਅਤੇ ਸਮਝਣ ਦਾ ਯਤਨ ਕਰਦਾ ਏਂ। ਭਾਵੇਂ ਤੂੰ ਦਸਵੀਂ ਤੋਂ ਬਾਅਦ ਵਿਗਿਆਨ ਇਕ ਵਿਸ਼ੇ ਦੇ ਤੌਰ 'ਤੇ ਨਹੀਂ ਪੜ੍ਹੀ ਪਰ ਤੇਰਾ ਦ੍ਰਿਸ਼ਟੀਕੋਣ ਵਿਗਿਆਨਕ ਹੀ ਹੈ। ਤੂੰ ਤਾਂ ਦੁਨੀਆਂ ਦੇ ਸਭ ਧਰਮਾਂ ਨੂੰ ਭੀ ਇਸ ਪੱਖ ਤੋਂ ਵੇਖ ਉਨ੍ਹਾਂ ਦਾ ਵਿਸ਼ਲੇਸ਼ਣ ਅਤੇ ਮੂਲੰਕਣ ਕਰਦਾ ਐਂ—ਸਤਜੀਤ ਕਹਿੰਦਾ ਏ। ਇਸਤਰੀ-ਪੁਰਸ਼ ਦੇ ਸੰਬੰਧਾਂ ਦਾ ਭੀ ..... ਚੱਲ, ਇਹਦੇ ਬਾਰੇ ਤੂੰ ਹੀ ਰੌਸ਼ਨੀ ਪਾਈਂ ..... ਹੋਰ।" ਫਿਰ ਉਸ ਨੇ, ਮੇਰੀ ਅਦਭੁੱਤਤਾ ਸਭ ਹੱਦਾਂ ਪਾਰ ਗਈ, ਜਦੋਂ ਮੇਰੇ ਨਾਲ ਆਪਣੇ ਸੰਬੰਧ ਦਾ ਵਿਸ਼ਾ ਛੋਹ ਲਿਆ, "ਮੈਂ ਤੈਨੂੰ ਆਪਣੇ ਸਤਜੀਤ ਵੀਰ ਦੀ ਤਰ੍ਹਾਂ ਤਾਂ ਵੀਰ ਨਹੀਂ ਕਹਿ ਸਕਦੀ ਪਰ ਮੈਂ ਹੋਰ ਭੀ ਕਿਸੇ ਐਸੇ-ਵੈਸੇ ਸੰਬੰਧ ਬਾਰੇ ਨਹੀਂ ਚਿਤਵ ਸਕਦੀ। ਮੈਂ ਉਂਜ ਤੇਰਾ ਕਦ ਅਸਮਾਨ ਜਿੰਨਾ ਉੱਚਾ ਵੇਖਣਾ ਲੋਚਦੀ ਆਂ। ਹਾਂ ਸੱਚ, ਇਕ ਹੋਰ ਜ਼ਰੂਰੀ ਗੱਲ ..... ਮੈਂ ਆਪਣੇ ਪਤੀ—ਵਾਸਤਵ ਵਿਚ ਮੇਰਾ ਉਸ ਨਾਲ ਪਤਨੀ ਵਾਲਾ ਸੰਬੰਧ ਕਦੀ ਭੀ ਸਥਾਪਤ ਨਹੀਂ ਹੋਇਆ, ਫਿਰ ਭੀ ਕਾਨੂੰਨ ਦੀ ਅੱਖ ਵਿਚ ਮੇਰਾ ਉਹ ਪਤੀ ਹੀ ਕਿਹਾ ਜਾਵੇਗਾ—ਨਾਲੋਂ ਅਲੱਗ ਹੋਣ ਲਈ ਕਚਹਿਰੀ ਵਿਚ ਅਰਜ਼ੀ ਪਾ ਦਿੱਤੀ ਐ। ਸਾਡੀ ਇਸਤਰੀ ਸਭਾ ਨੇ ਹੀ ਮੇਰਾ ਕੇਸ ਅਪਣਾ ਲਿਆ ਹੈ ਅਤੇ ਇਸਤਰੀ ਸਭਾ ਦੀ ਹੀ ਇਕ ਵਕੀਲ ਮੈਂਬਰ ਮੇਰਾ ਮੁਕੱਦਮਾ ਕਚਹਿਰੀ ਵਿਚ ਲੜੇਗੀ .....। ਹਰਮੀਤ ਨਾਲ ਕਦੀ ਕਦਾਈਂ ਗੱਲ-ਬਾਤ ਹੁੰਦੀ ਐ। ਉਹਨੂੰ ਭੀ 'ਸੰਘਰਸ਼' ਤੋਂ ਬਿਨਾ ਇਸ ਸੰਸਾਰ ਵਿਚ ਕੋਈ ਦੂਜਾ ਕੰਮ ਨਜ਼ਰ ਨਹੀਂ ਆਉਂਦਾ ..... ਚੰਗਾ। —ਹੀਰਾ।"

'ਹੀਰਾ' ਸ਼ਬਦ ਉਹਨੇ ਕਾਫ਼ੀ ਕਲਾਕਾਰੀ ਨਾਲ ਲਿਖਿਆ ਸੀ। ਹਰਮੀਤ ਦਾ ਨਾਉਂ ਹੀਰਾ ਦੀ ਚਿੱਠੀ ਵਿਚ ਪੜ੍ਹ ਕੇ ਮੇਰੇ ਢਿੱਡ ਵਿਚ ਮਰੋੜ ਜਿਹਾ ਆ ਗਿਆ। ਹਰਮੀਤ! ਹਰਮੀਤ ਹੀ ਤਾਂ ਹੈ ਸਭ ਕੁਝ। ਪਰ ਨਾ ਭੀ ਹੁੰਦਾ ਤਾਂ ਤੂੰ ਬਈ ਕੁਲਦੀਪ ਸਿਆਂ, ਕੀ ਕਰ ਲੈਂਦਾ। ਮੈਨੂੰ ਆਪਣੇ ਆਪ 'ਤੇ ਹਾਸਾ ਭੀ ਅਤੇ ਗ਼ੁੱਸਾ ਭੀ ਆਇਆ। ਚਿੱਠੀ ਮੈਂ ਬੰਦ ਕਰ ਕੇ ਫਿਰ ਲਫ਼ਾਫ਼ੇ ਵਿਚ ਪਾ ਹੀ ਰਿਹਾ ਸਾਂ ਕਿ ਬਾਪੂ ਦੀ ਆਵਾਜ਼ ਆਈ, "ਕੁਲਦੀਪ, ਤੇਰੀ ਮਾਂ ਨੇ ਰੋਟੀ ਤਿਆਰ ਕਰ'ਲੀ, ਆ ਕੇ ਖਾ ਲੈ। ਸੰਝ ਨੂੰ ਪੰਡਤ ਜੀ ਪਾਸ ਜਾਈਂ ਅਤੇ ਬੇਨਤੀ ਕਰੀਂ ਕਿ ਤੇਰੇ ਨਾਲ ਉਹ ਚੰਡੀਗੜ੍ਹ ਚਲੇ ਜਾਣ।" ਮੈਂ ਚਿੱਠੀ ਬੰਦ ਕਰ ਕੇ ਕਿਤਾਬ ਵਿਚ ਛੁਪਾਈ ਅਤੇ ਰੋਟੀ ਖਾਣ ਲਈ ਬੇਬੇ ਕੋਲ ਚਲਾ ਗਿਆ।

## ਚਾਲ੍ਹੀਵਾਂ

ਜਦੋਂ ਕੱਲ੍ਹ ਮੈਂ ਤੇ ਬਾਪੂ ਪੰਡਤ ਜੀ ਨੂੰ ਮਿਲਣ ਉਨ੍ਹਾਂ ਦੇ ਘਰ ਗਏ ਸਾਂ, ਤਦ ਉਹ ਸਾਨੂੰ ਆਪਣੇ ਦਰਵਾਜ਼ਿਓਂ ਨਿਕਲਦੇ ਬਾਹਰ ਖੜੀ ਇਕ ਪੁਰਾਣੀ ਬੇਰੀ ਪਾਸ ਹੀ ਮਿਲ ਗਏ ਸਨ।



 

ਬਾਪੂ ਨੇ ਹੱਥ ਜੋੜ ਕੇ 'ਮ੍ਹਾਰਾਜ, ਪੰਡਤ ਜੀ' ਕਹਿਣ 'ਤੇ ਉਨ੍ਹਾਂ ਆਪਣਾ ਹੱਥ ਉੱਚਾ ਕਰ ਕੇ 'ਮਹਾਰਾਜ' ਕਿਹਾ ਸੀ ਅਤੇ ਪੁੱਛਿਆ ਸੀ, "ਆਓ ਬਈ, ਰੰਗੀਲ ਭਾਈ ..... ਕੁਲਦੀਪ ਤਾਂ ਤੇਰਾ ਚੰਗੀ ਤਰ੍ਹਾਂ ਪਾਸ ਹੋ ਹੀ ਗਿਆ ..... ਹੁਣ ਕੀ ਮਨ ਬਣਾਇਆ ਏ ਅੱਗੇ ਕੁਝ ਕਰਨ ਦਾ ?"

ਮੈਂ ਉਨ੍ਹਾਂ ਨੂੰ ਆਪਣੀ ਰੁਜ਼ਗਾਰ ਦਫ਼ਤਰ ਤੋਂ ਆਈ ਚਿੱਠੀ ਵਿਖਾਈ ਅਤੇ ਦੱਸਿਆ ਕਿ ਮੈਂ ਕੱਲ੍ਹ ਨੂੰ ਹੀ ਨੌਕਰੀ ਦੇ ਸੰਬੰਧ ਵਿਚ ਡਿਊਟੀ ਸੰਭਾਲਣ ਲਈ ਚੰਡੀਗੜ੍ਹ ਜਾਣਾ ਚਾਹੁੰਦਾ ਹਾਂ। ਪੰਡਤ ਜੀ ਅਜੇ ਚਿੱਠੀ ਪੜ੍ਹ ਹੀ ਰਹੇ ਸਨ ਕਿ ਬਾਪੂ ਨੇ ਥੋੜ੍ਹੇ ਮਿੰਨਤ ਭਾਵ ਨਾਲ ਅਤੇ ਜ਼ਿਆਦਾ ਅਪਣੱਤ ਦੇ ਅਹਿਸਾਸ ਨਾਲ ਕਿਹਾ ਸੀ, "ਕਰ ਦੋ ਬੇੜੇ ਪਾਰ ਸਾਡੇ ਵੀ, ਮੁੰਡਾ ਕੰਮ ਪਰ ਲੱਗ ਜੂ ..... ਜੁਗੋ-ਜੁਗ ਤਕ ਤੁਹਾਡੇ ਗੁਣਗਾਇਨ ਕਰੂੰਗੇ ਅਸੀਂ।" ਬਾਪੂ ਨੂੰ ਨੌਕਰੀ ਮਿਲਣ ਦੀ ਐਨੀ ਖ਼ੁਸ਼ੀ ਸੀ ਕਿ ਉਹ ਆਪ-ਮੁਹਾਰੇ ਬੋਲਦਾ ਹੋਇਆ ਕਦੀ ਪੰਜ ਕਦਮ ਇਕ ਪਾਸੇ ਨੂੰ ਅਤੇ ਕਦੀ ਪੰਜ ਕਦਮ ਦੂਸਰੇ ਪਾਸੇ ਵੱਲ ਨੂੰ ਤੁਰਦਾ ਜਿਹਾ ਰਿਹਾ।

"ਨਹੀਂ, ਨਹੀਂ, ਯੇ ਕੋਈ ਅਹਿਸਾਨ ਵਾਲੀ ਬਾਤ ਨਹੀਂ ਹੈ। ਕੁਲਦੀਪ ਇਜ਼ ਐਜ਼ ਗੁੱਡ ਐਜ਼ ਮਾਈ ਸਨ। ਮੈਂ ਅਵੱਸ਼ ਹੀ ਇਸ ਕੇ ਸਾਥ ਕੱਲ੍ਹ ਚੰਡੀਗੜ੍ਹ ਚਲੂੰਗਾ। ਮੈਂ ਉਂਜ ਭੀ ਆਪਣੀ ਪੈਨਸ਼ਨ ਦੇ ਸੰਬੰਧ ਵਿਚ ਕਈ ਦਿਨਾਂ ਤੋਂ ਚੰਡੀਗੜ੍ਹ ਜਾਣ ਲਈ ਸੋਚ ਰਿਹਾ ਸਾਂ। ਦੋ-ਤਿੰਨ ਮਹੀਨੇ ਤੋਂ ਮੈਨੂੰ ਪੈਨਸ਼ਨ ਵਕਤ ਸਿਰ ਨਹੀਂ ਮਿਲਦੀ।" ਇਹ ਕਹਿ ਕੇ ਉਨ੍ਹਾਂ ਨੇ ਚਿੱਠੀ ਮੈਨੂੰ ਵਾਪਸ ਫੜਾਉਂਦੇ ਹੋਏ ਮੇਰੀ ਪਿੱਠ 'ਤੇ ਥਾਪੀ ਜਿਹੀ ਦਿੱਤੀ ਅਤੇ ਕਿਹਾ, "ਕੱਲ੍ਹ ਪਹਿਲੀ ਬੱਸ ਫੜ ਕੇ ਹੀ ਚੰਡੀਗੜ੍ਹ ਚੱਲਾਂਗੇ, ਆ ਜਾਈਂ, ਸਿੱਧਾ ਪਿੰਡ ਵਾਲੇ ਬੱਸ ਅੱਡੇ 'ਤੇ ਹੀ।"

ਮੈਂ ਆਪਣੇ ਸਾਰੇ ਸਰਟੀਫਿਕੇਟ ਝੋਲੇ 'ਚ ਪਾ ਕੇ ਚੰਗੀ ਤਰ੍ਹਾਂ ਤਿਆਰ-ਬਰ-ਤਿਆਰ ਹੋ ਕੇ ਪਿੰਡ ਦੇ ਅੱਡੇ 'ਤੇ ਪਹੁੰਚ ਗਿਆ। ਪੰਡਤ ਜੀ ਅਜੇ ਨਹੀਂ ਸਨ ਆਏ, ਭਾਵੇਂ ਹੋਰ ਕਾਫ਼ੀ ਮਰਦ ਔਰਤਾਂ ਅਤੇ ਉਨ੍ਹਾਂ ਦੇ ਬੱਚੇ ਕਾਫ਼ੀ ਦੇਰ ਤੋਂ ਬੱਸ ਦੀ ਇੰਤਜ਼ਾਰ ਕਰ ਰਹੇ ਸਨ। ਜਦੋਂ ਮੈਨੂੰ ਉਥੇ ਪਹੁੰਚਿਆਂ ਦਸ ਮਿੰਟ ਹੋ ਗਏ ਸਨ, ਪੰਡਤ ਜੀ ਦਾ ਅਜੇ ਭੀ ਨਾ ਪਹੁੰਚਣਾ ਮੈਨੂੰ ਚਿੰਤਾਤੁਰ ਕਰ ਰਿਹਾ ਸੀ। ਹੁਣ ਤਾਂ ਬੱਸ ਭੀ ਆਉਂਦੀ ਵਿਖਾਈ ਦੇ ਰਹੀ ਸੀ ਅਤੇ ਮੇਰਾ ਤੌਖ਼ਲਾ ਹੋਰ ਭੀ ਵੱਧ ਗਿਆ ਸੀ। ਪਰ ਇਤਨੇ ਵਿਚ ਹੀ ਪੰਡਤ ਜੀ ਲੰਬੇ ਲੰਬੇ ਕਦਮ ਭਰਦੇ ਪੰਜਾਹ ਗਜ਼ ਦੀ ਵਿੱਥ 'ਤੇ ਆਉਂਦੇ ਵਿਖਾਈ ਦਿੱਤੇ। ਉਨ੍ਹਾਂ ਸਫ਼ੈਦ ਕੁੜਤਾ, ਪਜਾਮਾ ਅਤੇ ਸਫ਼ੈਦ ਹੀ ਪਗੜੀ ਸਿਰ 'ਤੇ ਲਪੇਟੀ ਹੋਈ ਸੀ ਅਤੇ ਪੈਰੀਂ ਨਵੀਂ ਜੁੱਤੀ ਸੀ। ਬੱਸ ਆ ਕੇ ਖੜ ਗਈ ਅਤੇ ਮਰਦ ਔਰਤਾਂ ਅਤੇ ਉਨ੍ਹਾਂ ਦੇ ਬੱਚੇ ਬੱਸ ਅੰਦਰ ਵੜਨੇ ਸ਼ੁਰੂ ਹੋ ਗਏ। ਸਾਰੇ ਜਦ ਚੜ੍ਹ ਗਏ ਸਨ ਅਤੇ ਮੈਂ ਇਕੱਲਾ ਹੀ ਬਾਹਰ ਖੜਾ ਕੰਡਕਟਰ ਨੂੰ ਕਹਿ ਰਿਹਾ ਸਾਂ, "ਜ਼ਰਾ ਰੋਕ ਕੇ ਬਈ, ਸੁਆਰੀ ਆ ਰਹੀ ਐ।"

"ਕਿਥੇ ਕੁ ਤੇਰੀ ਸੁਆਰੀ ? ਐਨੀ ਦੂਰ ਜਾਣਾ ਏਂ।" ਉਹ ਸੀਟੀ ਨੂੰ ਮੂੰਹ 'ਚ ਲਏ ਹੀ ਤਾੜ ਰਿਹਾ ਸੀ। ਪੰਡਤ ਜੀ ਪਹੁੰਚ ਗਏ ਸਨ, ਮੈਂ ਉਨ੍ਹਾਂ ਨੂੰ ਪਹਿਲਾਂ ਚੜ੍ਹਾਇਆ ਅਤੇ ਬਾਅਦ ਵਿਚ ਆਪ ਬੱਸ ਅੰਦਰ ਜਾ ਕੇ ਦਰਵਾਜ਼ਾ 'ਕੜਾਕ' ਦੇ ਕੇ ਬੰਦ ਕਰ ਦਿੱਤਾ। ਅਸੀਂ ਦੋ ਖ਼ਾਲੀ ਸੀਟਾਂ 'ਤੇ ਬੈਠ ਗਏ। ਸਭ ਸਵਾਰੀਆਂ ਬੈਠੀਆਂ ਸਨ, ਸ਼ਾਇਦ ਪਹਿਲੀ ਬੱਸ ਹੋਣ ਕਰਕੇ ਭੀੜ ਘੱਟ ਸੀ, ਨਹੀਂ ਤਾਂ ਰਹੇ ਰੱਬ ਦਾ ਨਾਂ। ਕੰਡਕਟਰ ਨੇ ਟਿਕਟ ਦੇਣੇ ਸ਼ੁਰੂ ਕਰ ਦਿੱਤੇ ਸਨ। ਮੈਂ ਖਿੜਕੀ ਵਾਲੀ ਸੀਟ 'ਤੇ ਬੈਠਾ ਖੇਤਾਂ, ਦਰੱਖ਼ਤਾਂ, ਕਿਤੇ ਕਿਤੇ ਇੱਖਾਂ ਅਤੇ ਬਰਸੀਮਾਂ ਦੀ ਭਾ ਮਾਰਦੀ ਹਰਿਆਵਲ ਨੂੰ ਵੇਖ ਵੇਖ ਕੇ ਅਨੰਦਿਤ ਹੁੰਦਾ ਰਿਹਾ। ਕਣਕ ਦੇ ਵੱਢ ਮੀਲਾਂ ਤਕ ਖ਼ਾਲੀ ਪਏ ਸਨ। ਟਿਊਬਵੈੱਲਾਂ ਦਾ ਪਾਣੀ ਸੜਕ ਦੇ ਨਾਲ ਨਾਲ ਚੱਲਦੇ ਪੱਕੇ ਖਾਲਿਆਂ ਵਿਚੋਂ ਰਫ਼ਤਾਰ



 

ਨਾਲ ਵਹਿ ਰਿਹਾ ਸੀ ਅਤੇ ਧੁੱਪ ਉਨ੍ਹਾਂ 'ਤੇ ਕਿਤੇ ਕਿਤੇ ਚਮਕਦੀ ਚੰਗੀ ਲੱਗ ਰਹੀ ਸੀ, ਤਾਰੇ ਜਿਹੇ ਬਣ ਰਹੇ ਸਨ ਕਿਧਰੇ ਕਿਧਰੇ ਧੁੱਪ ਅਤੇ ਪਾਣੀ ਦੇ ਮੇਲ ਨਾਲ। ਧੁੱਪ ਅਤੇ ਪਾਣੀ ਦਾ ਭੀ ਕੀ ਮੇਲ ਐ। ਇਹ ਭੀ ਕੁਦਰਤ ਦੀ ਸ਼ਕਤੀ ਦਾ ਜਲੌ ਹੈ। ਧੁੱਪ ਅਤੇ ਪਾਣੀ ਮਿਲ ਕੇ ਸੰਸਾਰ ਨੂੰ ਕੀ ਕੀ ਨਹੀਂ ਬਖ਼ਸ਼ਦੇ। ਧੁੱਪ ਅਤੇ ਪਾਣੀ ਦੀ ਭੀ ਡਾਢੀ ਗੂੜ੍ਹੀ ਦੋਸਤੀ ਐ। ਇਹ ਵਿਚਾਰ ਮੇਰੇ ਮਨ ਵਿਚ ਵਿਚਰਦੇ ਰਹੇ। ਪੰਡਤ ਜੀ ਭੀ ਆਪਣੇ ਆਪ 'ਚ ਮਗਨ ਰਹੇ। ਸੁਆਰੀਆਂ ਉਤਰਦੀਆਂ-ਚੜ੍ਹਦੀਆਂ ਰਹੀਆਂ ਅਤੇ ਬੱਸ ਚੰਡੀਗੜ੍ਹ ਦੇ ਅੱਡੇ ਜਾ ਵੜੀ।

..... ..... ..... ..... .....

ਮੈਂ ਅਤੇ ਪੰਡਤ ਜੀ ਬੱਸੋਂ ਉਤਰ ਕੇ ਸਿੱਧੇ ਰਿਕਸ਼ਿਆਂ ਦੇ ਖੜਨ ਵਾਲੀ ਜਗ੍ਹਾ ਵੱਲ ਨੂੰ ਚੱਲ ਪਏ। ਰਿਕਸ਼ੇ ਵਾਲੇ ਨੂੰ ਦਫ਼ਤਰ ਦਾ ਪਤਾ ਦੱਸਿਆ ਤਾਂ ਉਹ ਬੋਲਿਆ, "ਆਹੋ, ਪਤਾ ਐ ਉਹ ਦਫ਼ਤਰ ਦਾ, ਸੁਖਨਾ ਝੀਲ ਵੱਲ ਨੂੰ ਐ ..... ਚਾਰ ਰੁਪਏ ਲਊਂਗਾ, ਇਕ ਪੈਸਾ ਘੱਟ ਨੀਂ, ਸੋਚ ਲਓ ਆਪਣਾ।"

"ਚੱਲ, ਚਾਰ ਈ ਲੈ ਲਵੀਂ।" ਪੰਡਤ ਜੀ ਨੇ ਕਿਹਾ ਅਤੇ ਅਸੀਂ ਰਿਕਸ਼ੇ ਵਿਚ ਬੈਠ ਗਏ। ਰਿਕਸ਼ਾ ਉਹਦਾ ਨਵਾਂ ਸੀ ਅਤੇ ਉਸ ਨੇ ਪੰਝੀ ਕੁ ਮਿੰਟਾਂ ਵਿਚ ਸਾਨੂੰ ਉਸ ਦਫ਼ਤਰ ਵਾਲੀ ਬਿਲਡਿੰਗ ਦੇ ਅੱਗੇ ਲਿਜਾ ਕੇ ਉਤਾਰ ਦਿੱਤਾ। ਪੰਡਤ ਜੀ ਨੇ ਪੰਜ ਰੁਪਏ ਜਦੋਂ ਫੜਾਏ ਤਦ ਉਸ ਨੇ ਕਿਹਾ, "ਟੁੱਟੇ ਹੋਏ ਪੈਸੇ ਦਿਓ ਜੀ, ਸਵੇਰ ਦਾ ਵਖਤ ਐ।" ਪੰਡਤ ਜੀ ਨੇ ਪੰਜ ਦਾ ਨੋਟ ਮੋੜ ਕੇ ਜੇਬ ਵਿਚ ਪਾਇਆ ਅਤੇ ਬਟੂਏ ਵਿਚੋਂ ਇਕ-ਇਕ ਦੇ ਚਾਰ ਨੋਟ ਕੱਢ ਕੇ ਉਸ ਨੂੰ ਫੜਾ ਦਿੱਤੇ।

ਇਸ ਬਿਲਡਿੰਗ ਦੇ ਬਾਹਰ ਕਾਫ਼ੀ ਚਹਿਲ-ਪਹਿਲ ਸੀ। ਔਰਤਾਂ, ਮਰਦ ਕਾਹਲੀ ਕਾਹਲੀ ਪਹੁੰਚ ਕੇ ਲਿਫਟ ਚੜ੍ਹ ਰਹੇ ਸਨ। ਕੁਝ ਪੌੜੀਆਂ ਰਾਹੀਂ ਹੀ ਆਪਣੇ ਦਫ਼ਤਰ ਪਹੁੰਚਣ ਦੀ ਕੋਸ਼ਿਸ਼ ਵਿਚ ਸਨ। ਜਦੋਂ ਅਸੀਂ ਲਿਫਟ ਦੇ ਬਾਹਰ ਖੜ੍ਹਿਆਂ ਨੂੰ ਦੱਸਿਆ ਕਿ ਅਸੀਂ ਫਲਾਣੇ ਦਫ਼ਤਰ ਜਾਣਾ ਏਂ ਤਦ ਲਿਫਟ ਮੈਨ ਬੋਲਿਆ, "ਪਹਿਲੀ ਮੰਜ਼ਲ 'ਤੇ ਹੀ, ਲਿਫਟ ਉਥੇ ਨਹੀਂ ਰੁਕਦੀ, ਪੌੜੀਆਂ ਚੜ੍ਹ ਕੇ ਜਾਓ।" ਅਸੀਂ ਪੌੜੀਆਂ ਚੜ੍ਹ ਕੇ ਦਫ਼ਤਰ ਦੇ ਦਰਵਾਜ਼ੇ 'ਤੇ ਪਹੁੰਚੇ ਅਤੇ ਬਾਹਰ ਇਕ ਸਟੂਲ 'ਤੇ ਚਪੜਾਸੀ ਨੂੰ ਬੈਠੇ ਵੇਖ ਕੇ ਕਿਹਾ ਕਿ ਮੈਂ ਡਿਊਟੀ ਸੰਭਾਲਣ ਲਈ ਆਇਆ ਸਾਂ। ਉਸ ਨੇ ਸਾਨੂੰ ਉਸ ਬਾਬੂ ਦਾ ਨਾਂ ਦੱਸਿਆ, ਜਿਸ ਨੂੰ ਅਸੀਂ ਮਿਲਣਾ ਸੀ ਅਤੇ ਇਸ਼ਾਰੇ ਨਾਲ ਦੱਸਿਆ ਕਿ ਉਹ ਕਿਥੇ ਬੈਠਾ ਸੀ।

ਅਸੀਂ ਜਦੋਂ ਮੇਜ਼ਾਂ-ਕੁਰਸੀਆਂ ਦੇ ਵਿਚ ਦੀ ਹੁੰਦੇ ਹੋਏ ਉਸ ਬਾਬੂ ਪਾਸ ਪਹੁੰਚੇ ਤਦ ਪੰਡਤ ਜੀ ਨੇ ਕਿਹਾ, "ਨਮਸਕਾਰ ਬਾਬੂ ਜੀ।" ਤਦ ਉਸ ਨੇ ਕਿਹਾ, "ਨਮਸਕਾਰ ਬਜ਼ੁਰਗੋ ..... ਆਓ, ਤਸ਼ਰੀਫ਼ ਰੱਖੋ, ਸੇਵਾ ਦੱਸੋ?" ਉਥੇ ਇਕ ਹੀ ਕੁਰਸੀ ਖ਼ਾਲੀ ਹੋਣ ਕਰਕੇ ਪੰਡਤ ਜੀ ਉਸ 'ਤੇ ਬੈਠ ਗਏ ਅਤੇ ਮੈਂ ਖਲੋਤਾ ਹੀ ਰਿਹਾ। ਪੰਡਤ ਜੀ ਨੇ ਮੇਰੀ ਨੌਕਰੀ ਵਾਲੀ ਚਿੱਠੀ ਕੱਢ ਕੇ ਬਾਬੂ ਨੂੰ ਫੜਾ ਦਿੱਤੀ। ਉਹ ਝੱਟ ਖੋਲ੍ਹ ਕੇ ਉਸ ਨੂੰ ਪੜ੍ਹਨ ਲੱਗ ਪਿਆ। "ਵਾਹ ਬਈ ਵਾਹ, ਨੰਬਰ ਤਾਂ ਮੁੰਡੇ ਦੇ ਕਾਫ਼ੀ ਚੰਗੇ ਨੇ। ਕਿਸੇ ਹੋਰ ਚੰਗੀ ਨੌਕਰੀ ਵਾਸਤੇ ਅਪਲਾਈ ਕਰਨਾ ਸੀ। ਅਸਿਸਟੈਂਟ ਤੋਂ ਸੁਪਰਟੈਂਡੈਂਟ ਬਣਨ ਲਈ ਪੰਦਰਾਂ ਪੰਦਰਾਂ ਸਾਲ ਲੱਗ ਜਾਣਗੇ। ਚਲੋ ਫਿਰ ਭੀ .....।" ਇਹ ਕਹਿੰਦਾ ਹੋਇਆ ਉਹ ਮੇਰੇ ਸਰਟੀਫਿਕੇਟ ਧਿਆਨ ਨਾਲ ਵੇਖਦਾ ਗਿਆ। ਮੇਰਾ ਨਾਂ 'ਕੁਲਦੀਪ ਸਿੰਘ ਮਹਾਟੋ' ਲਿਖਿਆ ਵੇਖ ਕੇ ਉਹ ਚੌਂਕ ਗਿਆ। ਮੈਂ ਆਪਣੇ ਨਾਂ ਨਾਲ ਆਪਣਾ ਗੋਤ 'ਮਹਾਟੋ' ਯੂਨੀਵਰਸਿਟੀ ਨੂੰ ਜਦੋਂ ਪ੍ਰੀਖਿਆ ਲਈ ਦਾਖ਼ਲੇ ਦਾ ਫਾਰਮ ਭੇਜਿਆ ਜਾਂਦਾ ਸੀ, ਲਿਖਣਾ ਸ਼ੁਰੂ

ਕਰ ਦਿੱਤਾ ਸੀ, ਕਿਉਂਕਿ ਹਰ ਫਾਰਮ ਵਿਚ 'ਸਰ-ਨੇਮ' ਯਾਨੀ ਗੋਤ ਪਹਿਲਾਂ ਲਿਖੋ, ਲਿਖਿਆ ਹੁੰਦਾ ਸੀ। ਮੈਂ ਬਾਪੂ ਨੂੰ ਪੁੱਛ ਕੇ ਕਿ ਆਪਣਾ ਗੋਤ ਕੀ ਹੈ, ਇਹ ਲਿਖਣ ਲੱਗ ਪਿਆ ਸਾਂ। ਭਾਵੇਂ ਜਾਤੀ-ਆਧਾਰ ਦੇ ਸਰਟੀਫਿਕੇਟ 'ਤੇ ਭੀ ਜੋ ਅੱਵਲ-ਦਰਜਾ ਮੈਜਿਸਟਰੇਟ ਦੇ ਦਫ਼ਤਰੋਂ ਮੈਂ ਦਸ-ਬਾਰਾਂ ਚੱਕਰ ਮਾਰ ਕੇ ਮਸੀਂ ਮਸੀਂ ਲਿਆ ਸੀ, ਮੇਰੇ ਨਾਂ ਅਤੇ ਬਾਪੂ ਦੇ ਨਾਂ ਨਾਲ 'ਮਹਾਟੋ' ਹੀ ਲਿਖਿਆ ਹੋਇਆ ਸੀ, ਪਰ ਬਾਬੂ ਕਾਫ਼ੀ ਦੁਬਿਧਾ ਵਿਚ ਪੈ ਗਿਆ ਲੱਗਦਾ ਸੀ। ਪੰਜ ਮਿੰਟ ਸੋਚਣ ਤੋਂ ਬਾਅਦ ਉਹ ਬੋਲਿਆ, "ਇਹ ਤੇਰਾ ਗੋਤ ਹੋ ਹੀ ਨਹੀਂ ਸਕਦਾ, ਮੈਂ ਸਮਾਜ-ਸ਼ਾਸਤਰ ਬੀ.ਏ. ਫਾਈਨਲ ਤਕ ਪੜ੍ਹਿਆ ਏ। ਇਹ ਗੋਤ ਤਾਂ ਆਦਿ-ਵਾਸੀਆਂ ਦਾ ਹੁੰਦਾ ਐ ..... ਦੱਸੋ ਕੀ ਕਰੀਏ ਹੁਣ ?"

ਮੈਨੂੰ ਇਸ ਸਵਾਲ ਦਾ ਕੋਈ ਉੱਤਰ ਨਹੀਂ ਸੀ ਲੱਭ ਰਿਹਾ, ਪ੍ਰੰਤੂ ਪੰਡਤ ਜੀ ਬੋਲੇ, "ਨਹੀਂ, ਬਾਬੂ ਜੀ, ਹਮ ਨੇ ਭੀ ਏਕ ਅੱਛੇ ਖ਼ਾਸੇ ਵਿਦਵਾਨ ਕੀ ਕਿਤਾਬ 'ਦ ਕਾਸਟਸ ਐਂਡ ਟਰਾਈਬਜ਼ ਆਫ਼ ਇੰਡੀਆ' ਪੜ੍ਹੀ ਏ, ਇਸ ਮੇਂ ਲਿਖਾ ਹੈ ਕਿ ਐਸਾ ਗੋਤੋਂ ਕਾ ਮਿਲਨਾ ਸਾਧਾਰਨ ਬਾਤ ਹੈ।"

"ਮੈਨੂੰ ਤਾਂ ਬਹੁਤੀ ਪਤਾ ਨ੍ਹੀਂ, ਹੁਣ ਕੀ ਹੋਊ ..... ਸੁਪਰਟੈਂਡੈਂਟ ਸਾਹਿਬ ਆਉਣਗੇ, ਉਨ੍ਹਾਂ ਨਾਲ ਗੱਲ ਕਰਿਓ, ਫੇਰ ਹੀ ਇਹਦੀ ਜਾਇਨਿੰਗ ਰਿਪੋਰਟ ਲਵਾਂਗੇ। ਤੁਸੀਂ ਨੀਚੇ ਚਾਹ-ਪਾਣੀ ਪੀ ਆਓ, ਉਹ ਆਉਣ ਈ ਵਾਲੇ ਨੇ।" ਬਾਬੂ ਨੇ ਗੱਲ ਮੁਕਾਈ।

ਮੈਨੂੰ ਇਹ ਸੁਣ ਕੇ ਘੋਰ ਨਿਰਾਸ਼ਤਾ ਹੋਈ। ਅਸੀਂ ਦੋਵੇਂ ਪੌੜੀਆਂ ਰਾਹੀਂ ਥੱਲੇ ਆ ਗਏ। ਰੇੜ੍ਹੀ 'ਤੇ ਕਈ ਹੋਰ ਚਾਹ ਪੀ ਰਹੇ ਸਨ। ਅਸੀਂ ਭੀ ਦੋ ਕੱਪ ਚਾਹ ਬਣਾਉਣ ਲਈ ਕਹਿ ਦਿੱਤਾ। "ਕਿਤੇ ਇਹ ਕੋਈ ਪੈਸਾ-ਧੇਲਾ ਤਾਂ ਨ੍ਹੀਂ ਚਾਹੁੰਦਾ, ਇਸ ਕੰਮ ਵਿਚੋਂ।" ਮੈਂ ਝਕਦੇ ਝਕਦੇ ਨੇ ਪੰਡਤ ਜੀ ਤੋਂ ਜਾਣਨਾ ਚਾਹਿਆ।

"ਨਹੀਂ, ਬਿਲਕੁਲ ਨਹੀਂ। ਇਹ ਮੈਂ ਪੂਰੇ ਯਕੀਨ ਸੇ ਕਹਿ ਸਕਤਾ ਹੂੰ ਕੁਝ ਲੋਗੋਂ ਕਾ ਸੁਭਾਵ ਹੀ ਵਾਲ ਕੀ ਖਾਲ ਉਤਾਰਨੇ ਕਾ ਹੋਤਾ ਹੈ। ਇਹ ਬਾਬੂ ਭੀ ਐਸਾ ਹੀ ਹੈ ਔਰ ਕੁਝ ਨਹੀਂ।" ਪੰਡਤ ਜੀ ਨੇ ਸਪੱਸ਼ਟ ਕੀਤਾ।

ਅਸੀਂ ਚਾਹ ਪੀ ਕੇ ਮੁੜ ਪੌੜੀਆਂ ਚੜ੍ਹ ਦਫ਼ਤਰ ਵਿਚ ਪਹੁੰਚ ਗਏ। ਸੁਪਰਟੈਂਡੈਂਟ ਇਕ ਲੰਬੇ, ਮੋਟੇ, ਹਸਮੁੱਖ ਸੁਭਾਓ ਵਾਲੇ ਸਰਦਾਰ ਸਾਹਿਬ ਸਨ। ਪੰਡਤ ਜੀ ਅਜੇ ਉਨ੍ਹਾਂ ਕੋਲ ਜਾ ਕੇ ਖੜੇ ਹੀ ਸਨ ਕਿ ਬਾਬੂ ਨੇ ਸਰਦਾਰ ਸਾਹਿਬ ਨੂੰ ਕਿਹਾ, "ਸਰ, ਜ਼ਰਾ ਇਨ੍ਹਾਂ ਦੀ ਗੱਲ ਪਹਿਲਾਂ ਸੁਣ ਲਓ।"

ਪੰਡਤ ਜੀ ਨੇ ਪੰਜ ਕੁ ਮਿੰਟ ਮੇਰੀ ਨੌਕਰੀ ਵਾਲੀ ਚਿੱਠੀ ਅਤੇ ਹੋਰ ਸਰਟੀਫਿਕੇਟ ਉਹਨੂੰ ਵਿਖਾਉਂਦੇ ਰਹੇ ਅਤੇ ਉਸ ਦੀਆਂ ਗੱਲਾਂ ਦਾ ਇਕ ਸੁਲਝੇ ਬੰਦੇ ਦੀ ਤਰ੍ਹਾਂ ਜੁਆਬ ਦਿੰਦੇ ਰਹੇ। ਸੁਪਰਟੈਂਡੈਂਟ ਨੇ ਆਖ਼ਰ ਕਿਹਾ, "ਉਦੇ ਕੁਮਾਰ, ਇਹਦੀ ਜਾਇਨਿੰਗ ਰਿਪੋਰਟ ਲੈ ਲਾ ਅਤੇ ਇਹਨੂੰ ਅਮਰਜੀਤ ਵਾਲੀ ਸੀਟ ਦਾ ਕੰਮ ਸੌਂਪ ਦੇ। ਤੇਰੇ ਹਿਸਾਬ ਨਾਲ ਜੋ ਡੈਫੀਸ਼ੈਂਸੀ ਇਨ੍ਹਾਂ ਸਰਟੀਫਿਕੇਟਾਂ ਜਾਂ ਹੋਰ ਕਾਗ਼ਜ਼ਾਂ-ਪੱਤਰਾਂ 'ਚ ਹੈ, ਇਹਦਾ ਸਪੱਸ਼ਟੀਕਰਨ ਇਹ ਆਪ ਮੈਜਿਸਟਰੇਟ ਦੇ ਦਫ਼ਤਰੋਂ ਲੈ ਆਵੇਗਾ ਜਾਂ ਆਪਾਂ ਹੀ ਉਸ ਦਫ਼ਤਰ ਨੂੰ ਇਸ ਕਲੈਰੀਫਿਕੇਸ਼ਨ ਲਈ ਬੇਨਤੀ ਕਰ ਦਿਆਂਗੇ, ਆਫ਼ੀਸ਼ਲੀ ਹੀ।"

ਅਸੀਂ ਫਿਰ ਉਸ ਬਾਬੂ ਕੋਲ ਗਏ। ਉਸ ਨੇ ਮੈਥੋਂ ਡਿਊਟੀ 'ਤੇ ਹਾਜ਼ਰ ਹੋਣ ਵਾਲੀ ਅਰਜ਼ੀ ਲਿਖਵਾਈ। ਸਰਟੀਫਿਕੇਟਾਂ ਦੀਆਂ ਨਕਲਾਂ, ਨੌਕਰੀ ਵਾਲੀ ਚਿੱਠੀ ਦੀ ਨਕਲ, ਆਪਣੀ ਫਾਈਲ ਵਿਚ ਲਗਾ ਕੇ ਕਿਹਾ ਕਿ ਮੈਂ ਫਲਾਣੀ ਕੁਰਸੀ 'ਤੇ ਜਾ ਕੇ ਬੈਠ ਜਾਵਾਂ। ਮੈਂ ਅਤੇ ਪੰਡਤ ਜੀ



 

ਦਫ਼ਤਰੋਂ ਬਾਹਰ ਆ ਕੇ ਪੰਜ ਕੁ ਮਿੰਟ ਗੱਲਾਂ ਕਰਦੇ ਰਹੇ। ਫਿਰ ਪੰਡਤ ਜੀ ਇਹ ਕਹਿੰਦੇ ਹੋਏ ਕਿ ਉਹ ਇਸ ਤੋਂ ਬਾਅਦ ਆਪਣੇ ਪੈਨਸ਼ਨ ਦੇ ਮਾਮਲੇ ਸੰਬੰਧੀ ਇਕ ਹੋਰ ਦਫ਼ਤਰ ਜਾਣਗੇ, ਚਲੇ ਗਏ। ਅਤੇ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹੋਇਆ ਦਫ਼ਤਰ 'ਚ ਮੁੜ ਆ ਕੇ ਕੁਰਸੀ 'ਤੇ ਬੈਠ ਗਿਆ। ਇਸ ਪਹਿਲੇ ਦਿਨ ਮੇਰਾ ਦਫ਼ਤਰ 'ਚ ਭੋਰਾ ਦਿਲ ਨਾ ਲੱਗਾ।

## ਇਕਤਾਲੀਵਾਂ

ਮੈਂ ਆਪਣਾ ਪਹਿਲਾ ਦਿਨ ਦਫ਼ਤਰ ਵਿਚ ਕਾਫ਼ੀ ਔਖਾ ਹੋ ਕੇ ਬਿਤਾਇਆ ਕਿਉਂਕਿ ਮੇਰੀ ਕਿਸੇ ਨਾਲ ਭੋਰਾ ਵੀ ਜਾਣ-ਪਛਾਣ ਨਹੀਂ ਸੀ। ਪੰਜ ਵੱਜਣ ਤਕ ਕੁਰਸੀ 'ਤੇ ਹੀ ਬੈਠ ਕੇ ਸਾਰਾ ਦਿਨ ਬਿਤਾਇਆ। ਬੱਸ ਇਕ ਵਾਰ ਤਿੰਨ ਕੁ ਵਜੇ ਨਾਲ ਚਾਹ ਪੀਣ ਗਿਆ ਸਾਂ, ਇਕੱਲਾ ਹੀ। ਪੂਰੇ ਪੰਜ ਵੱਜਣ ਨਾਲ ਮੈਂ ਕੁਰਸੀ ਛੱਡ ਕੇ ਬਾਹਰ ਨਿਕਲਿਆ, ਪੌੜੀਆਂ ਰਾਹੀਂ ਨੀਚੇ ਉਤਰ ਕੇ ਰਿਕਸ਼ੇ ਵਾਲੇ ਨੂੰ ਇਧਰ-ਉਧਰ ਵੇਖਣ ਲੱਗ ਪਿਆ। ਰਿਕਸ਼ਾ ਪੰਦਰਾਂ ਮਿੰਟ ਉਡੀਕਣ ਤੋਂ ਬਾਅਦ ਜਦੋਂ ਨਾ ਮਿਲਿਆ ਤਾਂ ਮੈਂ ਸੜਕ ਵੱਲ ਨੂੰ ਚੱਲ ਪਿਆ। ਦਫ਼ਤਰਾਂ ਦਾ ਸਮਾਂ ਖ਼ਤਮ ਹੋਣ ਕਰਕੇ ਸੜਕ 'ਤੇ ਰਿਕਸ਼ਿਆਂ, ਸਾਈਕਲਾਂ ਦੀ ਭੀੜ ਸੀ। ਖ਼ਾਲੀ ਜਾਂਦੇ ਇਕ ਰਿਕਸ਼ੇ ਵਾਲੇ ਨੂੰ ਮੈਂ ਆਵਾਜ਼ ਮਾਰੀ। ਉਸ ਮੁੰਡੇ ਜਿਹੇ ਰਿਕਸ਼ੇ ਵਾਲੇ ਨੂੰ ਇੰਜੀਨੀਅਰਿੰਗ ਕਾਲਜ ਦੇ ਹੋਸਟਲ ਲੈ ਜਾਣ ਵਾਸਤੇ ਕਿਹਾ। ਨਾ ਮੈਂ ਪੈਸਿਆਂ ਬਾਰੇ ਪੁੱਛਿਆ ਅਤੇ ਨਾ ਉਸ ਨੇ ਦੱਸਿਆ। ਮੈਂ ਸੋਚ ਲਿਆ ਸੀ ਕਿ ਜਿੰਨੇ ਮੰਗੇਗਾ, ਦੇ ਦਿਆਂਗਾ। ਰੁਪਿਆ ਜ਼ਿਆਦਾ ਲੈ ਜਾਊ, ਹੋਰ ਕੀ ? ਮੌਸਮ ਥੋੜ੍ਹਾ ਗਰਮ ਹੋਣ ਦੇ ਬਾਵਜੂਦ ਵੀ ਉਹ ਤੇਜ਼ ਤੇਜ਼ ਪੈਡਲ ਮਾਰਦਾ ਵੀਹ ਕੁ ਮਿੰਟਾਂ ਵਿਚ ਹੋਸਟਲ ਪਹੁੰਚ ਗਿਆ। ਉਸ ਨੇ ਤਿੰਨ ਰੁਪਏ ਮੰਗੇ ਅਤੇ ਮੈਂ ਬਿਨਾ ਕਿਸੇ ਹਿਚਕਿਚਾਹਟ ਦੇ ਤਿੰਨ ਰੁਪਏ ਦੇ ਕੇ ਸਤਜੀਤ ਦੇ ਕਮਰੇ ਵੱਲ ਨੂੰ ਚੱਲ ਪਿਆ। ਦਰਵਾਜ਼ਾ ਖੜਕਾ ਅੰਦਰ ਗਿਆ ਤਾਂ ਸਤਜੀਤ ਕੇਵਲ ਪਜਾਮਾ ਅਤੇ ਬਨੈਣ ਪਹਿਨੀ ਟੇਬਲ-ਲੈਂਪ ਜਗਾਈ ਪੜ੍ਹ ਰਿਹਾ ਸੀ। "ਬੱਲੇ, ਬੱਲੇ, ਕਲਪੀ ! ਕਿਧਰੋਂ ਟਪਕ ਪਿਆ ਅਚਾਨਕ ਹੀ, ਆ ਜਾ।" ਉਸ ਨੇ ਇਹ ਕਹਿੰਦੇ ਹੋਏ ਉੱਠ ਕੇ ਜੱਫੀ ਪਾਈ ਅਤੇ ਬਿਨਾ ਕੋਈ ਜੁਆਬ ਦਿੱਤਿਆਂ ਨਾਲ ਵਾਲੀ ਕੁਰਸੀ 'ਤੇ ਬੈਠ ਗਿਆ। ਮੈਂ ਉਸ ਨੂੰ ਸਾਰੀ ਕਹਾਣੀ ਸੁਣਾਈ ਜਿਵੇਂ ਮੈਨੂੰ ਨੌਕਰੀ ਮਿਲੀ ਸੀ ਅਤੇ ਜਿਵੇਂ ਮੈਂ ਪਹਿਲਾ ਦਿਨ ਦਫ਼ਤਰ ਵਿਚ ਬਿਤਾਇਆ ਸੀ। ਮੈਂ ਉਹਦੀ ਮਾਂ, ਪਿਓ ਅਤੇ ਉਹਦੀ ਭੈਣ ਬਾਰੇ ਪੁੱਛ-ਗਿੱਛ ਕੀਤੀ।

"ਸਭ ਚੰਗੇ ਭਲੇ ਹਨ, ਬੱਸ ਹੀਰਾ ਹੀ ਆਪਣੇ ਇਸਤਰੀ ਸਭਾ ਦੇ ਕੰਮਾਂ ਵਿਚ ਉਲਝੀ ਰਹਿੰਦੀ ਐ। ਨਹੀਂ ਤਾਂ ਬਾਕੀ ਸਭ ਦੀ ਜ਼ਿੰਦਗੀ ਪਹਿਲਾਂ ਦੀ ਤਰ੍ਹਾਂ ਸਾਵੀਂ ਤੋਰ ਚੱਲ ਰਹੀ ਐ। ਤੈਨੂੰ ਪਤਾ ਲੱਗ ਹੀ ਗਿਆ ਹੋਣਾ ਏਂ ਕਿ ਹੀਰਾ ਨੇ ਉਸ ਤੋਂ ਅਲੱਗ ਹੋਣ ਲਈ ਕਚਹਿਰੀ ਵਿਚ ਕੇਸ ਕੀਤਾ ਹੋਇਆ ਏ ..... ਲੱਗਦਾ ਏ ਫ਼ੈਸਲਾ ਹੋ ਜੂ, ਹੁਣ ਤਾਂ।"

ਮੈਂ ਉਸ ਦੀ ਪਿਛਲੀ ਗੱਲ ਜ਼ਿਆਦਾ ਹੀ ਧਿਆਨ ਦੇ ਕੇ ਸੁਣੀ। ਉਸ ਨੇ ਹੀਰਾ ਦੇ ਕੇਸ ਬਾਰੇ ਗੱਲ ਇਸ ਰੌਅ ਵਿਚ ਕੀਤੀ ਜਿਵੇਂ ਮੈਨੂੰ ਇਸ ਦਾ ਪਹਿਲਾਂ ਪਤਾ ਹੋਵੇ। "ਫ਼ੈਸਲਾ ਹੋਣਾ

ਚਾਹੀਦਾ ਏ, ਜਿੰਨੀ ਜਲਦੀ ਹੋ ਸਕੇ, ਇਸ ਤੋਂ ਬਾਅਦ ਹੀ ਦੁਬਾਰਾ ਸੋਚਿਆ ਜਾ ਸਕਦਾ ਏ ਵਿਆਹ ਆਦਿ ਬਾਰੇ।" ਮੈਂ ਆਪਣਾ ਵਿਚਾਰ ਦਰਸਾਇਆ।

"ਵਿਆਹ-ਵਿਊਹ ਦਾ ਤਾਂ ਪਤਾ ਨਹੀਂ ਪਰ ਫ਼ੈਸਲਾ ਤਾਂ ਹੋਣਾ ਹੀ ਚਾਹੀਦਾ ਏ।" ਸਤਜੀਤ ਨੇ ਆਪਣੀ ਕਾਪੀ, ਜਿਸ 'ਤੇ ਉਹ ਕੁਝ ਨੀਝ ਨਾਲ ਲਿਖ ਰਿਹਾ ਸੀ, 'ਤੇ ਲਿਖਦੇ ਲਿਖਦੇ ਹੀ ਜੁਆਬ ਦਿੱਤਾ। ਉਸ ਨੇ ਆਪਣੇ ਕਮਰੇ ਦੀ ਬਾਲਕੋਨੀ ਵਿਚੋਂ ਖੜੇ ਕੇ ਹੀ ਕੰਟੀਨ ਵੱਲ ਨੂੰ ਆਵਾਜ਼ ਦੇ ਕੇ ਚਾਹ ਲਿਆਉਣ ਲਈ ਕਿਹਾ।

"ਅੱਛਾ ਯਾਰ ਸਤਜੀਤ, ਤੂੰ ਆਪਣੇ ਪਿੰਡ ਦੇ ਗਿੰਦੀ ਬੁੜ੍ਹੇ ਯਾਨੀ ਗੋਬਿੰਦ ਰਾਜ ਬਾਰੇ ਤਾਂ ਕੁਝ ਦੱਸ। ਮੈਨੂੰ ਉਹ ਕਦੀ ਕਦੀ ਬਹੁਤ ਯਾਦ ਆਉਂਦਾ ਐ। ਤੈਨੂੰ ਯਾਦ ਐ ਉਸ ਦਿਨ ਦੀ ਘਟਨਾ ਜਦੋਂ ਉਹ ਕੱਖ ਖੋਤ ਰਿਹਾ ਸੀ, ਸਵੇਰੇ ਸਵੇਰੇ ..... ਤੁਹਾਡੇ ਪਿੰਡ ਦੇ ਨਕਸਲੀਏ ਹਰਮੀਤ ਨੇ ਤੁਹਾਡੇ ਪਿੰਡ ਦੇ ਹੀ ਇਕ ਕਾਮਰੇਡ ਨਾਲ ਗੁੱਸੇ ਹੋ ਕੇ ਹਵਾ ਵਿਚ ਦੋ ਗੋਲੀਆਂ ਚਲਾ ਦਿੱਤੀਆਂ ਸਨ।" ਮੈਂ ਗੱਲ ਦਾ ਰੁਖ਼ ਬਦਲਦੇ ਹੋਏ ਕਿਹਾ।

"ਹਾਂ, ਮੈਨੂੰ ਯਾਦ ਹੈ ਬਹੁਤ ਹੀ ਚੰਗੀ ਤਰ੍ਹਾਂ। ਪਰ ਹੁਣ ਨਾ ਗਿੰਦੀ ਬੁੜ੍ਹਾ ਪਹਿਲਾਂ ਵਰਗਾ ਏ ਨਾ ਹੀ ਹਰਮੀਤ। ਗਿੰਦੀ ਬੁੜ੍ਹਾ ਹੁਣ ਕੱਖ ਖੋਤਣ ਨਹੀਂ ਜਾਂਦਾ। ਉਹਦਾ ਮੁੰਡਾ ਦੇਵ, ਜਿਸ ਨੂੰ ਭਾਵੇਂ ਕੋਈ ਸਰਕਾਰੀ ਨੌਕਰੀ ਨਹੀਂ ਮਿਲੀ, ਫਿਰ ਭੀ ਉਸ ਨੇ ਆੜ੍ਹਤ ਦਾ ਕੰਮ ਚੰਗੀ ਤਰ੍ਹਾਂ ਰੋੜ੍ਹ ਲਿਆ ਹੈ। ਹੁਣ ਉਹ ਗਿੰਦੀ ਨੂੰ ਕੱਖ ਖੋਤਣ ਨਹੀਂ ਜਾਣ ਦਿੰਦਾ। ਗਿੰਦੀ ਬੁੜ੍ਹਾ ਹੁਣ ਐਨਕ ਭੀ ਲਾਉਣ ਲੱਗ ਗਿਆ ..... ਭਜਨ ਬੰਦਗੀ ਜ਼ਰੂਰ ਪਹਿਲਾਂ ਦੀ ਤਰ੍ਹਾਂ ਹੀ ਕਰਦਾ ਏ। ਦੇਵ ਅਤੇ ਹਰਮੀਤ ਰਾਜਨੀਤੀ 'ਚ ਕਾਫ਼ੀ ਸਰਗਰਮ ਹਨ, ਅੱਡ ਅੱਡ ਪਾਰਟੀਆਂ ਵਿਚ।" ਸਤਜੀਤ ਨੇ ਚਾਨਣਾ ਪਾਇਆ।

ਚਾਹ ਵਾਲਾ ਮੁੰਡਾ ਚਾਹ ਦੇ ਗਿਆ ਸੀ। ਸਤਜੀਤ ਨੇ ਪੜ੍ਹਾਈ ਤੋਂ ਧਿਆਨ ਹਟਾ ਕੇ ਕੁਰਸੀ ਮੇਰੇ ਵੱਲ ਨੂੰ ਕੀਤੀ ਅਤੇ ਮੈਨੂੰ ਚਾਹ ਦਾ ਕੱਪ ਫੜਾਉਂਦਾ ਹੋਇਆ ਬੋਲਿਆ, "ਹਾਲੇ ਤੂੰ ਮੇਰੇ ਪਾਸ ਹੀ ਆ ਜਾਇਆ ਕਰ ਦਫ਼ਤਰੋਂ ਸਿੱਧਾ। ਜਦੋਂ ਤੂੰ ਰਹਿਣ ਦਾ ਕਿਧਰੇ ਹੋਰ ਪ੍ਰਬੰਧ ਕਰ ਲਵੇਂ, ਫਿਰ ਵੇਖੀ ਜਾਊ।"

ਮੈਂ ਕਿਹਾ ਕਿ ਐਦਾਂ ਹੀ ਕਰਨਾ ਪਊ, ਹੋਰ ਕੋਈ ਚਾਰਾ ਨਹੀਂ ਸੀ।

"ਹੋਰ ਚਾਰੇ ਦੀ ਨਾ ਗੱਲ ਕਰ ..... ਜਿੰਨਾ ਚਿਰ ਮਰਜ਼ੀ ਤੂੰ ਰਹਿੰਦਾ ਰਹਿ, ਮੈਂ ਆਪ ਹੀ ਕਾਲਜ ਵਾਲਿਆਂ ਨਾਲ ਨਜਿੱਠ ਲਊਂਗਾ।" ਉਸ ਨੇ ਮੈਨੂੰ ਪੂਰਾ ਹੌਸਲਾ ਦਿੱਤਾ।

ਸੰਝ ਨੂੰ ਅੱਠ ਕੁ ਵਜੇ ਨਾਲ ਉਸ ਨੇ ਖਾਣਾ ਕਮਰੇ ਵਿਚ ਹੀ ਮੰਗਵਾ ਲਿਆ। ਖਾਣਾ ਖਾ ਕੇ ਅਸੀਂ ਨੀਚੇ ਸੜਕ 'ਤੇ ਘੰਟਾ ਕੁ ਸੈਰ ਕਰਦੇ ਰਹੇ। ਵਾਪਸ ਆ ਕੇ ਭੀ ਸਤਜੀਤ ਨੇ ਪੜ੍ਹਨਾ ਸ਼ੁਰੂ ਨਾ ਕੀਤਾ ਅਤੇ ਅਸੀਂ ਗੱਲਾਂ ਹੀ ਕਰਦੇ ਰਹੇ। ਮੈਂ ਕਈ ਵਾਰ ਉਹਦੀ ਕਰਮਿੰਦਰ ਬਾਰੇ ਗੱਲ ਛੇੜੀ ਪਰ ਉਸ ਨੇ ਪਹਿਲਾਂ ਵਰਗੀ ਰੁਚੀ ਇਸ ਮਾਮਲੇ ਵਿਚ ਨਾ ਦਰਸਾਈ। 'ਫਿਰ ਦਸੂੰਗਾ ਤੈਨੂੰ ਪੂਰੇ ਵਿਸਥਾਰ 'ਚ ਕਿਸੀ ਦਿਨ' ਉਸਦਾ ਜੁਆਬ ਸੀ। ਮੈਂ ਸੋਚਿਆ ਕਿ ਸਤਜੀਤ ਦੇ ਬਾਪੂ ਨੇ ਮਾਮਲੇ ਨੂੰ ਇਕ ਸੁਲਝੇ ਹੋਏ ਪ੍ਰੌਢ ਆਦਮੀ ਦੀ ਤਰ੍ਹਾਂ ਲੈ ਲਿਆ ਸੀ ਅਤੇ ਉਹ ਆਪਣੀ ਇੱਛਾ ਅਨੁਸਾਰ ਹੀ ਇਸ ਨੂੰ ਹੱਲ ਕਰਨਾ ਚਾਹੁੰਦਾ ਸੀ।



 

# ਬਤਾਲੀਵਾਂ

ਮੈਂ ਪੰਦਰਾਂ ਕੁ ਦਿਨਾਂ ਵਿਚ ਦੌੜ-ਭੱਜ ਕਰ ਕੇ ਇਕ ਕਮਰਾ, ਜਿਸ ਨੂੰ ਬਰਸਾਤੀ ਕਿਹਾ ਜਾਂਦਾ ਏ, 23 ਸੈਕਟਰ ਵਿਚ ਪੰਜਾਹ ਰੁਪਏ ਮਹੀਨਾ ਕਿਰਾਏ 'ਤੇ ਲੈ ਲਿਆ ਸੀ। ਸਟੋਵ ਅਤੇ ਚਾਹ ਬਣਾਉਣ ਲਈ ਕੁਝ ਬਰਤਨ ਭੀ ਖ਼ਰੀਦ ਲਏ ਸਨ। ਗੱਲ ਕੀ, ਮੈਂ ਇਕ ਛੋਟਾ ਜਿਹਾ ਘਰ ਸਥਾਪਿਤ ਕਰ ਲਿਆ ਸੀ।

ਪੰਦਰਾਂ-ਵੀਹ ਦਿਨ ਮੈਂ ਚੰਡੀਗੜ੍ਹ ਵਿਚ ਓਦਰਿਆ ਜਿਹਾ ਰਿਹਾ। ਸਵੇਰੇ ਨਹਾ-ਧੋ ਕੇ ਆਪ ਹੀ ਚਾਹ ਬਣਾ ਕੇ, ਬਿਸਤਰਾ ਇਕੱਠਾ ਕਰ, ਮੈਂ ਦਫ਼ਤਰ ਲਈ ਨਿਕਲ ਜਾਂਦਾ। ਦਫ਼ਤਰ ਮਸੀਂ ਹੀ ਦੋ ਕਿਲੋਮੀਟਰ ਦੀ ਦੂਰੀ 'ਤੇ ਸੀ, ਕਦੀ ਸਾਈਕਲ ਲੈ ਜਾਂਦਾ, ਕਦੀ ਪੈਦਲ ਹੀ ਨਿਕਲ ਜਾਂਦਾ। ਦੁਪਹਿਰ ਨੂੰ ਕਦੀ ਛੋਲੇ-ਭਟੂਰੇ, ਕਦੀ ਕਿਸੇ ਢਾਬੇ ਤੋਂ ਰੋਟੀ ਖਾ ਲੈਂਦਾ। ਕੋਈ ਸਾਥੀ-ਬੇਲੀ ਅਜੇ ਨਹੀਂ ਸੀ ਟੱਕਰਿਆ। ਕੱਪੜੇ ਮੈਂ ਭਾਵੇਂ ਸਵੱਛ ਅਤੇ ਵਧੀਆ ਹੀ ਪਾਉਂਦਾ, ਪਰ ਬਾਕੀ ਬਾਬੂ ਜ਼ਿਆਦਾ ਲਿਮ-ਪੋਚੀ ਕਰਦੇ ਮੈਨੂੰ ਲੱਗਦੇ ਸਨ। ਉਨ੍ਹਾਂ ਦੀਆਂ ਜ਼ਿਆਦਾ ਕਰ ਕੇ ਗੱਲਾਂ ਤਾਜ਼ੀ ਤੋਂ ਤਾਜ਼ੀ ਫ਼ਿਲਮ ਬਾਰੇ ਹੁੰਦੀਆਂ। ਮੈਨੂੰ ਇਨ੍ਹਾਂ ਗੱਲਾਂ 'ਚ ਭੋਰਾ ਦਿਲਚਸਪੀ ਨਹੀਂ ਸੀ।

ਬਹੁਤ ਦੇਰ ਮੈਨੂੰ ਇਹੀ ਪਤਾ ਨਾ ਚੱਲਿਆ ਕਿ ਉਸ ਦਫ਼ਤਰ ਵਿਚ ਕੰਮ ਕੀ ਹੁੰਦਾ ਸੀ ਜਾਂ ਕੀ ਕਰਨਾ ਸੀ। ਮਹੀਨੇ-ਡੇਢ ਮਹੀਨੇ ਬਾਅਦ ਮੈਂ ਸਮਝਿਆ ਸਾਂ ਕਿ ਇਹ ਕਿਸੇ ਵੱਡੇ ਦਫ਼ਤਰ ਜਾਂ ਮਹਿਕਮੇ ਦਾ ਭਾਗ ਹੀ ਸੀ। ਇਸ ਦਫ਼ਤਰ ਦਾ ਕੰਮ ਸੀ ਕਿ ਜਿਹੜੀਆਂ ਚਿੱਠੀਆਂ ਬਾਕੀ ਦੇ ਦਫ਼ਤਰਾਂ ਨੇ ਕਿਸੇ ਨੂੰ ਭੇਜੀਆਂ ਸਨ, ਉਨ੍ਹਾਂ ਚਿੱਠੀਆਂ ਨੂੰ ਸਹੀ ਪਤੇ 'ਤੇ ਪਹੁੰਚਾਣਾ, ਪੂਰੀ ਛਾਣ-ਬੀਣ ਕਰ ਕੇ। ਉਹ ਚਿੱਠੀਆਂ ਭੀ ਜਿਹੜੀਆਂ ਦਫ਼ਤਰਾਂ ਤੋਂ ਲੋਕਾਂ ਨੂੰ, ਜਿਵੇਂ ਕਿਸੇ ਦੀ ਨੌਕਰੀ ਦੇਣ ਸੰਬੰਧੀ ਚਿੱਠੀ, ਕਿਸੇ ਨੂੰ ਕਰਜ਼ਾ ਦੇਣ ਸੰਬੰਧੀ ਚਿੱਠੀ, ਭੇਜੀਆਂ ਗਈਆਂ ਅਤੇ ਉਨ੍ਹਾਂ ਨੂੰ ਨਾ ਮਿਲੀਆਂ ਹੋਣ, ਉਨ੍ਹਾਂ ਨੂੰ ਭੀ ਸਹੀ ਢੰਗ ਨਾਲ ਅਤੇ ਸੰਬੰਧਤ ਲੋਕਾਂ ਤਕ ਪਹੁੰਚਾਣਾ ਸਾਡੇ ਦਫ਼ਤਰ ਦਾ ਕੰਮ-ਕਾਜ ਸੀ।

ਦਫ਼ਤਰ ਦੇ ਸੁਪਰਟੈਂਡੈਂਟ ਨੇ ਮੇਰੇ ਜ਼ਿੰਮੇ ਬਠਿੰਡੇ ਅਤੇ ਸੰਗਰੂਰ ਦੇ ਜ਼ਿਲ੍ਹਿਆਂ ਦਾ ਕੰਮ ਸੌਂਪਿਆ ਸੀ। ਮੈਨੂੰ ਜੋ ਕੰਮ ਸੌਂਪਿਆ ਸੀ, ਮੈਂ ਉਸ ਨੂੰ ਵਧੀਆ ਤੋਂ ਵਧੀਆ ਤਰੀਕੇ ਨਾਲ ਕਰਨ ਦਾ ਯਤਨ ਕਰਦਾ। ਸਾਰੀਆਂ ਚਿੱਠੀਆਂ ਨੂੰ ਤਰ੍ਹਾਂ ਤਰ੍ਹਾਂ ਦੇ ਰਜਿਸਟਰਾਂ ਵਿਚ ਦਰਜ ਕਰਦਾ, ਤਹਿ ਲਗਾ ਕੇ ਲੱਕੜ ਦੇ ਡੱਬੇ ਵਾਲੇ ਖ਼ਾਨੇ 'ਚ ਟਿਕਾ ਦਿੰਦਾ। ਦਫ਼ਤਰ ਬੰਦ ਹੋਣ ਸਮੇਂ ਇਨ੍ਹਾਂ ਨੂੰ ਇਕ ਲੱਕੜ ਦੀ ਅਲਮਾਰੀ ਵਿਚ ਤਾਲਾ ਬੰਦ ਕਰ ਕੇ ਜਾਂਦਾ। ਹਰ ਹਫ਼ਤੇ ਦੀ ਰਿਪੋਰਟ ਦਫ਼ਤਰ ਦੇ ਸੁਪਰਟੈਂਡੈਂਟ ਨੂੰ ਦਿੰਦਾ। 'ਕੰਮ ਕੁਝ ਤੇਜ਼ੀ ਨਹੀਂ ਪਕੜ ਰਿਹਾ' ਮੁੱਖ ਦਫ਼ਤਰੋਂ ਹਰ ਵਾਰ ਚੇਤਾਵਨੀ ਆਉਂਦੀ ਹੈ ਕਿ ਆਪਣੀ ਕਾਰਜਕਾਰੀ ਵਿਚ ਤੇਜ਼ੀ ਲਿਆਓ, ਨਹੀਂ ਤਾਂ ਸਾਡੀ ਸਾਰਿਆਂ ਦੀ ਸਾਲਾਨਾ ਰਿਪੋਰਟ ਖ਼ਰਾਬ ਹੋ ਸਕਦੀ ਐ, ਆਦਿ ਆਦਿ। ਪ੍ਰੰਤੂ ਦਫ਼ਤਰ ਦਾ ਸੁਪਰਟੈਂਡੈਂਟ ਮੇਰੇ ਨਾਲ ਕਦੀ ਔਖਾ-ਭਾਰਾ ਨਾ ਹੁੰਦਾ ਅਤੇ ਨਾ ਹੀ ਕਦੀ ਤਾੜਦਾ। ਮੈਂ ਭੀ ਆਪਣੀ ਕੁਰਸੀ 'ਤੇ ਡਟਿਆ ਰਹਿੰਦਾ, ਦੁਪਹਿਰ ਦੇ ਖਾਣੇ ਦੇ ਵਕਤ ਨੂੰ ਘੰਟਾ ਕੁ ਛੱਡ ਕੇ, ਕੰਮ ਹੋਵੇ ਨਾ ਹੋਵੇ।

ਮੈਂ ਛੇ ਕੁ ਮਹੀਨੇ 'ਚ ਆਪਣੇ ਅਨੁਭਵ ਤੋਂ ਸਮਝ ਗਿਆ ਸਾਂ ਕਿ ਮੇਰੇ ਪਾਸ ਜ਼ਿਆਦਾ ਕਰਕੇ ਉਹ ਚਿੱਠੀਆਂ ਪਹੁੰਚਦੀਆਂ ਜੋ ਕਿਸੇ ਨੂੰ ਚਪੜਾਸੀ ਦੀ ਨੌਕਰੀ ਬਾਰੇ ਗਈ ਹੁੰਦੀ, ਕਲਰਕ ਜਾਂ ਟਾਈਪਿਸਟ ਲੱਗਣ ਲਈ ਕਿਸੇ ਦਫ਼ਤਰੋਂ ਜਾਰੀ ਹੋਈ ਹੁੰਦੀ ਜਾਂ ਕਿਸੇ ਪ੍ਰਾਇਮਰੀ ਜਾਂ ਹਾਈ

ਸਕੂਲ ਦੇ ਅਧਿਆਪਕ ਦੀ ਬਦਲੀ ਬਾਰੇ ਹੁੰਦੀ। ਪਹਿਲਾਂ ਪਹਿਲ ਮੈਨੂੰ ਅਚੰਭਾ ਹੋਇਆ ਸੀ ਕਿ ਆਖ਼ਰਕਾਰ ਇਸ ਤਰ੍ਹਾਂ ਦੀਆਂ ਹੀ ਚਿੱਠੀਆਂ ਸਹੀ ਲੋਕਾਂ ਨੂੰ ਕਿਉਂ ਨਹੀਂ ਸੀ ਮਿਲਦੀਆਂ ? ਪਰ ਮੈਂ ਹੌਲੀ ਹੌਲੀ ਇਸ ਭੇਦ ਨੂੰ ਭੀ ਸਮਝ ਗਿਆ ਸਾਂ। ਸਾਡੇ ਦਫ਼ਤਰ 'ਚ ਪਹਿਲਾਂ ਮੁੰਡੇ, ਕੁੜੀਆਂ ਜਾਂ ਅਧਿਆਪਕਾਵਾਂ ਸੁਪਰਡੈਂਟ ਨੂੰ ਮਿਲਦੀਆਂ। ਉਹ ਮੈਥੋਂ ਮੇਰੇ ਰਜਿਸਟਰ ਮੰਗਵਾ ਕੇ ਉਨ੍ਹਾਂ ਦੇ ਸਾਹਮਣੇ ਵਰਕੇ ਉਲਟ-ਉਲਟ ਪੜ੍ਹਦਾ ਰਹਿੰਦਾ ਅਤੇ ਆਮ ਤੌਰ 'ਤੇ ਕਹਿੰਦਾ, "ਲੱਗਦੀ ਨੀਂ ਤੁਹਾਡੀ ਚਿੱਠੀ ਐਥੇ ਪਹੁੰਚੀ ਐ।" ਫਿਰ ਭੀ ਉਹ ਕਦੀ ਉਸ ਮੁੰਡੇ ਕੁੜੀ ਵੱਲ ਵੇਖਦਾ ਅਤੇ ਉਸ ਦੇ ਹਾਵ-ਭਾਵ ਪੜ੍ਹ ਕੇ ਕਹਿੰਦਾ, "ਦੱਸ ਬਈ ਹੁਣ ਕੀ ਕਰੀਏ ?"

"ਜਨਾਬ, ਕਰੋ ਕੁਛ ..... ਸਾਨੂੰ ਉਪਰਲੇ ਦਫ਼ਤਰ ਵਾਲਿਆਂ ਨੇ ਕਿਹਾ ਹੈ ਕਿ ਚਿੱਠੀ ਉਨ੍ਹਾਂ ਜ਼ਰੂਰ ਭੇਜ ਦਿੱਤੀ ਹੈ।"

"ਲੈ ਬਈ ਕੁਲਦੀਪ, ਦੇਖ ਫਿਰ ਇਹਦੀ ਚਿੱਠੀ, ਜੇ ਮਿਲ ਜਾਏ, ਵਿਚਾਰਾ (ਵਿਚਾਰੀ) ਕਿੰਨੀ ਦੂਰੋਂ ਧੂੜ ਫੱਕਦਾ ਆਇਆ ਲੱਗਦਾ ਏ।" ਇਹ ਕਹਿੰਦਾ ਕਹਿੰਦਾ ਉਹ ਰਜਿਸਟਰ ਨੂੰ ਮੇਰੇ ਵੱਲ ਨੂੰ ਕਰਦਾ ਅਤੇ ਮੈਂ ਝੱਟ ਫੜ ਲੈਂਦਾ। ਮੈਂ ਸਮਝ ਜਾਂਦਾ ਕਿ ਜਦੋਂ ਉਹ ਇਹ ਸ਼ਬਦ ਕਹਿੰਦਾ ਤਦ ਭਾਵ ਹੁੰਦਾ ਕਿ ਚਿੱਠੀ ਮੇਰੇ ਪਾਸ ਜ਼ਰੂਰ ਹੈ ਅਤੇ ਮੈਂ ਕੱਢ ਕੇ ਉਹਨੂੰ ਫੜਾ ਦਿਆਂ। ਪਰ ਕਈਆਂ ਨੂੰ ਸੁਪਰਡੈਂਟ ਕੋਰਾ ਜੁਆਬ ਭੀ ਦੇ ਦਿੰਦਾ ਸੀ, ਚਿੱਠੀ ਭਾਵੇਂ ਮੇਰੇ ਪਾਸ ਹੁੰਦੀ ਸੀ। ਪਰ ਜਦੋਂ ਉਹ ਹਫ਼ਤੇ ਕੁ ਬਾਅਦ ਫਿਰ ਪਰਤ ਆਉਂਦੇ ਤਦ ਉਸੇ ਤਰ੍ਹਾਂ ਮੈਨੂੰ ਸੁਪਰਡੈਂਟ ਚਿੱਠੀ ਉਨ੍ਹਾਂ ਦੇ ਹਵਾਲੇ ਕਰਨ ਲਈ ਹਦਾਇਤ ਕਰ ਦਿੰਦਾ। ਮੈਨੂੰ ਭਿਣਕ ਪੈ ਚੁੱਕੀ ਸੀ ਕਿ ਇਹ ਕੰਮ ਕਰਨ ਲਈ ਸੁਪਰਡੈਂਟ ਨੂੰ ਜ਼ਰੂਰ ਕੁਝ ਮਾਇਆ ਮਿਲਦੀ ਸੀ, ਭਾਵੇਂ ਉਹ ਵੀਹ ਰੁਪਏ ਹੋਣ। ਪਰ ਆਪਣੇ ਸਾਹਮਣੇ ਮੈਂ ਕਦੀ ਕਿਸੇ ਨੂੰ ਪੈਸੇ ਫੜਾਉਂਦੇ ਨਹੀਂ ਸੀ ਵੇਖਿਆ। ਮੇਰੇ ਲਈ ਇਹ ਭੀ ਇਕ ਅੜਾਉਣੀ ਹੀ ਸੀ ਕਿ ਪੈਸੇ ਕਿਵੇਂ ਲਏ-ਦਏ ਜਾਂਦੇ ਸਨ।

ਜਦੋਂ ਮੇਰੇ ਪਾਸ ਕੋਈ ਮੁੰਡਾ ਜਾਂ ਕੁੜੀ ਚਿੱਠੀ ਲੈਣ ਲਈ ਆਉਂਦਾ, ਉਹ ਮੇਰੇ ਮੇਜ਼ ਨਾਲ ਸਹਾਰਾ ਲੈ ਕੇ ਖੜ ਜਾਂਦਾ ਅਤੇ ਜਦ ਤਕ ਮੈਂ ਚਿੱਠੀ ਲੱਭ ਕੇ ਉਸ ਨੂੰ ਫੜਾ ਨਾ ਦਿੰਦਾ, ਉਹਦਾ ਉਪਰ ਦਾ ਸਾਹ ਉਪਰ ਅਤੇ ਥੱਲੇ ਦਾ ਥੱਲੇ ਰਹਿੰਦਾ। ਉਹ ਚਿੱਠੀ ਮਿਲਣ 'ਤੇ ਇਕ ਦਸ ਦਾ ਨੋਟ ਮੇਰੇ ਵੱਲ ਨੂੰ ਛੁਪਾ ਛੁਪਾ ਵਧਾ ਰਿਹਾ ਹੁੰਦਾ ਪਰ ਮੈਂ 'ਨਹੀਂ, ਨਹੀਂ' ਕਹਿੰਦਾ ਆਪਣਾ ਧਿਆਨ ਹੋਰ ਚਿੱਠੀਆਂ ਵੱਲ ਲਗਾਈ ਰੱਖਦਾ। ਮੇਰਾ ਮਨ ਵੈਸੇ ਲਲਚਾ ਜਾਂਦਾ ਦਸ ਰੁਪਏ ਇਸ ਤਰ੍ਹਾਂ ਆ ਰਹੇ ਵੇਖ ਕੇ, ਪਰ ਫਿਰ ਭੀ ਜ਼ਿਆਦਾ ਡਰ ਕਾਰਨ ਅਤੇ ਕੁਝ ਅੰਦਰ ਦੀ ਆਵਾਜ਼—ਧਰਮ ਕਰਮ ਦੀ ਕਮਾਈ 'ਤੇ ਹੀ ਬੰਦੇ ਨੂੰ ਸੰਤੁਸ਼ਟ ਰਹਿਣਾ ਚਾਹੀਦਾ ਹੈ—ਕਾਰਨ ਮੈਂ ਕਦੀ ਕਿਸੇ ਤੋਂ ਇਸ ਤਰ੍ਹਾਂ ਪੈਸਾ ਨਾ ਲੈਂਦਾ।

ਮੈਨੂੰ ਦਫ਼ਤਰ ਵਿਚ ਇਸ ਤਰ੍ਹਾਂ ਕੰਮ ਕਰਦਿਆਂ ਲਗਭਗ ਇਕ ਸਾਲ ਬੀਤ ਗਿਆ ਸੀ। ਦਫ਼ਤਰ ਦੇ ਕੁਝ ਹੋਰ ਬੰਦਿਆਂ ਨਾਲ ਕਾਫ਼ੀ ਬੋਲ-ਚਾਲ ਵਧ ਗਈ ਸੀ। ਮੈਂ ਕਦੀ ਕਦਾਈਂ ਉਨ੍ਹਾਂ ਨਾਲ ਬੈਠ ਕੇ ਚਾਹ ਪੀਂਦਾ, ਪਰ ਕਦੀ ਭੀ ਉਨ੍ਹਾਂ ਨਾਲ ਜੀਵਨ ਦੇ ਗੰਭੀਰ ਮਸਲਿਆਂ ਬਾਰੇ ਭੋਰਾ ਗੱਲ ਨਾ ਛੇੜਦਾ।

## ਤਰਤਾਲੀਵਾਂ

ਸਾਲ ਕੁ ਦੀ ਨੌਕਰੀ ਦੇ ਦੌਰਾਨ, ਚੰਡੀਗੜ੍ਹ ਰਹਿਣ ਸਮੇਂ ਮੇਰੀ ਦੋਸਤੀ ਉਨ੍ਹਾਂ ਬੰਦਿਆਂ ਨਾਲ ਜ਼ਿਆਦਾ ਹੁੰਦੀ ਜੋ ਪਿੰਡੋਂ ਆਏ ਸਨ। ਕੁਝ ਉਨ੍ਹਾਂ ਵਿਚੋਂ, ਜੋ ਚੰਡੀਗੜ੍ਹ ਤੋਂ ਦਸ-ਪੰਦਰਾਂ ਕਿਲੋਮੀਟਰ ਦੇ ਪਿੰਡਾਂ ਵਿਚੋਂ ਨੌਕਰੀ ਲਈ ਆਉਂਦੇ ਸਨ। ਉਹ ਹਰ ਰੋਜ਼ ਸਾਈਕਲਾਂ ਜਾਂ ਬੱਸਾਂ 'ਤੇ ਘਰੋਂ ਦਫ਼ਤਰ ਆਉਂਦੇ ਅਤੇ ਸ਼ੰਝ ਨੂੰ ਵਾਪਸ ਚਲੇ ਜਾਂਦੇ। ਕਈ ਵਾਰ ਮੈਂ ਵੀ ਇਨ੍ਹਾਂ ਮਿੱਤਰਾਂ ਵਿਚੋਂ ਕਿਸੇ ਇਕ ਜਾਂ ਦੋ ਨਾਲ ਫਿਲਮ ਵੇਖਣ ਦਾ ਪ੍ਰੋਗਰਾਮ ਬਣਾਉਂਦਾ, ਸਨਿਚਰਵਾਰ ਜਾਂ ਐਤਵਾਰ ਨੂੰ। ਪਰ ਫਿਲਮ ਕਦੀ ਹੀ ਵੇਖੀ ਜਾਂਦੀ ਕਿਉਂਕਿ ਆਮ ਕਰਕੇ ਜਦੋਂ ਵੀ ਟਿਕਟ ਲੈਣ ਜਾਂਦੇ, ਤਦ 'ਹਾਊਸ ਫੁੱਲ' ਟਿਕਟਾਂ ਖ਼ਤਮ ਦਾ ਬੋਰਡ ਟਿਕਟ ਖਿੜਕੀ ਦੇ ਅੱਗੇ ਪਿਆ ਦਿੱਸਦਾ।

ਮੈਂ ਜ਼ਿਆਦਾ ਕਰਕੇ ਕਿਤਾਬਾਂ ਖ਼ਰੀਦ ਕੇ ਜਾਂ ਲਾਇਬਰੇਰੀ 'ਚੋਂ ਲੈ ਕੇ ਪੜ੍ਹਦਾ ਰਹਿੰਦਾ। ਸਾਹਿਤ ਅਤੇ ਸਮਾਜ ਬਾਰੇ ਚੰਗੇ ਤੋਂ ਚੰਗੇ ਅਤੇ ਨਵੇਂ ਤੋਂ ਨਵੇਂ ਲੇਖਕਾਂ ਦੀਆਂ ਕਿਤਾਬਾਂ ਮਿਲ ਜਾਂਦੀਆਂ, ਜਿਨ੍ਹਾਂ ਨੂੰ ਪੜ੍ਹ ਕੇ ਮੈਨੂੰ ਤਸੱਲੀ ਹੁੰਦੀ ਕਿ ਉਹ ਕਿਵੇਂ ਮੇਰੀ ਤਰ੍ਹਾਂ ਹੀ ਇਸ ਦੁਨੀਆਂ, ਸਮਾਜ ਨੂੰ ਅਤੇ ਜੀਵਨ ਨੂੰ ਵੇਖਦੇ ਸਨ।

ਮੈਂ ਸਵੇਰੇ ਨਹਾ-ਧੋ ਕੇ ਸੱਤ ਕੁ ਵਜੇ ਹੀ ਦਫ਼ਤਰ ਜਾਣ ਲਈ ਤਿਆਰ ਹੋ ਜਾਂਦਾ, ਦਫ਼ਤਰ ਭਾਵੇਂ ਸਾਢੇ ਨੌਂ ਵਜੇ ਲੱਗਦਾ ਸੀ। ਪਿੰਡ ਵਿਚ ਜੰਮਿਆ ਪਲਿਆ ਅਤੇ ਪੜ੍ਹਿਆ ਹੋਣ ਕਰਕੇ ਸਵੱਖਤੇ ਉੱਠਣ ਦੀ ਆਦਤ ਪੱਕੀ ਹੋਈ ਸੀ। ਤਿਆਰ ਹੋ ਕੇ ਕਿਸੇ ਦਿਨ ਜਪੁ ਜੀ ਸਾਹਿਬ ਅਤੇ ਕਦੀ ਕਦਾਈਂ ਆਸਾ ਦੀ ਵਾਰ ਦਾ ਪਾਠ ਕਰਦਾ। ਫਿਰ ਚਾਹ ਨਾਲ ਡਬਲ-ਰੋਟੀ ਖਾ ਕੇ ਦਫ਼ਤਰ ਲਈ ਨਿਕਲ ਪੈਂਦਾ, ਇਕ-ਦੋ ਕਿਤਾਬਾਂ ਸਾਈਕਲ ਦੀ ਪਿਛਲੀ ਗੱਦੀ 'ਤੇ ਜ਼ਰੂਰ ਰੱਖ ਕੇ ਲੈ ਜਾਂਦਾ। ਇਨ੍ਹਾਂ ਨੂੰ ਪੜ੍ਹਨ ਦਾ ਵਕਤ ਦਫ਼ਤਰ 'ਚ ਘੱਟ ਹੀ ਮਿਲਦਾ। ਉਂਜ ਦਫ਼ਤਰ ਵਿਚ ਕਿਤਾਬਾਂ ਪੜ੍ਹਨ ਨੂੰ ਘੱਟ ਹੀ ਚਿੱਤ ਕਰਦਾ ਤੇ ਉਸੇ ਤਰ੍ਹਾਂ ਬਿਨਾ ਪੜ੍ਹਿਆਂ ਹੀ ਕਿਤਾਬਾਂ ਨੂੰ ਵਾਪਸ ਘਰ ਲੈ ਆਉਂਦਾ।

ਉਂਜ ਤਾਂ ਮੈਂ ਦਫ਼ਤਰ 'ਚ ਆਪਣੇ ਸਾਥੀਆਂ ਨਾਲ ਚੰਗੀ ਤਰ੍ਹਾਂ ਬੋਲਦਾ ਪਰ ਮੈਨੂੰ ਉਨ੍ਹਾਂ ਦੀਆਂ ਫਿਲਮਾਂ ਬਾਰੇ ਗੱਲਾਂ-ਬਾਤਾਂ ਬਹੁਤਾ ਨਾ ਰੁਝਾਉਂਦੀਆਂ। ਮੈਂ ਚਾਹੁੰਦਾ ਰਹਿੰਦਾ ਸਾਂ ਕਿ ਕੋਈ ਚੰਗੀ ਛਪੀ ਸਾਹਿਤ ਦੀ ਇਤਿਹਾਸ ਦੀ ਕਿਤਾਬ ਬਾਰੇ ਕੋਈ ਚਰਚਾ ਛੇੜੇ, ਪ੍ਰੰਤੂ ਇਸ ਤਰ੍ਹਾਂ ਕਦੀ ਵੀ ਨਹੀਂ ਸੀ ਹੋਇਆ।

ਮੈਂ ਜਦੋਂ ਵੀ ਵਕਤ ਮਿਲਦਾ ਤਦ ਸੁਪਰਡੈਂਟ ਕੋਲ ਬੈਠ ਕੇ ਚੰਡੀਗੜ੍ਹ ਦੀ ਗਰਮੀ-ਸਰਦੀ, ਲੋਕਾਂ ਦੀ ਪੈਸੇ ਵਾਸਤੇ ਵਧਦੀ ਹੋੜ, ਸ਼ਹਿਰੀ ਅਤੇ ਪੇਂਡੂ ਜੀਵਨ 'ਚ ਫ਼ਰਕ ਬਾਰੇ ਗੱਲਾਂ ਛੇੜਦਾ। ਭਾਵੇਂ ਉਹ ਬਹੁਤੀ ਦਿਲਚਸਪੀ ਇਨ੍ਹਾਂ ਮਾਮਲਿਆਂ 'ਚ ਨਾ ਵਿਖਾਉਂਦਾ, ਫਿਰ ਵੀ ਉਹ ਬਾਕੀ ਸਾਰਿਆਂ ਤੋਂ ਅਧਿਕ ਇਨ੍ਹਾਂ 'ਚ ਰੁਚੀ ਦਿਖਾਉਂਦਾ।

ਦੂਜਾ ਆਦਮੀ ਭਗਵੰਤ ਸਿੰਘ ਸੀ, ਜੋ ਚੰਡੀਗੜ੍ਹ ਦੇ ਕਿਸੇ ਨੇੜਲੇ ਪਿੰਡ ਦਾ ਹੀ ਸੀ। ਉਹ ਹਰ ਰੋਜ਼ ਸਾਈਕਲ 'ਤੇ ਘਰੋਂ ਆਉਂਦਾ ਸੀ। ਉਸ ਦੀ ਚੰਗੀ ਸਿਹਤ ਸੀ ਅਤੇ ਉਹ ਸਵੈ-ਵਿਸ਼ਵਾਸ ਨਾਲ ਭਰਪੂਰ ਸੀ। ਹਰ ਵਿਸ਼ੇ 'ਤੇ ਉਸ ਦੇ ਸਪੱਸ਼ਟ ਵਿਚਾਰ ਸਨ ਅਤੇ ਉਹ ਮੈਨੂੰ ਕਾਫ਼ੀ ਨਿਡਰ ਜਾਪਦਾ ਸੀ। ਉਹ ਅੰਗਰੇਜ਼ੀ ਦੀ ਐਮ.ਏ. ਦੀ ਪਹਿਲੇ ਭਾਗ ਦੀ ਪੜ੍ਹਾਈ ਵਿਚੇ ਹੀ ਛੱਡ ਕੇ ਨੌਕਰੀ ਕਰਨ ਲੱਗ ਗਿਆ ਸੀ। ਉਸ ਦੀ ਕਾਲਜ ਅਤੇ ਯੂਨੀਵਰਸਿਟੀ ਦੀ ਪੜ੍ਹਾਈ ਦੇ ਦੌਰਾਨ ਉਸ ਦਾ ਮੇਲ-ਜੋਲ ਸਾਹਿਤ-ਰਸੀਆਂ, ਸਾਹਿਤਕਾਰਾਂ, ਖ਼ਾਸ ਕਰਕੇ ਪੰਜਾਬੀ



 

ਦੇ ਕਈ ਨਵੇਂ ਨਵੇਂ ਕਵੀਆਂ ਅਤੇ ਸੰਗੀਤ-ਰਸੀਆਂ ਨਾਲ ਹੋ ਗਿਆ ਲੱਗਦਾ ਸੀ। ਕੁਝ ਵੱਖ ਵੱਖ ਰਾਜਸੀ ਪਾਰਟੀਆਂ ਦੇ ਕਹਿੰਦੇ-ਕਹਾਉਂਦੇ ਰਾਜਨੀਤਿਕਾਂ ਨੂੰ ਭੀ ਉਹ ਜਾਣਦਾ ਸੀ। ਕਈਆਂ ਨੂੰ ਉਹ ਉਨ੍ਹਾਂ ਨਾਲ ਬਾਤ-ਚੀਤ ਦੌਰਾਨ ਕਾਫ਼ੀ ਠਿੱਠ ਕਰਦਾ ਸੀ। ਮੈਨੂੰ ਭਾਵੇਂ ਉਹ ਕਮਿਊਨਿਸਟ ਹੀ ਲੱਗਦਾ ਸੀ ਪਰ ਉਹ ਆਪਣੇ ਆਪ ਨੂੰ ਮਾਰਕਸਵਾਦੀ ਕਹਾਉਣਾ ਅਧਿਕ ਪਸੰਦ ਕਰਦਾ ਸੀ। ਉਹ ਬਹੁਤ ਹੀ ਸੁਹਿਰਦ ਇਨਸਾਨ ਅਤੇ ਪੂਰੀ ਲੁਕਾਈ ਦਾ ਭਲਾ ਚਾਹੁਣ ਵਾਲਾ ਬੰਦਾ ਸੀ। ਦਫ਼ਤਰ 'ਚੋਂ ਅਸੀਂ ਸਾਢੇ ਗਿਆਰਾਂ ਵਜੇ ਦੀ ਚਾਹ ਇਕੱਠੀ ਹੀ ਪੀਣ ਜਾਂਦੇ ਸਾਂ। ਇਕ ਗੱਲ ਹੋਰ—ਉਹ ਕੁੜੀਆਂ ਜਾਂ ਔਰਤਾਂ ਦੀਆਂ ਗੱਲਾਂ ਬਾਰੇ ਬਹੁਤ ਘੱਟ ਝੁਕਾਉ ਦਰਸਾਉਂਦਾ ਸੀ। ਜਦੋਂ ਅਸੀਂ ਕਈ ਯਾਰ-ਬੇਲੀ ਔਰਤਾਂ ਬਾਰੇ ਚੁਸਕੀਆਂ ਲੈ ਲੈ ਗੱਲਾਂ ਕਰ ਰਹੇ ਹੁੰਦੇ ਤਾਂ ਉਹ ਜਾਂ ਤਾਂ ਕੋਈ ਕਿਤਾਬ ਪੜ੍ਹਦਾ ਰਹਿੰਦਾ ਜਾਂ ਕਮਰੇ ਤੋਂ ਬਾਹਰ ਨਿਕਲ, ਸ਼ਿਵਾਲਕ ਦੀਆਂ ਪਹਾੜੀਆਂ ਨੂੰ ਤੱਕਦਾ ਛੋਟੀ-ਮੋਟੀ ਹੱਥਾਂ ਬਾਹਾਂ ਦੀ ਕਸਰਤ ਸ਼ੁਰੂ ਕਰ ਦਿੰਦਾ।

ਅੱਜ ਜਦੋਂ ਚਾਹ ਪੀਣ ਲਈ ਕੰਟੀਨ 'ਤੇ ਗਏ ਤਦ ਉਸ ਨੇ ਦੱਸਿਆ ਕਿ ਟੈਗੋਰ ਥੀਏਟਰ ਵਿਚ ਕੋਈ ਹਿੰਦੀ ਦਾ ਨਾਟਕ ਚੱਲ ਰਿਹਾ ਸੀ ਅਤੇ ਉਸ ਨੂੰ ਦੇਖਣ ਲਈ ਮੈਨੂੰ ਉਸ ਨੇ ਪੁੱਛਿਆ। ਮੇਰੇ ਇਹ ਕਹਿਣ 'ਤੇ ਕਿ ਟਿਕਟ ਮਿਲਣੇ ਤਾਂ ਮੁਸ਼ਕਲ ਹੋ ਜਾਂਦੇ ਹਨ ਅਜਿਹੇ ਨਾਟਕਾਂ ਆਦਿ ਲਈ ਤਾਂ ਉਸ ਨੇ ਕਿਹਾ ਕਿ ਉਹ ਜ਼ਰੂਰ ਇਸ ਦਾ ਪ੍ਰਬੰਧ ਆਪਣੇ ਕਿਸੇ ਜਾਣ-ਪਛਾਣ ਦੇ ਰਾਹੀਂ ਕਰ ਲਵੇਗਾ।

ਮੈਂ ਨਾਟਕ ਵੇਖਣ ਦੇ ਸੁਪਨੇ ਲੈਂਦਾ ਹੋਇਆ ਆਪਣਾ ਕੰਮ ਚਾਈਂ ਚਾਈਂ ਕਰਦਾ ਰਿਹਾ, ਪੰਜ ਕੁ ਵਜੇ ਤਕ। ਨਾਟਕ ਵੇਖਣ ਦਾ ਪ੍ਰੋਗਰਾਮ ਮੈਂ ਸੁਪਰਡੈਂਟ ਨਾਲ ਸਾਂਝਾ ਕੀਤਾ ਸੀ ਪਰ ਉਸ ਦਾ 'ਅੱਛਾ, ਚੰਗਾ ਹੀ ਐ ਬਈ ....., ਅਜਿਹਾ ਕੁਝ ਜ਼ਰੂਰ ਵੇਖੋ' ਤੋਂ ਵੱਧ ਹੋਰ ਕੋਈ ਉੱਤਰ ਨਹੀਂ ਸੀ। ਭਗਵੰਤ ਆਪਣੀ ਆਦਤ ਅਨੁਸਾਰ ਦੁਪਹਿਰ ਵੇਲੇ ਹੀ ਖਿਸਕ ਗਿਆ ਸੀ, ਮੈਨੂੰ ਦੱਸ ਕੇ। ਉਸ ਨੇ ਇਕ-ਦੋ ਹੋਰ ਜ਼ਰੂਰੀ ਕੰਮ ਭੀ ਕਰਨੇ ਸਨ ਅਤੇ ਮੈਨੂੰ ਕਹਿ ਗਿਆ ਸੀ ਕਿ ਉਹ ਸਾਢੇ ਛੇ ਵਜੇ ਟੈਗੋਰ ਥੀਏਟਰ ਪਹੁੰਚ ਜਾਵੇਗਾ।

..... ..... ..... ..... .....

ਮੈਂ ਦਫ਼ਤਰੋਂ ਸਿੱਧਾ ਟੈਗੋਰ ਥੀਏਟਰ ਵੱਲ ਨੂੰ ਚੱਲ ਪਿਆ। ਸੜਕਾਂ 'ਤੇ ਇਤਨੀ ਕੁ ਭੀੜ ਸੀ ਜਿਤਨੀ ਕੁ ਦਫ਼ਤਰਾਂ ਦੇ ਬੰਦ ਹੋਣ ਸਮੇਂ ਪੰਜ-ਛੇ ਵਜੇ ਹੁੰਦੀ ਹੈ, ਚੰਡੀਗੜ੍ਹ ਵਿਚ। ਲੋਕ ਕਾਹਲੀ ਕਾਹਲੀ ਆਪਣੇ ਘਰਾਂ ਵੱਲ ਨੂੰ ਸਾਈਕਲਾਂ, ਰਿਕਸ਼ਿਆਂ, ਬੱਸਾਂ, ਸਕੂਟਰਾਂ ਅਤੇ ਕੁਝ ਪੈਦਲ ਹੀ ਜਾ ਰਹੇ ਸਨ। ਇਨ੍ਹਾਂ ਦੀ ਚਾਲ ਵਿਚ ਕਾਹਲ ਸਾਫ਼ ਝਲਕਦੀ ਸੀ ਅਤੇ ਪਤਾ ਨਹੀਂ ਸੀ ਲੱਗਦਾ ਕਿ ਆਖ਼ਰ ਇਤਨੀ ਕਾਹਲ ਕਰ ਕੇ ਇਨ੍ਹਾਂ ਕਿਹੜਾ ਅੱਜ ਵਿਸ਼ੇਸ਼ ਕੰਮ ਸਿਰੇ ਚਾੜ੍ਹਨਾ ਸੀ।

ਜਦੋਂ ਮੈਂ ਟੈਗੋਰ ਥੀਏਟਰ ਪਹੁੰਚਿਆ ਤਦ ਭਗਵੰਤ ਥੀਏਟਰ ਦੇ ਬਾਹਰਲੇ ਖੁਲ੍ਹੇ ਮੈਦਾਨ 'ਚ ਮੇਰਾ ਇੰਤਜ਼ਾਰ ਕਰ ਰਿਹਾ ਸੀ। ਭੀੜ ਕਾਫ਼ੀ ਸੀ। ਸਕੂਲਾਂ, ਕਾਲਜਾਂ ਦੇ ਮੁੰਡੇ, ਕਿਧਰੇ ਕਿਧਰੇ ਕੁੜੀਆਂ ਭੀ ਅਤੇ ਬੁੱਢੇ ਆਦਮੀ ਭੀ ਟਿਕਟਾਂ ਕਿਸੇ ਨਾ ਕਿਸੇ ਤਰ੍ਹਾਂ ਲੈਣ ਦਾ ਯਤਨ ਕਰ ਰਹੇ ਸਨ। ਸਾਨੂੰ ਜਦੋਂ ਸਭ ਯਤਨ ਕਰਨ ਤੋਂ ਬਾਅਦ ਭੀ ਕਿਧਰੋਂ ਟਿਕਟਾਂ ਨਾ ਮਿਲੀਆਂ ਤਦ ਭਗਵੰਤ ਅਤੇ ਮੈਂ ਇਕ ਅਜਿਹੇ ਚਾਲੀ ਕੁ ਸਾਲ ਦੇ ਬੰਦੇ ਪਾਸ ਪਹੁੰਚ ਗਏ ਜਿਸ ਦੀ ਡਿਊਟੀ ਗੇਟ 'ਤੇ ਲੱਗੀ ਸੀ, ਟਿਕਟਾਂ ਪਰਖ ਕੇ ਲੋਕਾਂ ਨੂੰ ਹਾਲ 'ਚ ਜਾਣ ਦੇਣ ਲਈ। ਪ੍ਰੰਤੂ ਭਗਵੰਤ ਦੇ ਕਾਫ਼ੀ



 

ਕਹਿਣ, ਸਮਝਾਉਣ 'ਤੇ ਭੀ ਉਸ ਨੇ ਸਾਨੂੰ ਟਿਕਟਾਂ ਬਗ਼ੈਰ ਅੰਦਰ ਜਾਣ ਦੇਣ ਲਈ 'ਹਾਂ' ਨਾ ਕੀਤੀ। ਉਸ ਨੇ ਦਾੜ੍ਹੀ ਵਧਾਈ ਹੋਈ ਸੀ, ਪਰ ਸਿਰ ਦੇ ਵਾਲ ਛੋਟੇ ਛੋਟੇ ਹੀ ਰੱਖੇ ਹੋਏ ਸਨ। ਮੇਰੇ ਪੁੱਛਣ 'ਤੇ ਭਗਵੰਤ ਨੇ ਦੱਸਿਆ ਕਿ ਉਹ ਪੰਜਾਬੀ ਦਾ ਨਾਮਵਰ ਕਵੀ ਸੀ। ਉਹ ਕੱਲ੍ਹ ਤਕ ਭਾਵੇਂ ਔਰਤਾਂ ਦੀਆਂ ਗੋਰੀਆਂ ਬਾਹਵਾਂ, ਕਾਲੇ ਸਿਆਹ ਵਾਲਾਂ ਦੀਆਂ ਗੁੰਦਵੀਆਂ ਗੁੱਤਾਂ ਅਤੇ ਝੀਲ-ਮਈ ਅੱਖਾਂ ਬਾਰੇ ਹੀ ਆਪਣੀਆਂ ਕਵਿਤਾਵਾਂ 'ਚ ਵੈਣ ਪਾਉਂਦਾ ਰਿਹਾ ਸੀ ਪਰ ਅੱਜ-ਕੱਲ੍ਹ ਉਹ ਰਾਤੋ-ਰਾਤ ਜੁਝਾਰੂ ਕਵਿਤਾਵਾਂ ਲਿਖਣ ਲੱਗ ਪਿਆ ਸੀ ਅਤੇ ਕਈ ਆਲੋਚਕਾਂ ਤੋਂ ਵਾਹ-ਵਾਹ ਖੱਟ ਰਿਹਾ ਸੀ।

ਇਤਨੇ ਨੂੰ ਨਾਟਕ ਸ਼ੁਰੂ ਹੋਣ ਦੀ ਘੰਟੀ ਵੱਜ ਗਈ। ਜਿਨ੍ਹਾਂ ਲੋਕਾਂ ਪਾਸ ਟਿਕਟਾਂ ਸਨ, ਉਹ ਬਿਨਾ ਕਿਸੇ ਤੌਖ਼ਲੇ ਦੇ ਅਤੇ ਬੇਝਿਜਕ ਦਾਖ਼ਲੇ ਵਾਲੇ ਗੇਟ ਰਾਹੀਂ ਕਤਾਰਾਂ 'ਚ ਅੰਦਰ ਜਾ ਰਹੇ ਸਨ ਤੇ ਜਾ ਜਾ ਆਪਣੀਆਂ ਸੀਟਾਂ 'ਤੇ ਬੈਠ ਰਹੇ ਸਨ। ਕਈ ਆਪਣੀਆਂ ਜ਼ਨਾਨੀਆਂ ਨੂੰ ਭੀ ਨਾਲ ਲੈ ਆਏ ਸਨ। ਅਸੀਂ ਪੰਝੀ-ਤੀਹ ਜਣੇ ਇਸ ਗੇਟ ਵੱਲ ਨੂੰ ਕਾਹਲੀ ਨਾਲ ਵਧੇ—ਟਿਕਟਾਂ ਵਿਖਾਓ ਫਿਰ ਅੰਦਰ ਜਾਣ ਦੇਵਾਂਗੇ—ਉਸ ਪੰਜਾਬੀ ਦੇ ਕਵੀ ਨੇ ਪੂਰੇ ਰੋਹਬ ਨਾਲ ਸਾਨੂੰ ਸਾਰਿਆਂ ਨੂੰ ਕਿਹਾ। ਅਸੀਂ ਫਿਰ ਮਾਯੂਸ ਹੋ ਕੇ ਵਾਪਸ ਪੰਜਾਹ ਕੁ ਗਜ਼ ਦੀ ਦੂਰੀ 'ਤੇ ਆ ਕੇ ਖੜੋ ਗਏ ਅਤੇ ਲੋਕਾਂ ਨੂੰ ਅੰਦਰ ਜਾਂਦੇ ਵਿੰਹਦੇ ਰਹੇ।

ਹਾਲ ਦਾ ਗੇਟ ਬੰਦ ਕਰ ਦਿੱਤਾ ਗਿਆ ਸੀ। ਅਸੀਂ ਫਿਰ ਭੀ ਬਾਹਰ ਖੜੇ ਰਹੇ ਅਤੇ ਟਿਕਟਾਂ ਬਗ਼ੈਰ ਅੰਦਰ ਜਾਣ ਦੀ ਤਰਕੀਬ ਬਾਰੇ ਸੋਚਦੇ ਰਹੇ। ਨਾਟਕ ਸ਼ੁਰੂ ਹੋ ਚੁੱਕਾ ਸੀ। ਸਟੇਜ ਤੋਂ ਧੰਮ ਧੰਮ ਤੇ ਘੁੰਗਰੂਆਂ ਝਾਜਰਾਂ ਦੀ ਆਵਾਜ਼ ਸੁਣਾਈ ਦੇ ਰਹੀ ਸੀ, ਸ਼ਾਇਦ ਕਿਸੇ ਲੋਕ-ਨਾਚ ਦਾ ਦ੍ਰਿਸ਼ ਨਾਟਕਾਇਆ ਜਾ ਰਿਹਾ ਸੀ। ਸਾਡੇ ਦਿਲ ਅਜਿਹਾ ਕੁਝ ਵੇਖਣ ਨੂੰ ਉਤਾਵਲੇ ਹੋ ਰਹੇ ਸਨ।

ਅਸੀਂ ਉਸ ਦਰਵਾਜ਼ੇ ਵੱਲ ਨੂੰ ਵਧੇ ਜਿਥੋਂ ਕੇਵਲ ਪਤਵੰਤੇ ਲੋਕ ਹੀ ਅੰਦਰ ਜਾ ਸਕਦੇ ਸਨ। ਭਗਵੰਤ ਨੇ ਗੇਟ 'ਤੇ ਖੜੇ ਮੁੰਡੇ ਨੂੰ ਕਿਹਾ ਕਿ ਸਾਡੇ ਪਾਸ ਲੈ ਕੇ ਸਾਡੇ ਯਾਰ-ਮਿੱਤਰ ਪਿੱਛੇ ਆ ਰਹੇ ਹਨ। ਉਹ ਸਾਡੀ ਸ਼ਰਾਰਤ-ਭਰੀ ਚਾਲ ਨੂੰ ਸਮਝ ਤਾਂ ਗਿਆ ਪਰ ਉਸ ਨੇ ਜ਼ਰਾ ਕੁ ਅੱਖ ਦਬਾ ਕੇ ਅੰਦਰ ਜਾਣ ਲਈ ਇਸ਼ਾਰਾ ਕਰ ਦਿੱਤਾ। ਅਸੀਂ ਅੰਦਰ ਜਾ ਕੇ ਵੇਖਿਆ ਕਿ ਲਗਭਗ ਸੌ ਕੁ ਸੀਟਾਂ ਖ਼ਾਲੀ ਪਈਆਂ ਸਨ, ਅਸੀਂ ਹਾਲ ਦੀਆਂ ਮੱਧ 'ਚ ਲੱਗੀਆਂ ਸੀਟਾਂ 'ਤੇ ਬੈਠ ਗਏ। ਲੋਕ ਬਹੁਤ ਹੀ ਚੁਪ-ਚਾਪ ਨਾਟਕ ਦਾ ਅਨੰਦ ਮਾਣ ਰਹੇ ਸਨ। ਕਲਾਕਾਰ ਮੰਚ 'ਤੇ ਆਉਂਦੇ ਜਾਂਦੇ ਵਾਰਤਾਲਾਪ ਕਰਦੇ ਕਹਾਣੀ ਨੂੰ ਅੱਗੇ ਤੋਰਦੇ ਰਹੇ। ਜਦੋਂ ਅਸੀਂ ਅਜੇ ਬੈਠੇ ਹੀ ਸਾਂ ਤਦ ਸਟੇਜ 'ਤੇ ਇਕ ਪੰਜਾਹ ਸਾਲ ਦਾ ਚੰਗੀ ਸਿਹਤ ਵਾਲਾ ਕਲਾਕਾਰ ਅਤੇ ਕੋਈ ਤੀਹ ਕੁ ਸਾਲ ਦੀ ਸੋਹਣੀ ਸੁਨੱਖੀ ਔਰਤ ਬਾਂਹ 'ਚ ਬਾਂਹ ਪਾਈ ਘੁੰਮਦੇ ਵਿਖਾਈ ਦੇ ਰਹੇ ਸਨ। ਉਨ੍ਹਾਂ ਦੀ ਬੋਲ-ਚਾਲ ਤੋਂ ਸਪੱਸ਼ਟ ਸੀ ਕਿ ਔਰਤ ਨੇ ਇਸ ਮਰਦ ਨਾਲ ਦੂਸਰੀ ਸ਼ਾਦੀ ਕਰਵਾਈ ਸੀ। ਦੋਨਾਂ ਦੀ ਉਮਰ 'ਚ ਡਾਢਾ ਫ਼ਰਕ ਹੋਣ 'ਤੇ ਭੀ ਔਰਤ ਅਤਿਅੰਤ ਪ੍ਰਸੰਨ ਲੱਗਦੀ ਸੀ। ਇਹ ਦੋਵੇਂ ਕਲਾਕਾਰ ਅਜੇ ਪਿਆਰ-ਭਿੱਜੇ ਬੋਲ ਇਕ-ਦੂਸਰੇ ਲਈ ਬੋਲ ਹੀ ਰਹੇ ਸਨ ਕਿ ਇਕ ਤੀਹ ਕੁ ਸਾਲ ਦਾ ਮਰਦ ਵਧੀਆ ਪੁਸ਼ਾਕ ਪਾਈ ਅਤੇ ਦੋ ਸਿਪਾਹੀਆਂ ਸਮੇਤ ਮੰਚ 'ਤੇ ਸ਼ੋਰ ਪਾਉਂਦਾ ਆ ਧਮਕਿਆ ਅਤੇ ਰੋਣ-ਚਿਲਾਉਣ ਦੀ ਧੁੰਨ 'ਚ ਬੋਲਦਾ ਗਿਆ, "ਪਕੜ ਲੋ ਇਨ ਕੋ, ਪਕੜ ਲੋ, ਯੇ ਮੇਰੀ ਬੀਵੀ ਕੋ ਘਰ ਸੇ ਭਗਾ ਕਰ ਲੇ ਆਇਆ ਹੈ। ਆ ਮੇਰੀ ਜਾਨ ਆ ..... ਇਸ ਸੇ ਅਬ ਯੇ ਸਿਪਾਹੀ ਨਿਪਟ ਲੇਂਗੇ।" ਇਹ ਕਹਿੰਦਾ ਕਹਿੰਦਾ ਉਹ ਉਸ ਔਰਤ ਕਲਾਕਾਰ ਨੂੰ



 

ਜੱਫੀ ਪਾਉਣ ਦੀ ਕੋਸ਼ਿਸ਼ ਕਰਨ ਲੱਗਿਆ, ਜਿਸ 'ਤੇ ਔਰਤ ਨੇ ਜ਼ੋਰ ਦੀ ਚੀਕ ਮਾਰੀ ਅਤੇ ਅਸੀਂ ਸਾਰੇ ਡਰ ਗਏ।

ਸੀਟਾਂ ਦੀਆਂ ਪਹਿਲੀਆਂ ਦੋ ਕਤਾਰਾਂ ਸੱਜੀਆਂ ਧੱਜੀਆਂ ਔਰਤਾਂ ਨੇ ਮੱਲੀਆਂ ਹੋਈਆਂ ਸਨ। ਇਹ ਔਰਤਾਂ ਇਕੱਲੀਆਂ ਇਕੱਲੀਆਂ ਹੀ ਸਨ, ਕਿਉਂਕਿ ਆਦਮੀ ਇਨ੍ਹਾਂ ਨਾਲ ਕਿਧਰੇ ਟਾਵਾਂ ਟਾਵਾਂ ਬੈਠਾ ਹੀ ਵਿਖਾਈ ਦੇ ਰਿਹਾ ਸੀ। "ਇਹ ਸਾਰੀਆਂ ਔਰਤਾਂ ਵੱਡੇ ਵੱਡੇ ਅਫ਼ਸਰਾਂ ਦੀ ਵਹੁਟੀਆਂ ਹਨ। ਇਨ੍ਹਾਂ ਨੂੰ ਨਾਟਕਾਂ ਨੂੰ ਸਟੇਜ 'ਤੇ ਕਰਵਾਉਣ ਵਾਲੇ ਮੁਫ਼ਤ-ਪਾਸ ਭੇਜਦੇ ਰਹਿੰਦੇ ਹਨ। ਸਾਨੂੰ ਖ਼ਰੀਦ ਕੇ ਟਿਕਟ ਨਹੀਂ ਮਿਲਦੇ, ਇਨ੍ਹਾਂ ਨੂੰ ਮੁਫ਼ਤ-ਪਾਸ। ਲੈ ਲਓ! ਨਿਆਂ ਦੀ ਗੱਲ।" ਭਗਵੰਤ ਨੇ ਖਿਝ ਕੇ ਕਿਹਾ।

ਮੈਨੂੰ ਭੀ ਆਪਣੇ ਨਾਲ ਇਹ ਭੇਦ-ਭਾਵ ਹੁੰਦਾ ਹੀ ਲੱਗਿਆ।

ਜਦੋਂ ਨਾਟਕ ਖ਼ਤਮ ਹੋਇਆ ਤਦ ਸਾਰੇ ਗੇਟ ਖੋਲ੍ਹ ਦਿੱਤੇ ਗਏ। ਅਸੀਂ ਪੌੜੀਆਂ ਰਾਹੀਂ ਬਾਹਰ ਆਉਣ ਦੀ ਕਰ ਰਹੇ ਸਾਂ, ਪਰ ਭੀੜ ਹੋਣ ਕਰਕੇ ਬਹੁਤ ਹੀ ਹੌਲੀ ਹੌਲੀ ਚੱਲਣਾ ਪੈ ਰਿਹਾ ਸੀ। ਮੇਰੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਮੈਂ ਨਾਟਕ ਦੇ ਕਲਾਕਾਰਾਂ ਨੂੰ ਆਪਣੀਆਂ ਨਾਟਕ ਵਾਲੀਆਂ ਪੁਸ਼ਾਕਾਂ ਪਹਿਨੀ ਹੀ ਪੌੜੀਆਂ ਦੀ ਦੀਵਾਰ ਨਾਲ ਖੜੇ, ਝੋਲੀ ਅੱਡੀ ਲੋਕਾਂ ਤੋਂ ਪੈਸੇ ਮੰਗਦੇ ਵੇਖਿਆ। ਇਹ ਆਪਣੀਆਂ ਪੁਸ਼ਾਕਾਂ ਦੇ ਪੱਲੂ ਜਿਹੇ ਫੈਲਾਈ ਖੜੇ ਸਨ ਅਤੇ ਮੂੰਹੋਂ ਭਾਵੇਂ ਕੁਝ ਨਹੀਂ ਮੰਗ ਰਹੇ ਸਨ। ਮੈਂ ਸੋਚਿਆ ਕਿ ਇਹ ਕੀ ਹੋਇਆ? ਇਕ ਪਾਸੇ ਤਾਂ ਟਿਕਟ ਨਹੀਂ ਸੀ ਮਿਲ ਰਹੇ ਅਤੇ ਸੌ ਦੋ ਸੌ ਸੀਟ ਖ਼ਾਲੀ ਪਈ ਸੀ, ਦੂਜੇ ਪਾਸੇ ਇਹ ਇਸ ਤਰ੍ਹਾਂ ਪੈਸੇ ਇਕੱਠੇ ਕਰਨ ਦੀ ਕੋਸ਼ਿਸ਼ ਕਰ ਰਹੇ ਸਨ। ਸਾਨੂੰ ਸਭ ਨੂੰ ਕੌਣ ਭੰਬਲ-ਭੂਸੇ 'ਚ ਪਾਈ ਰੱਖਦਾ ਏ? ਮੇਰਾ ਮਨ ਦੁਖੀ ਹੋ ਰਿਹਾ ਸੀ।



## ਚੁਤਾਲੀਵਾਂ

ਦਫ਼ਤਰ ਪਹੁੰਚਿਆਂ ਮੈਨੂੰ ਅੱਜ ਅਜੇ ਅੱਧਾ ਕੁ ਘੰਟਾ ਹੀ ਹੋਇਆ ਸੀ ਕਿ ਇਕ ਚੌਵੀ ਕੁ ਸਾਲ ਦੀ ਕੁੜੀ ਆਪਣੀ ਮਾਂ ਨਾਲ ਮੇਰੇ ਪਾਸ ਆ ਕੇ ਖੜੋ ਗਈ। "ਵੀਰ ਜੀ, ਨਮਸਤੇ।" ਕਹਿੰਦੀ ਹੋਈ ਕੁੜੀ ਕੁਝ ਝੱਕਦੀ ਅਤੇ ਕੁਝ ਸਹਿਮੀ ਹੋਈ ਨੇ ਆਪਣੀ ਚੁੰਨੀ ਨੂੰ ਆਪਣੇ ਸਿਰ 'ਤੇ ਅਤੇ ਕੰਧਿਆਂ 'ਤੇ ਠੀਕ ਕੀਤਾ।

"ਨਮਸਤੇ, ਭੈਣ ਜੀ।" ਮੈਂ ਆਪਣਾ ਧਿਆਨ ਆਪਣੇ ਰਜਿਸਟਰਾਂ ਤੋਂ ਹਟਾਏ ਬਿਨਾਂ ਹੀ ਉੱਤਰ ਦਿੱਤਾ, "ਦੱਸੋ, ਕੋਈ ਕੰਮ ਐ?" ਮੈਂ ਉਨ੍ਹਾਂ ਵੱਲ ਨੂੰ ਮੂੰਹ ਫੇਰ ਕੇ ਕਿਹਾ।

"ਹਾਂ ਜੀ, ਮੈਨੂੰ ਪੰਜਾਬ ਸਰਕਾਰ ਦੇ ਇਕ ਮਹਿਕਮੇ 'ਚ ਟਾਈਪਿਸਟ ਦੀ ਨੌਕਰੀ ਮਿਲੀ ਏ। ਸੰਗਰੂਰ ਦੇ ਸਰਕਾਰੀ ਕਾਲਜ 'ਚ ਡਿਊਟੀ ਲੱਗੀ ਏ ਅਤੇ ਮੈਨੂੰ ਇਸ ਸੰਬੰਧ ਵਿਚ ਚਿੱਠੀ ਸੰਬੰਧਿਤ ਮਹਿਕਮੇ ਨੇ ਭੇਜ ਦਿੱਤੀ ਹੈ। ਮੈਂ ਇਸ ਬਾਰੇ ਸਾਰੀ ਜਾਣਕਾਰੀ ਨੌਕਰੀਆਂ ਸੰਬੰਧੀ ਦਫ਼ਤਰ ਤੋਂ ਲੈ ਕੇ ਆਈ ਹਾਂ, ਪਰ ਅਜੇ ਤਕ ਮੈਨੂੰ ਉਹ ਚਿੱਠੀ ਨਹੀਂ ਮਿਲੀ।" ਕੁੜੀ ਨੇ ਤੇਜ਼ ਤੇਜ਼



 

ਇਹ ਸ਼ਬਦ ਕਹੇ।

"ਪਰ ਤੁਸੀਂ ਚੰਡੀਗੜ੍ਹ ਦੀਆਂ ਹੀ ਹੋ ਜਾਂ ਬਾਹਰੋਂ ਆਈਆਂ ਜੇ ?" ਮੈਂ ਪੁੱਛਿਆ।

"ਨਹੀਂ, ਅਸੀਂ ਚੰਡੀਗੜ੍ਹ ਦੀਆਂ ਹੀ ਹਾਂ। ਮੇਰੇ ਪਿਤਾ ਜੀ ਪੰਜਾਬ ਸਰਕਾਰ ਦੇ ਸਮਾਜ ਭਲਾਈ ਮਹਿਕਮੇ 'ਚ ਦਰਜਾ ਚਾਰ (ਚਪੜਾਸੀ) ਕਰਮਚਾਰੀ ਹਨ।" ਕੁੜੀ ਨੇ ਸਪੱਸ਼ਟ ਕੀਤਾ।

ਮੈਂ ਸੋਚਿਆ ਕਿ ਚੰਡੀਗੜ੍ਹ 'ਚ ਰਹਿੰਦਾ ਹੋਇਆ ਭੀ ਜ਼ਰੂਰੀ ਨਹੀਂ ਕਿ ਹਰ ਬੰਦੇ ਨੂੰ ਸਰਕਾਰ ਦੇ ਦਫ਼ਤਰਾਂ ਦੀ ਦੁਨੀਆਂ ਬਾਰੇ ਜਾਣਕਾਰੀ ਹੋਵੇ। ਮੈਨੂੰ ਹੁਣ ਤਕ ਪਤਾ ਚੱਲ ਚੁੱਕਾ ਸੀ ਕਿ ਨੌਕਰੀਆਂ ਲਈ ਚਿੱਠੀਆਂ ਬਿਨਾ ਭੇਜਿਆਂ ਹੀ ਉਹ ਮੁੰਡੇ ਕੁੜੀਆਂ ਨੂੰ ਝੂਠ-ਮੂਠ ਹੀ ਕਹਿ ਦਿੰਦੇ ਸਨ ਕਿ ਚਿੱਠੀਆਂ ਭੇਜ ਦਿੱਤੀਆਂ ਹਨ। ਜੇਕਰ ਨਹੀਂ ਮਿਲਦੀਆਂ ਤਦ ਉਹ ਸਾਡੇ ਦਫ਼ਤਰ ਆ ਕੇ ਪਤਾ ਕਰਨ। ਫਿਰ ਭੀ ਉਸ ਕੁੜੀ ਦੀ ਮਾਂ ਅਤੇ ਕੁੜੀ ਦੇ ਕਹਿਣ 'ਤੇ ਮੈਂ ਰਜਿਸਟਰ ਫਰੋਲੇ ਪਰ ਮੈਨੂੰ ਉਸ ਦੇ ਨਾਂ ਦੀ ਕੋਈ ਚਿੱਠੀ ਨਾ ਮਿਲੀ। ਮੈਂ ਮਾਯੂਸ ਹੋ ਕੇ ਉਨ੍ਹਾਂ ਨੂੰ ਦੱਸਿਆ ਕਿ ਚਿੱਠੀ ਨਹੀਂ ਸੀ ਅਤੇ ਜੇ ਉਹ ਚਾਹੁਣ ਤਦ ਸੁਪਰਡੈਂਟ ਨੂੰ ਭੀ ਮਿਲ ਲੈਣ।

"ਨਹੀਂ, ਨਹੀਂ, ਉਨ੍ਹਾਂ ਨੂੰ ਨਹੀਂ ਮਿਲਣਾ। ਜੇਕਰ ਚਿੱਠੀ ਹੁੰਦੀ ਤਦ ਤੁਸੀਂ ਆਪ ਹੀ ਦੇ ਦੇਣੀ ਸੀ।" ਕੁੜੀ ਦੀ ਮਾਂ ਨੇ ਕਿਹਾ।

"ਚੰਗਾ ਜੀ, ਬਹੁਤ ਬਹੁਤ ਧੰਨਵਾਦ। ਅਸੀਂ ਫਿਰ ਉਸੀ ਦਫ਼ਤਰ ਵਿਚ ਜਾ ਕੇ ਆਪਣਾ ਮੱਥਾ ਮਾਰਾਂਗੇ।" ਇਹ ਕਹਿ ਕੇ ਉਹ ਦਫ਼ਤਰ ਦੀਆਂ ਪੌੜੀਆਂ ਵੱਲ ਨੂੰ ਚਲੀਆਂ ਗਈਆਂ।

ਚਾਹ ਦਾ ਵਕਤ ਹੋ ਚੁੱਕਾ ਸੀ ਤੇ ਭਗਵੰਤ ਨਾਲ ਵਾਲੀ ਖ਼ਾਲੀ ਪਈ ਕੁਰਸੀ 'ਤੇ ਆ ਕੇ ਬੈਠਾ ਅੱਜ ਦੀ ਅਖ਼ਬਾਰ ਦੀ ਫੋਲਾ-ਫਾਲੀ ਕਰ ਰਿਹਾ ਸੀ। ਉਹ ਕਦੀ ਕਦਾਈਂ ਸੁਪਰਡੈਂਟ ਨਾਲ ਸਮਾਜਿਕ, ਆਰਥਿਕ, ਸੰਸਕ੍ਰਿਤਿਕ ਅਤੇ ਰਾਜਨੀਤਕ ਮਾਮਲਿਆਂ ਬਾਰੇ ਭੀ ਗੱਲ-ਬਾਤ ਛੋਹ ਲੈਂਦਾ ਸੀ। ਅਸੀ ਸਾਰੇ ਜਣੇ ਸੁਪਰਡੈਂਟ ਤੋਂ ਡਰਦੇ ਸਾਂ ਅਤੇ ਜੋ ਭੀ ਉਸ ਦੀ ਰਾਇ ਹੁੰਦੀ, ਕਿਸੇ ਭੀ ਮਾਮਲੇ 'ਤੇ ਅਸੀਂ 'ਬਿਲਕੁਲ ਠੀਕ ਹੈ, ਬਿਲਕੁਲ ਸਹੀ' ਤੋਂ ਅਧਿਕ ਕੋਈ ਸ਼ਬਦ ਨਹੀਂ ਸਾਂ ਬੋਲਦੇ। ਪਰ ਭਗਵੰਤ ਸੁਪਰਡੈਂਟ ਨਾਲ ਭੀ ਖਹਿਬੜਨ ਤੋਂ ਨਹੀਂ ਸੀ ਡਰਦਾ। ਸੁਪਰਡੈਂਟ ਨੂੰ ਆਖ਼ਰ ਹੱਸਦੇ ਹੱਸਦੇ ਹੀ ਖਹਿੜਾ ਛੁਡਾਉਣਾ ਪੈਂਦਾ ਸੀ। ਅਸੀਂ ਸੁਪਰਡੈਂਟ ਨੂੰ ਇਸ ਤਰ੍ਹਾਂ ਪਿੱਛੇ ਹਟਦੇ ਹੋਏ ਵੇਖ ਕੇ ਬਹੁਤ ਖ਼ੁਸ਼ ਹੁੰਦੇ, ਮਨ ਹੀ ਮਨ 'ਚ।

ਅੱਜ ਸੁਪਰਡੈਂਟ ਆਪਣੀ ਐਨਕ ਲਾਹ ਕੇ ਆਪਣੀ ਪੱਗ 'ਤੇ ਹੱਥ ਫੇਰੀ ਜਾ ਰਿਹਾ ਸੀ ਅਤੇ ਭਗਵੰਤ ਪੰਜਾਬੀ ਦੇ ਅਖ਼ਬਾਰ ਨੂੰ ਆਲੇ-ਦੁਆਲੇ ਤੋਂ ਬੇਖ਼ਬਰ ਹੋਇਆ ਪੜ੍ਹੀ ਜਾ ਰਿਹਾ ਸੀ। "ਕੀ ਪੜ੍ਹੀ ਜਾਂਦਾ ਹੁੰਦਾ ਏਂ, ਤੂੰ ਇਸ ਅਖ਼ਬਾਰ ਵਿਚੋਂ ? ਕੱਲ੍ਹ ਦੀ ਇਕ ਸਨਸਨੀਖ਼ੇਜ਼ ਖ਼ਬਰ ਨਹੀਂ ਕਿਧਰੇ ਛਪੀ, ਇਹਦੇ ਵਿਚ ?" ਸੁਪਰਡੈਂਟ ਨੇ ਭਗਵੰਤ ਨੂੰ ਪੁੱਛਿਆ। ਪਰ ਭਗਵੰਤ ਨੇ ਜਿਵੇਂ ਸੁਪਰਡੈਂਟ ਦੀ ਗੱਲ ਸੁਣੀ ਹੀ ਨਾ ਹੋਵੇ ਅਤੇ ਅਖ਼ਬਾਰ ਪੜ੍ਹਨ 'ਚ ਹੀ ਮਗਨ ਰਿਹਾ।

"ਬਈ ਦੁਨੀਆਂ ਵਿਚ ਲੁੱਚਪੁਣਾ ਬਹੁਤ ਹੀ ਵਧ ਗਿਆ ਏ, ਦੁਨੀਆਂ ਤਾਂ ਧਰਮ ਨਾਲ ਨਿਘਰਣ 'ਤੇ ਆ ਗਈ।" ਸੁਪਰਡੈਂਟ ਨੇ ਆਪ-ਮੁਹਾਰੇ ਹੀ ਕਿਹਾ।

"ਕੀ ਹੋ ਗਿਆ ਸੁਪਰਡੈਂਟ ਸਾਹਿਬ ?" ਭਗਵੰਤ ਨੇ ਅਖ਼ਬਾਰ ਤੋਂ ਜ਼ਰਾ ਕੁ ਧਿਆਨ ਹਟਾ ਕੇ ਕਿਹਾ।

"ਓ ਮੇਰੇ ਮੂੰਹੋਂ ਹੀ ਕਿਉਂ ਇਹ ਗੰਦ ਬਕਵਾਉਣਾ ਚਾਹੁੰਦੇ ਓ ..... ਆਹ ਹੈ ਨ੍ਹੀਂ ਦਫ਼ਤਰ ਤੋਂ ਦੋ ਕੁ ਸੌ ਗਜ਼ 'ਤੇ ਇਕ ਹੋਟਲ ਲਾਲ ਪਰੀ, ਉਥੇ ਇਕ ਕਮਰੇ ਵਿਚ ਇਕ ਬੁੱਢੇ ਤੇ ਇਕ ਕੁੜੀ ਨੂੰ ਪੁਲਿਸ ਨੇ ਫੜ ਲਿਆ ਰੰਗੇ ਹੱਥੀਂ ਹੀ ..... ਓ ਹੈ ਕੋਈ ਹੱਜ !" ਸੁਪਰਡੈਂਟ ਨੇ ਕੁਰਸੀ

ਤੋਂ ਉੱਠ ਕੇ ਭਗਵੰਤ ਵੱਲ ਨੂੰ ਪੂਰਾ ਝੁਕ ਕੇ ਆਪਣੀ ਕਮਰ ਨੂੰ ਦੋਨਾਂ ਹੱਥਾਂ 'ਚ ਫੜੇ ਫੜੇ ਹੀ ਇਹ ਸ਼ਬਦ ਬਹੁਤ ਹੀ ਧੀਮੀ ਆਵਾਜ਼ 'ਚ ਕਹੇ।

"ਸੁਪਰਡੈਂਟ ਸਾਹਿਬ! ਰੰਗੇ ਹੱਥੀਂ ਤਾਂ ਪੁਲਿਸ ਚੋਰਾਂ ਨੂੰ ਫੜਦੀ ਹੁੰਦੀ ਐ, ਆ ਕੀ ਗੱਲ ਹੋਈ, ਸਮਝ ਨ੍ਹੀਂ ਆਈ।" ਭਗਵੰਤ ਨੇ ਸ਼ਰਾਰਤ ਭਰੀ ਨਜ਼ਰ ਨਾਲ ਸੁਪਰਡੈਂਟ ਨੂੰ ਸੰਬੋਧਨ ਹੋ ਕੇ ਕਿਹਾ।

"ਕਿਉਂ ਟਿੱਚਰਾਂ ਕਰਦਾ ਏਂ, ਅਜਿਹੇ ਗੰਭੀਰ ਮੌਕੇ ਅਤੇ ਮਸਲੇ 'ਤੇ ..... ਬੱਸ ਰਹਿਣ ਦੇ।" ਸੁਪਰਡੈਂਟ ਦੁਖੀ ਹੋਇਆ ਪਿਆ ਸੀ।

"ਇਹ ਤਾਂ ਹੋਊ ਈ, ਜਿਹੋ ਜਿਹੀ ਆਰਥਿਕਤਾ, ਉਹੋ ਜਿਹੇ ਲੋਕਾਂ ਦੇ ਵਤੀਰੇ ਅਤੇ ਉਹੋ ਜਿਹਾ ਸਭਿਆਚਾਰ, ਹੈਰਾਨੀ ਦੀ ਕੋਈ ਗੱਲ ਨਹੀਂ .....।" ਭਗਵੰਤ ਨੇ ਦੋ-ਟੁੱਕ ਗੱਲ ਕੀਤੀ।

"ਪਰ ਇਹ ਸਮਾਜ ਜਾਂ ਦੁਨੀਆਂ ਠੀਕ ਕਿਸ ਤਰ੍ਹਾਂ ਹੋਊ, ਭਗਵੰਤ ਸਿੰਘ ?" ਮੈਂ ਪੁੱਛਿਆ।

"ਇਨਕਲਾਬ ਨਾਲ, ਹੋਰ ਦੂਜਾ ਕੋਈ ਰਸਤਾ ਨ੍ਹੀਂ ਹੈਗਾ।" ਉਹਨੇ ਹੌਲੀ ਜਿਹੀ ਕਿਹਾ।

"ਪਰ ਕੀ ਪਤਾ ਇਨਕਲਾਬ ਹੋਵੇ, ਨਾ ਹੋਵੇ ਜਾਂ ਪਤਾ ਨ੍ਹੀਂ ਕਦੋਂ ਹੋਵੇ। ਉਦੋਂ ਤਕ ਇਹ ਧੁੱਕਾ-ਮੁੱਕੀ ਹੁੰਦਾ ਹੀ ਰਹੂ ?" ਮੈਂ ਭਗਵੰਤ ਨੂੰ ਟੋਕਿਆ।

"ਰਹਿਣ ਦੇ ਤੂੰ, ਤੂੰ ਬਹੁਤੀਆਂ ਹੀ ਬਾਰੀਕੀਆਂ 'ਚ ਪੈ ਜਾਂਦਾ ਹੁੰਦਾ ਏਂ, ਮੈਂ ਤੈਨੂੰ ਇਨ੍ਹਾਂ ਛੇ-ਅੱਠ ਮਹੀਨੇ 'ਚ ਸਮਝ ਲਿਆ ਏ। ਚੱਲ ਉੱਠ, ਚਾਹ ਪੀਈਏ ਅਤੇ ਫਿਰ ਕੋਈ ਕੰਮ-ਕਾਜ ਕਰੀਏ।" ਉਸ ਨੇ ਇਹ ਕਿਹਾ ਅਤੇ ਅਸੀਂ ਕੰਟੀਨ ਨੂੰ ਚੱਲ ਪਏ।



## ਪੰਜਤਾਲੀਵਾਂ

ਮੈਂ ਬੱਸਾਂ ਦੀ ਭੀੜ ਤੋਂ ਘਬਰਾਉਂਦਾ ਮਹੀਨੇ 'ਚ ਇਕ-ਅੱਧ ਵਾਰ ਹੀ ਪਿੰਡ ਜਾ ਕੇ ਆਉਂਦਾ ਸਾਂ। ਬਲਰਾਮ ਆਪਣੇ ਬਾਲ-ਬੱਚਿਆਂ ਨਾਲ ਹੀ ਰੁੱਝਿਆ ਰਹਿੰਦਾ ਸੀ। ਹਾਂ, ਮੈਂ ਪੰਡਤ ਜੀ ਨੂੰ ਜ਼ਰੂਰ ਮਿਲਣ ਦੀ ਕੋਸ਼ਿਸ਼ ਕਰਦਾ ਸਾਂ, ਉਹ ਕਦੇ ਮਿਲਦੇ, ਕਦੀ ਪਤਾ ਲੱਗਦਾ ਕਿ ਦਿੱਲੀ ਆਦਿ ਗਏ ਹੋਏ ਹਨ। ਮੈਨੂੰ ਪੱਕਾ ਪਤਾ ਨਹੀਂ ਸੀ ਪਰ ਸ਼ਾਇਦ ਇਕ ਕੁੜੀ ਉਨ੍ਹਾਂ ਦੀ ਦਿੱਲੀ ਰਹਿੰਦੀ ਸੀ, ਕਿਉਂਕਿ ਉਸ ਦਾ ਘਰ ਵਾਲਾ ਰੱਖਿਆ-ਮੰਤਰਾਲੇ ਵਿਚ ਸ਼ਾਇਦ ਸੁਪਰਡੈਂਟ ਸੀ। ਘੋਨੂੰ ਬੇਬੇ ਨਾਲ ਪਰਚ ਗਿਆ ਸੀ, ਛੋਟਾ ਹੋਣ ਕਰਕੇ ਅਜੇ ਸਕੂਲੇ ਨਹੀਂ ਸੀ ਪਾਇਆ। ਉਸ ਨੂੰ ਨੰਦੀ ਦੇ ਗੁਜ਼ਰ ਜਾਣ ਬਾਰੇ ਕੋਈ ਪਤਾ ਨਹੀਂ ਸੀ। ਮੈਨੂੰ ਕਦੀ ਕਦਾਈਂ ਘੋਨੂੰ (ਕਰਮਸ਼ੀਲ) ਕਹਿੰਦਾ, 'ਪਾਪਾ ਜੀ, ਮੈਨੂੰ ਕਦ ਆਪਣੇ ਨਾਲ ਲੈ ਜਾਏਂਗਾ।" ਇਹ ਕਹਿ ਕੇ ਉਹ ਫਿਰ ਬੱਚਿਆਂ ਨਾਲ ਖੇਡਣ ਚਲਾ ਜਾਂਦਾ।

ਪਿਛਲੇ ਹਫਤੇ ਜਦੋਂ ਮੈਂ ਪਿੰਡ ਗਿਆ ਸਾਂ ਤਾਂ ਬੇਬੇ ਨੇ ਦੱਸਿਆ ਸੀ ਕਿ ਕੋਈ ਆਦਮੀ ਜੋ ਆਪਣੇ ਆਪ ਨੂੰ ਅੰਗਰੇਜ਼ੀ ਦਾ ਮਾਸਟਰ ਦੱਸਦਾ ਸੀ, ਸਾਡੇ ਘਰ ਆਇਆ ਸੀ ਅਤੇ ਮੇਰਾ ਚੰਡੀਗੜ੍ਹ ਦਾ ਪਤਾ ਲੈ ਕੇ ਗਿਆ ਸੀ। ਬੇਬੇ ਨੇ ਇਹ ਭੀ ਦੱਸਿਆ ਸੀ ਕਿ ਕਹਿੰਦਾ ਸੀ ਕਿ



 

ਉਹ ਦੀ ਕੋਈ ਬਹੁਤ ਹੀ ਜ਼ਰੂਰੀ ਚਿੱਠੀ ਖੋ ਗਈ ਸੀ। ਭਗਵੰਤ ਨੇ ਇਕ ਪੈਂਟ, ਕਮੀਜ਼ ਦਾ ਕੱਪੜਾ ਖ਼ਰੀਦਣਾ ਸੀ, ਇਸ ਲਈ ਅਸੀਂ ਉਸ ਦਿਨ ਸਾਢੇ ਕੁ ਦਸ ਵਜੇ ਨਾਲ ਹੀ ਸੁਪਰਡੈਂਟ ਤੋਂ ਘੰਟੇ ਦੀ ਛੁੱਟੀ ਲੈ ਕੇ ਸਤਾਰਾਂ ਸੈਕਟਰ ਚਲੇ ਗਏ। ਉਥੇ ਮੁੰਡੇ ਕੁੜੀਆਂ, ਜੋ ਸਰੀਰੋਂ ਸੁਡੌਲ, ਵਧੀਆ ਪੁਸ਼ਾਕਾਂ ਪਹਿਨੀ ਘੁੰਮਦਿਆਂ ਨੂੰ ਵੇਖ ਕੇ ਅਤੇ ਕਾਰਾਂ ਖੜੀਆਂ ਵੇਖ ਕੇ ਮੇਰੇ ਮਨ 'ਚ ਆਇਆ ਕਿ ਇਹ ਜਗ੍ਹਾ ਤਾਂ ਅਸਲ 'ਚ ਅਮੀਰ ਲੋਕਾਂ ਲਈ ਬਣਾਈ ਗਈ ਏ। ਹੋਰ ਅਮਰੀਕਾ, ਇੰਗਲੈਂਡ ਇਸ ਤੋਂ ਵੱਧ ਕੀ ਹੋਊ, ਮੈਂ ਸੋਚਿਆ। ਅਸੀਂ ਇਕ ਕੱਪੜੇ ਵਾਲੇ ਦੀ ਛੋਟੀ ਜਿਹੀ ਦੁਕਾਨ 'ਚ ਗਏ, ਜਿਸ ਨੂੰ ਭਗਵੰਤ ਜਾਣਦਾ ਲੱਗਦਾ ਸੀ। ਉਸ ਨੇ ਬਿਨਾ ਭਾਅ ਪੁੱਛਿਆਂ ਹੀ ਇਕ ਪੈਂਟ ਅਤੇ ਕਮੀਜ਼ ਲਈ ਕੱਪੜਾ ਖ਼ਰੀਦ ਲਿਆ ਅਤੇ ਪੈਸੇ ਦੇ ਕੇ ਰਿਕਸ਼ਾ ਫੜ ਕੇ ਅਸੀਂ ਘੰਟੇ ਦੇ ਅੰਦਰ ਹੀ ਦਫ਼ਤਰ ਵਾਪਸ ਪਰਤ ਆਏ। ਭਗਵੰਤ ਆਪਣੀ ਸੀਟ ਵੱਲ ਨੂੰ ਚਲਾ ਗਿਆ ਅਤੇ ਮੈਂ ਆਪਣੀ ਸੀਟ ਵੱਲ ਨੂੰ। ਜਦੋਂ ਮੈਂ ਆਪਣੀ ਸੀਟ 'ਤੇ ਬੈਠਾ ਹੀ ਸਾਂ ਤਦ ਸੁਪਰਡੈਂਟ ਨੇ ਦੱਸਿਆ ਕਿ ਕੋਈ ਸਰਦਾਰ ਸਾਹਿਬ, ਜੋ ਆਪਣਾ ਨਾਂ ਹਰਦੇਵ ਸਿੰਘ ਅਨੰਦ ਦੱਸਦਾ ਸੀ, ਮੈਨੂੰ ਮਿਲਣ ਆਇਆ ਸੀ। ਉਹ ਕਹਿ ਕੇ ਗਿਆ ਸੀ ਕਿ ਅੱਧੇ ਕੁ ਘੰਟੇ 'ਚ ਵਾਪਸ ਆਵੇਗਾ। ਇਹ ਦੱਸਣ ਤੋਂ ਪਿੱਛੋਂ ਸੁਪਰਡੈਂਟ ਮੇਰੇ ਰਜਿਸਟਰਾਂ ਦੀ ਫੋਲਾ-ਫਾਲੀ ਕਰਦੇ ਰਹੇ ਅਤੇ ਆਖ਼ਰ ਕਹਿਣ ਲੱਗੇ, "ਬਈ, ਕੁਝ ਜ਼ੋਰ ਲਗਾ ਕੇ ਕੰਮ ਕਰੋ, ਬਹੁਤ ਘੱਟ ਚਿੱਠੀਆਂ ਠੀਕ ਪਤੇ 'ਤੇ ਅਸੀਂ ਪਹੁੰਚਾ ਸਕੇ ਹਾਂ। ਮੁੱਖ ਦਫ਼ਤਰ ਤੋਂ ਵਾਰ ਵਾਰ ਚਿੱਠੀ ਆ ਰਹੀ ਸੀ ਕਿ ਕਾਰ-ਗੁਜ਼ਾਰੀ ਸੁਧਾਰੋ, ਨਹੀਂ ਤਾਂ ਦਫ਼ਤਰ ਬੰਦ ਕਰਨਾ ਪਵੇਗਾ ਅਤੇ ਇਸ ਕੰਮ ਨੂੰ ਕਿਸੇ ਹੋਰ ਤਰੀਕੇ ਨਾਲ ਨਜਿੱਠਿਆ ਜਾਵੇਗਾ।"

"ਅਸੀਂ ਤਾਂ ਸਰ, ਪੂਰਾ ਜ਼ੋਰ ਲਾ ਰਹੇ ਹਾਂ, ਪਰ ਕੰਮ ਹੈ ਹੀ ਅਜਿਹਾ ਕਿ ਅੱਡੀ ਚੋਟੀ ਦਾ ਜ਼ੋਰ ਲਾਉਣ 'ਤੇ ਭੀ ਬਹੁਤ ਕੁਝ .....।" ਮੈਂ ਇਹ ਸ਼ਬਦ ਕਹਿ ਹੀ ਰਿਹਾ ਸਾਂ ਕਿ ਇਕ ਸਰਦਾਰ ਸਾਹਿਬ ਆ ਕੇ ਨਾਲ ਵਾਲੀ ਖ਼ਾਲੀ ਕੁਰਸੀ 'ਤੇ ਬੈਠ ਗਏ। ਮੈਂ ਜਦੋਂ ਉਨ੍ਹਾਂ ਵੱਲ ਨੂੰ ਵੇਖਿਆ ਤਦ ਝੱਟ ਹੀ ਪਛਾਣ ਕੇ 'ਸਤਿ ਸ੍ਰੀ ਅਕਾਲ, ਮਾਸਟਰ ਜੀ' ਹੱਥ ਜੋੜ ਕੇ ਖੜਾ ਹੋ ਕੇ ਕਿਹਾ।

"ਸਤਿ ਸ੍ਰੀ ਅਕਾਲ, ਕੁਲਦੀਪ, ਕਿਆ ਹਾਲ ਏ ਭਾਈ? ਕਈ ਸਾਲ ਹੋ ਗਏ ਮਿਲੇ ਨੂੰ। ਹੁਣ ਤਾਂ ਵਾਹਵਾ ਜੁਆਨ ਹੋ ਗਿਆ ਏਂ। ਵੈਸੇ ਕੱਲ੍ਹ ਦੀ ਗੱਲ ਲੱਗਦੀ ਏ ਜਦੋਂ ਮੈਂ ਤੁਹਾਨੂੰ ਨੌਵੀਂ-ਦਸਵੀਂ ਵਿਚ ਅੰਗਰੇਜ਼ੀ ਪੜ੍ਹਾਉਂਦਾ ਸਾਂ।" ਮਾਸਟਰ ਅਨੰਦ ਨੂੰ ਆਪਣੇ ਇਕ ਵਿਦਿਆਰਥੀ ਨੂੰ ਸਫਲਤਾ ਦੀਆਂ ਪੌੜੀਆਂ ਚੜ੍ਹਦੇ ਵੇਖ ਕੇ ਖ਼ੁਸ਼ੀ ਹੋਈ ਸੀ।

"ਹਾਂ, ਮਾਸਟਰ ਜੀ, ਤੁਸੀਂ 'ਮਾਈਂਡ ਯੂ, ਮਾਈਂਡ ਯੂ' ਬਹੁਤ ਕਿਹਾ ਕਰਦੇ ਸੀ।" ਮੈਂ ਕਿਹਾ।

ਉਹ ਸੁਣ ਕੇ ਥੋੜ੍ਹਾ ਹੱਸੇ ਅਤੇ ਫਿਰ ਚੁੱਪ-ਚਾਪ ਬੈਠੇ ਰਹੇ।

"ਚਲੋ, ਪਹਿਲਾਂ ਚਾਹ ਪੀਂਦੇ ਹਾਂ ਫਿਰ ਹੋਰ ਗੱਲਾਂ ਕਰਾਂਗੇ।" ਮੈਂ ਉਨ੍ਹਾਂ ਨੂੰ ਕਿਹਾ। ਮੈਂ ਦੂਰੋਂ ਹੀ ਭਗਵੰਤ ਸਿੰਘ ਨੂੰ ਚਾਹ ਪੀਣ ਲਈ ਬੁਲਾਇਆ। ਜਦੋਂ ਮੇਰੇ ਪਾਸ ਪਹੁੰਚਿਆ, ਮੈਂ ਉਸ ਦੀ ਜਾਣ-ਪਛਾਣ ਅਨੰਦ ਸਾਹਿਬ ਨਾਲ ਕਰਵਾਈ। ਅਸੀਂ ਚਾਹ ਪੀਣ ਲਈ ਪੌੜੀਆਂ ਚੜ੍ਹ ਕੇ ਕੰਟੀਨ 'ਚ ਪਹੁੰਚ ਗਏ। ਕੰਟੀਨ ਦਫ਼ਤਰ ਵਾਲੀ ਬਿਲਡਿੰਗ ਦੇ ਬਰਾਮਦੇ ਵਿਚ ਚੱਲਦੀ ਸੀ ਅਤੇ ਚੰਡੀਗੜ੍ਹ ਦੀਆਂ ਸੜਕਾਂ 'ਤੇ ਲੋਕ ਚੱਲਦੇ ਫਿਰਦੇ, ਗੱਡੀਆਂ ਅਤੇ ਸਕੂਟਰ ਭਜਾਈ ਫਿਰਦੇ ਦਿੱਸਦੇ ਰਹਿੰਦੇ ਸਨ। ਅਸੀਂ ਤਿੰਨ ਕੱਪ ਚਾਹ ਲਈ ਕੰਟੀਨ ਵਾਲੇ ਨੂੰ ਕਹਿ ਕੇ ਇਧਰ-ਉਧਰ ਦੀਆਂ ਗੱਲਾਂ ਕਰਨ ਲੱਗ ਪਏ। "ਮਾਸਟਰ ਜੀ, ਤੁਸੀਂ ਅੰਗਰੇਜ਼ੀ ਦਾ ਵਿਸ਼ਾ ਬਹੁਤ ਹੀ ਚੰਗੀ



 

ਤਰ੍ਹਾਂ ਪੜ੍ਹਾਉਂਦੇ ਹੋਵੋਗੇ। ਇਸ ਦਾ ਅਨੁਮਾਨ ਮੈਂ ਅਤੇ ਦਫ਼ਤਰ ਦੇ ਹੋਰ ਬੰਦੇ ਕੁਲਦੀਪ ਦੇ ਲਿਖਣ-ਪੜ੍ਹਨ ਤੋਂ ਲਗਾਉਂਦੇ ਹਾਂ। ਤੁਹਾਡੀ ਅੰਗਰੇਜ਼ੀ 'ਤੇ ਅਤੇ ਇਸ ਵਿਸ਼ੇ ਨੂੰ ਪੜ੍ਹਾਉਣ 'ਚ ਪੂਰੀ ਨਿਪੁੰਨਤਾ ਏ।" ਭਗਵੰਤ ਨੇ ਗੱਲ ਛੇੜੀ।

"ਮੈਨੂੰ ਮੇਰੇ ਬਾਰੇ ਇਹ ਸ਼ਬਦ ਸੁਣ ਕੇ ਬਹੁਤ ਹੀ ਖ਼ੁਸ਼ੀ ਮਿਲ ਰਹੀ ਹੈ। ਪਰ ਇਹ ਪੜ੍ਹਨ ਵਾਲੇ 'ਤੇ ਭੀ ਨਿਰਭਰ ਕਰਦਾ ਹੈ। ਕੁਲਦੀਪ ਦਾ ਮੈਨੂੰ ਪਤਾ ਏ ਕਿ ਹਰ ਕੰਮ ਧਿਆਨ ਨਾਲ ਕਰਦਾ ਏ, ਗਿਆਨ ਵਧਾਉਣ ਦੀ ਇਹਦੀ ਪ੍ਰਬਲ ਇੱਛਾ ਏ। ਹਰ ਕੰਮ ਨੂੰ ਚੰਗੀ ਤਰ੍ਹਾਂ ਕਰਨ ਦੀ ਇਹਦੀ ਕੋਸ਼ਿਸ਼ ਰਹਿੰਦੀ ਏ। ਬੀ.ਏ. ਦੇ ਨੰਬਰ ਭੀ ਇਹਦੇ ਚੰਗੇ ਹਨ। ਮੈਂ ਤਾਂ ਚਾਹੁੰਦਾ ਹਾਂ ਕਿ ਇਹ ਪੀ.ਸੀ.ਐੱਸ. ਜਾਂ ਹੋਰ ਕੋਈ ਵੱਡਾ ਅਫ਼ਸਰ ਬਣਨ ਲਈ ਪ੍ਰੀਖਿਆ ਦੇਵੇ। ਨਾਲੇ ਇਹਨੂੰ ਰਾਖਵੀਂ ਸੀਟ ਦਾ ਲਾਭ ਵੀ ਮਿਲ ਜਾਵੇਗਾ। ਇਸ ਨੂੰ ਇਸ ਬਾਰੇ ਜ਼ਰੂਰ ਕੁਝ ਕਰਨਾ ਚਾਹੀਦਾ ਐ।" ਅਨੰਦ ਸਾਹਿਬ ਕਹਿਣ ਲੱਗੇ।

ਕੰਟੀਨ ਵਾਲਾ ਮੁੰਡਾ ਸਾਨੂੰ ਕੱਚ ਦੇ ਗਲਾਸਾਂ ਵਿਚ ਚਾਹ ਫੜਾ ਗਿਆ ਅਤੇ ਅਸੀਂ ਚੁਸਕੀਆਂ ਜਿਹੀਆਂ ਭਰਦੇ ਚਾਹ ਪੀਣ ਲੱਗ ਪਏ। ਭਗਵੰਤ ਸੜਕ 'ਤੇ ਜਾਂਦੀਆਂ ਕਾਰਾਂ, ਸਕੂਟਰਾਂ ਆਦਿ ਵੇਖਦਾ ਰਿਹਾ ਅਤੇ ਬਿਨਾ ਕੁਝ ਬੋਲਿਆਂ ਚਾਹ ਦੇ ਘੁੱਟ ਭਰਦਾ ਰਿਹਾ। ਉਹਦੇ ਚਾਹ ਦੇ ਘੁੱਟ ਭਰਨ ਦੀ ਆਵਾਜ਼ ਕੁਝ ਉੱਚੀ ਹੀ ਸੁਣਾਈ ਦੇ ਰਹੀ ਸੀ। "ਮੈਂ ਜ਼ਰੂਰ ਯਤਨ ਕਰੂੰਗਾ ਮਾਸਟਰ ਜੀ।" ਮੈਂ ਅਨੰਦ ਸਾਹਿਬ ਵੱਲ ਦੇਖਦੇ ਹੋਏ ਕਿਹਾ।

"ਤੂੰ ਬਈ ਜ਼ਰੂਰ ਅਫ਼ਸਰ ਬਣ, ਮੇਰੀ ਤਾਂ ਇਹ ਦਿਲੀ ਤਾਂਘ ਐ।" ਉਨ੍ਹਾਂ ਨੇ ਫਿਰ ਮੈਨੂੰ ਹੱਲਾ-ਸ਼ੇਰੀ ਦਿੱਤੀ।

ਸਾਥੋਂ ਕੰਟੀਨ ਵਾਲਾ ਮੁੰਡਾ ਖ਼ਾਲੀ ਗਲਾਸ ਫੜ ਕੇ ਲੈ ਗਿਆ ਤੇ ਅਸੀਂ ਪੌੜੀਆਂ ਉਤਰ ਕੇ ਆਪਣੇ ਦਫ਼ਤਰ ਵਾਪਸ ਆ ਕੇ ਬੈਠ ਗਏ।

ਜਦੋਂ ਮੈਂ ਆਪਣੀ ਸੀਟ 'ਤੇ ਬੈਠਾ ਤਦ ਅਨੰਦ ਸਾਹਿਬ ਨੇ ਮੈਨੂੰ ਸਮਝਾਇਆ ਕਿ ਉਨ੍ਹਾਂ ਨੇ ਸਾਲ ਕੁ ਪਹਿਲਾਂ ਅੰਗਰੇਜ਼ੀ ਦੇ ਵਿਸ਼ੇ ਵਿਚ ਐਮ.ਏ. ਪਾਸ ਕਰ ਲਈ ਸੀ ਅਤੇ ਨੰਬਰ ਭੀ ਇਤਨੇ ਕੁ ਚੰਗੇ ਸਨ ਕਿ ਉਹ ਕਾਲਜ ਵਿਚ ਲੈਕਚਰਾਰ ਜਾਂ ਪ੍ਰੋਫ਼ੈਸਰ ਬਣ ਸਕਦੇ ਸਨ। ਉਨ੍ਹਾਂ ਇਸ ਵਾਸਤੇ ਪੰਜਾਬ ਸਰਕਾਰ ਦੇ ਵਿਦਿਅਕ ਮਹਿਕਮੇ ਦੇ ਸੰਬੰਧਿਤ ਅਫ਼ਸਰ ਨੂੰ ਚਿੱਠੀ ਭੇਜ ਦਿੱਤੀ ਸੀ ਪਰ ਅਜੇ ਤਕ ਉਨ੍ਹਾਂ ਨੂੰ ਮਿਲੀ ਨਹੀਂ ਸੀ। ਉਸ ਨੇ ਜਦੋਂ ਇਸ ਬਾਰੇ ਸੰਬੰਧਿਤ ਦਫ਼ਤਰ ਤੋਂ ਪੁੱਛ-ਗਿੱਛ ਕੀਤੀ ਤਦ ਉਨ੍ਹਾਂ ਨੂੰ ਦੱਸਿਆ ਗਿਆ ਸੀ ਕਿ ਉਹ ਸਾਡੇ ਦਫ਼ਤਰ ਨਾਲ ਸੰਪਰਕ ਕਰਨ। ਇਸ ਤਰ੍ਹਾਂ ਉਹ ਮੈਨੂੰ ਮਿਲਣ ਇਥੇ ਪਹੁੰਚੇ ਸਨ। ਮੈਂ ਉਨ੍ਹਾਂ ਨੂੰ ਦੱਸਿਆ ਕਿ ਮੇਰੇ ਪਾਸ ਇਕ ਚਿੱਠੀ ਐੱਚ.ਐੱਸ. ਅਨੰਦ ਦੇ ਨਾਂ ਦੀ ਪਹੁੰਚੀ ਹੋਈ ਹੈ, ਪਰ ਮੈਂ ਕਿਉਂਕਿ ਉਨ੍ਹਾਂ ਨੂੰ ਹਰਦੇਵ ਸਿੰਘ ਅਨੰਦ ਦੇ ਤੌਰ 'ਤੇ ਜਾਣਦਾ ਸਾਂ, ਮੈਨੂੰ ਪਤਾ ਨਹੀਂ ਸੀ ਕਿ ਉਹ ਚਿੱਠੀ ਉਨ੍ਹਾਂ ਦੀ ਹੀ ਹੈ। ਮੈਂ ਚਿੱਠੀ ਕੱਢੀ ਤੇ ਉਨ੍ਹਾਂ ਨੂੰ ਵਿਖਾਈ। ਵਿਦਿਅਕ ਮਹਿਕਮੇ ਦੀ ਮੋਹਰ ਉਸ ਲਿਫ਼ਾਫ਼ੇ 'ਤੇ ਲੱਗੀ ਨੂੰ ਪਹਿਚਾਣ ਕੇ ਉਨ੍ਹਾਂ ਨੇ ਕਿਹਾ, "ਹਾਂ, ਇਹੀ ਹੈ। ਸ਼ੁਕਰ ਮਿਲ ਗਈ, ਨਹੀਂ ਤਾਂ ਪਤਾ ਨਹੀਂ ਹੋਰ ਕਿਤਨੇ ਜ਼ਫ਼ਰ ਜਾਲਣੇ ਪੈਂਦੇ।"

ਮੈਂ ਚਿੱਠੀ ਤੇ ਰਜਿਸਟਰ ਲੈ ਕੇ ਸੁਪਰਡੈਂਟ ਕੋਲ ਗਿਆ ਅਤੇ ਕਿਹਾ ਕਿ ਅਨੰਦ ਸਾਹਿਬ ਮੇਰੇ ਅਧਿਆਪਕ ਰਹਿ ਚੁੱਕੇ ਹਨ ਅਤੇ ਮੈਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਪਹਿਚਾਣਦਾ ਹਾਂ। ਸੁਪਰਡੈਂਟ ਨੇ ਖ਼ੁਸ਼ ਹੋ ਕੇ ਕਿਹਾ ਕਿ ਮੈਂ ਚਿੱਠੀ ਉਨ੍ਹਾਂ ਦੇ ਹਵਾਲੇ ਕਰ ਦਿਆਂ।

ਉਹ ਚਿੱਠੀ ਫੜ ਕੇ ਬਹੁਤ ਖ਼ੁਸ਼ ਹੋਏ। ਖੋਲ੍ਹ ਕੇ ਪੜ੍ਹਨ ਲੱਗੇ। ਪੜ੍ਹਨ ਤੋਂ ਪਿੱਛੋਂ ਉਨ੍ਹਾਂ



 

ਦੱਸਿਆ ਕਿ ਉਨ੍ਹਾਂ ਦੀ ਲੈਕਚਰਾਰ ਦੇ ਤੌਰ 'ਤੇ ਨਿਯੁਕਤੀ ਅੰਗਰੇਜ਼ੀ ਵਿਭਾਗ ਵਿਚ ਰੂਪਗੜ੍ਹ ਦੇ ਕਾਲਜ ਵਿਚ ਹੋਈ ਸੀ ਜਿਥੇ ਮੈਂ ਪੜ੍ਹ ਕੇ ਆਇਆ ਸਾਂ।

## ਛਿਆਲੀਵਾਂ

ਓਹੀ ਗੱਲ ਹੋ ਗਈ, ਜਿਸ ਦਾ ਮੈਨੂੰ ਡਰ ਸੀ। ਸਾਡੇ ਦਫ਼ਤਰ ਦੇ ਮੁੱਖ ਦਫ਼ਤਰ ਨੇ ਇਸ ਛੋਟੇ ਜਿਹੇ ਦਫ਼ਤਰ ਨੂੰ ਬੰਦ ਕਰਨ ਦਾ ਫ਼ੈਸਲਾ ਸੁਣਾ ਦਿੱਤਾ। ਜਿਨ੍ਹਾਂ ਦੀ ਪੰਜ ਸਾਲ ਤੋਂ ਨੌਕਰੀ ਘੱਟ ਸੀ, ਉਨ੍ਹਾਂ ਨੂੰ ਤਾਂ ਆਪਣੇ ਘਰ ਪਰਤਣ ਲਈ ਹੁਕਮ ਹੋ ਚੁੱਕਾ ਸੀ। ਪੰਜ ਸਾਲ ਦੀ ਨੌਕਰੀ ਤੋਂ ਵੱਧ ਵਾਲੇ ਮੁੱਖ ਦਫ਼ਤਰ 'ਚ ਬੁਲਾ ਲਏ ਗਏ, ਜਿਥੇ ਉਹ ਪਹਿਲਾਂ ਦੀ ਤਰ੍ਹਾਂ ਹੀ ਆਪਣੇ ਅਹੁਦਿਆਂ 'ਤੇ ਕੰਮ ਕਰਦੇ ਰਹਿਣਗੇ। ਮੈਨੂੰ, ਭਗਵੰਤ ਅਤੇ ਅਮਰ ਚੰਦ ਨੂੰ ਚਿੱਠੀ ਦੇ ਕੇ ਕਿਹਾ ਗਿਆ ਸੀ ਕਿ ਹਾਲ ਦੀ ਘੜੀ ਦਫ਼ਤਰ 'ਚ ਕੋਈ ਜਗ੍ਹਾ ਨਹੀਂ ਸੀ, ਇਸ ਲਈ ਘਰ ਹੀ ਜਾਣਾ ਪਵੇਗਾ। ਇਹ ਭਰੋਸਾ ਦਿਵਾਇਆ ਗਿਆ ਸੀ ਕਿ ਛੇ-ਅੱਠ ਮਹੀਨਿਆਂ 'ਚ ਹੋਰ ਥਾਵਾਂ ਖ਼ਾਲੀ ਹੋਣਗੀਆਂ ਅਤੇ ਫਿਰ ਸਾਨੂੰ ਬੁਲਾ ਲਿਆ ਜਾਵੇਗਾ।

ਮੈਨੂੰ ਚਿੰਤਾਤੁਰ ਵੇਖ ਕੇ ਉਦੈ ਕੁਮਾਰ ਹਮਦਰਦੀ ਨਾਲ ਕਹਿਣ ਲੱਗਾ, "ਤੂੰ ਤਾਂ ਭੋਰਾ ਚਿੰਤਾ ਨਾ ਕਰ, ਐਦ੍ਹੇ ਨਾਲੋਂ ਜ਼ਿਆਦਾ ਪੈਸੇ ਤਾਂ ਤੂੰ ਅੰਗਰੇਜ਼ੀ ਅਤੇ ਹਿਸਾਬ ਦੀ ਟਿਊਸ਼ਨ ਪੜ੍ਹਾ ਕੇ ਹੀ ਕਮਾ ਲਵੇਂਗਾ। ਤੂੰ ਹਾਂ ਕਰ, ਮੈਂ ਤਿੰਨ-ਚਾਰ ਟਿਊਸ਼ਨਾਂ ਤਾਂ ਪੰਜ-ਸੱਤ ਦਿਨਾਂ 'ਚ ਦਿਵਾ ਦਿਆਂਗਾ।"

"ਸੋਚ ਕੇ ਦੱਸੂੰਗਾ, ਅਜੇ ਮਨ ਤੰਗ ਹੋਇਆ ਹੋਇਆ ਐ।" ਮੈਂ ਜੁਆਬ ਦਿੱਤਾ।

"ਜੇ ਅਜੇ ਨਹੀਂ ਤਾਂ ਮੈਨੂੰ ਪੰਦਰਾਂ-ਵੀਹ ਦਿਨਾਂ ਤਕ ਦੱਸ ਦੇਵੀਂ ..... ਮੈਨੂੰ ਜ਼ਰੂਰ ਯਾਦ ਕਰੀਂ ..... ਐਨਾ ਕੁ ਤਾਂ ਬੰਦਾ ਬੰਦੇ ਦੇ ਕੰਮ ਆ ਸਕਦਾ ਏ।" ਉਦੈ ਕੁਮਾਰ ਨੇ ਬਹੁਤ ਹੀ ਹਮਦਰਦੀ ਭਰੇ ਸ਼ਬਦ ਕਹੇ। ਪਰ ਮੈਂ ਹੈਰਾਨ ਸਾਂ ਕਿ ਭਗਵੰਤ ਨੂੰ ਨੌਕਰੀ ਜਾਣ ਦਾ ਉੱਕਾ ਹੀ ਫ਼ਿਕਰ ਨਹੀਂ ਸੀ, "ਇਹ ਕੀ ਨੌਕਰੀ ਸੀ, ਢਾਈ ਸੌ-ਤਿੰਨ ਸੌ ਰੁਪਏ ਦੀ, ਮੈਂ ਹੋਰ ਕੁਝ ਭੀ ਕਰ ਲੂੰਗਾ ਪਰ ਅਜਿਹੀ ਪੋਸਟ 'ਤੇ ਕੰਮ ਨ੍ਹੀਂ ਕਰਦਾ। ਜ਼ਰਾ ਭੀ ਮਨ ਦੀ ਤਸੱਲੀ ਨਹੀਂ ਹੁੰਦੀ ਅਤੇ ਨਾ ਹੀ ਸ਼ਖ਼ਸੀਅਤ ਵੱਧ-ਫੁੱਲ ਸਕਦੀ ਏ।" ਉਸਨੇ ਪੂਰੇ ਸਵੈ-ਵਿਸ਼ਵਾਸ ਨਾਲ ਕਿਹਾ।

ਮੈਂ ਸਿੱਧਾ ਦਫ਼ਤਰੋਂ ਵਾਪਸ ਆ ਕੇ ਆਪਣੇ ਕਮਰੇ 'ਚ ਬਿਨਾ ਬੂਟ ਖੋਲ੍ਹਿਆਂ ਹੀ ਮੰਜੇ 'ਤੇ ਬੈਠਾ ਰਿਹਾ। ਪਹਿਲਾਂ ਦੀ ਤਰ੍ਹਾਂ ਚਾਹ ਬਣਾ ਕੇ ਨਾ ਪੀਤੀ। ਲੱਗਿਆ ਕਿ ਮੈਂ ਇਨ੍ਹਾਂ ਡੇਢ-ਦੋ ਸਾਲਾਂ ਵਿਚ ਇਤਨਾ ਕੁ ਜ਼ਰੂਰ ਬਦਲ ਗਿਆ ਸਾਂ ਕਿ ਪਿੰਡ 'ਚ ਰਹਿਣਾ ਮੁਸ਼ਕਲ ਹੋ ਜਾਊ, ਭਾਵੇਂ ਚੰਡੀਗੜ੍ਹ 'ਚ ਰਹਿੰਦੇ ਹੋਏ ਇਥੋਂ ਦੇ ਜੀਵਨ-ਢੰਗ ਅਤੇ ਜੀਵਨ-ਚਾਲ ਮੈਂ ਪਸੰਦ ਨਹੀਂ ਸਾਂ ਕਰਦਾ, ਅਜੇ ਭੀ। ਠੰਢੀ ਤਾਜ਼ੀ ਹਵਾ, ਲੋਕਾਂ ਦਾ ਖਿੜ ਖਿੜ ਹੱਸਣਾ ਬਿਨਾ ਕਾਰਨ ਹੀ, ਵਹਿੰਦੇ ਪਾਣੀ ਅਤੇ ਪਿੰਡ ਦਾ ਸਵੇਰ ਦਾ ਸਮਾਂ ਅਕਸਰ ਮੇਰੇ ਮਨ 'ਚ ਕੁਤ-ਕਤਾੜੀਆਂ ਕੱਢਦਾ ਰਹਿੰਦਾ ਸੀ। ਜਦੋਂ ਮੈਨੂੰ ਇਸ ਤਰ੍ਹਾਂ ਹੀ ਬੈਠੇ ਨੂੰ ਦੋ ਘੰਟੇ ਹੋ ਗਏ ਅਤੇ ਤਰ੍ਹਾਂ ਤਰ੍ਹਾਂ ਦੇ ਵਿਚਾਰ



 

ਦਿਲ ਨੂੰ ਘੇਰਦੇ ਰਹੇ ਤਦ ਸੰਝ ਹੋਣ ਵਾਲੀ ਸੀ। ਭਾਵੇਂ ਇਹ ਰੁੱਤ ਬਰਸਾਤ ਦੇ ਖ਼ਤਮ ਹੋਣ ਦੀ ਸੀ ਪਰ ਚੰਡੀਗੜ੍ਹ 'ਚ ਰਹਿੰਦੇ ਰੁੱਤਾਂ ਦੇ ਬਦਲਣ ਦਾ ਭੀ ਕੋਈ ਚਿੱਤ-ਚੇਤਾ ਨਹੀਂ ਸੀ ਰਹਿੰਦਾ ਕਿਉਂਕਿ ਸਾਰਾ ਸਾਲ, ਬਾਰਾਂ ਮਹੀਨੇ ਤੀਹ ਦਿਨ, ਦਫ਼ਤਰ ਦੇ ਸ਼ੁਰੂ ਅਤੇ ਬੰਦ ਹੋਣ ਦਾ ਸਮਾਂ ਉਹੀ ਦਸ ਤੋਂ ਪੰਜ ਰਹਿੰਦਾ ਸੀ ਅਤੇ ਜੀਵਨ-ਤੌਰ 'ਚ ਭੋਰਾ ਤਬਦੀਲੀ ਨਹੀਂ ਸੀ ਆਉਂਦੀ। ਮੈਂ ਦਰਵਾਜ਼ੇ ਨੂੰ ਤਾਲਾ ਲਗਾਇਆ ਅਤੇ ਢਾਬੇ ਦੀ ਜਗ੍ਹਾ ਅੱਜ ਹੋਟਲ 'ਤੇ ਰੋਟੀ ਖਾਣ ਬਾਰੇ ਸੋਚ ਕੇ ਫਟਾ-ਫਟ ਪੌੜੀਆਂ ਉਤਰ ਕੇ ਨੀਚੇ ਆ ਗਿਆ।

..... ..... ..... ..... .....

ਮੈਂ ਉਸ ਹੋਟਲ 'ਤੇ ਕਦੀ ਕਦਾਈਂ ਹੀ ਰੋਟੀ ਖਾਣ ਜਾਂਦਾ ਸਾਂ। ਫਿਰ ਭੀ ਉੱਥੇ ਬਾਰਾਂ-ਪੰਦਰਾਂ ਸਾਲਾਂ ਦੀ ਉਮਰ ਦੇ ਕੰਮ ਕਰਦੇ ਮੁੰਡੇ ਮੈਨੂੰ ਪਛਾਣਨ ਲਗ ਗਏ ਸਨ। ਮੈਂ ਹੱਥ ਧੋ ਕੇ ਉਸੇ ਮੇਜ਼ ਦੇ ਸਾਹਮਣੇ ਬੈਠਾ ਜਿਥੇ ਆਮ ਕਰਕੇ ਬੈਠਦਾ ਸਾਂ।

ਮੁੰਡੇ ਨੇ ਪਾਣੀ ਦਾ ਗਲਾਸ ਰਖਦੇ ਨੇ ਕਿਹਾ, "ਕੀ ਲਿਆਵਾਂ, ਭਾਪਾ ਜੀ ?" "ਮਾਂਹ ਦੀ ਤੜਕੇ ਵਾਲੀ ਦਾਲ, ਅਤੇ ਹੋਰ.....ਚਲ ਅੱਜ ਮੀਟ ਦੀ ਅੱਧੀ ਪਲੇਟ ਹੀ ਲਿਆ, ਅਤੇ ਚਾਰ ਰੋਟੀਆਂ, ਬਸ....." ਮੈਂ ਉਹਦੇ ਵਲ ਬਿਨਾ ਵੇਖਿਆਂ ਹੀ ਹੁਕਮ ਕੀਤਾ। ਉਹ ਜਿੰਨੀ ਦੇਰ ਰੋਟੀ ਲੈ ਕੇ ਨਾ ਆਇਆ ਮੈਂ ਚਾਰ-ਪੰਜ ਮਿੰਟਾਂ ਬਾਅਦ ਪਾਣੀ ਦਾ ਘੁੱਟ ਭਰਦਾ ਰਿਹਾ ਅਤੇ ਅੱਜ ਦੀਆਂ ਘਟਨਾਵਾਂ ਬਾਰੇ ਸੋਚਦਾ ਰਿਹਾ। ਉਹ ਮੁੰਡਾ ਬਾਕੀ ਗਾਹਕਾਂ ਨੂੰ ਰੋਟੀ ਬਾਰੇ ਪੁੱਛਦਾ ਇੱਧਰ-ਉਧਰ ਤੁਰਦਾ ਫਿਰਦਾ ਰਿਹਾ ਅਤੇ ਕਦੀ ਕਦੀ ਮੇਰੇ ਵਲ ਵੇਖ ਕੇ ਮੇਰੇ ਮਨ ਨੂੰ ਪੜ੍ਹਨ ਦਾ ਯਤਨ ਕਰਦਾ ਰਿਹਾ। ਜਦ ਉਸਨੇ ਮੇਰੇ ਸਾਹਮਣੇ ਦਾਲ, ਮੀਟ ਅਤੇ ਰੋਟੀਆਂ ਲਿਆ ਰੱਖੀਆਂ ਉਹ ਇਸ ਤਰ੍ਹਾਂ ਹੌਲੀ ਹੌਲੀ ਬੋਲਿਆ ਜਿਸ ਤੋਂ ਮੈਂ ਅਨੁਮਾਨ ਲਗਾਇਆ ਕਿ ਉਸਨੂੰ ਮੇਰੀ ਚਿੰਤਾ ਦਾ ਅਹਿਸਾਸ ਹੋ ਗਿਆ ਸੀ। ਮੈਂ ਬਿਨਾਂ ਕਿਸੇ ਹੋਰ ਰੋਟੀ ਖਾਂਦੇ ਬੰਦੇ ਵਲ ਵੇਖਿਆਂ ਰੋਟੀ ਖਾਂਦਾ ਰਿਹਾ।

..... ..... ..... ..... .....

ਮੈਂ ਮੰਜਾ ਕਮਰਿਓਂ ਬਾਹਰ ਕੱਢ ਕੇ ਖੁਲ੍ਹੀ ਜਗ੍ਹਾ ਡਾਹ ਲਿਆ ਅਤੇ ਬਿਸਤਰਾ ਲਿਆ ਕੇ ਇਸ 'ਤੇ ਰਖ ਲਿਆ ਪਰ ਬਿਨਾ ਵਿਛਾਇਆਂ ਹੀ ਲੱਤਾਂ ਲਟਕਾ ਕੇ ਮੰਜੇ 'ਤੇ ਬੈਠਾ ਰਿਹਾ। ਸਾਹਮਣੇ ਸੜਕ ਦੇ ਕਿਨਾਰੇ ਆਦਮੀਆਂ, ਔਰਤਾਂ ਨੂੰ ਸੈਰ ਕਰਦਾ ਤੱਕਦਾ ਰਿਹਾ। ਦਸ-ਗਿਆਰਾਂ ਵੱਜਣ ਵਾਲੇ ਸਨ, ਇਸ ਲਈ ਸੜਕ 'ਤੇ ਆਵਾਜਾਈ ਘਟ ਗਈ ਸੀ। ਮੈਨੂੰ ਅੱਜ ਪਹਿਲੀ ਵਾਰ ਨੰਦੀ ਦੀ ਘਾਟ ਮਹਿਸੂਸ ਹੋਈ। ਅਜਿਹੇ ਸੰਕਟ ਸਮੇਂ ਹੀ ਬੰਦਾ ਆਪਣੇ ਨਜ਼ਦੀਕੀ ਆਦਮੀਆਂ, ਔਰਤਾਂ ਨੂੰ ਯਾਦ ਕਰਦਾ ਹੈ, ਮੈਂ ਸੋਚਿਆ। ਦੋ ਕੁ ਮਹੀਨੇ ਤੋਂ ਮੈਂ ਸੋਚ ਰਿਹਾ ਸਾਂ ਕਿ ਬੇਬੇ ਨੂੰ ਅਤੇ ਘੋਨੂੰ ਨੂੰ ਪੰਜ-ਸੱਤ ਦਿਨਾਂ ਲਈ, ਮਹੀਨੇ ਦੋ-ਮਹੀਨੇ 'ਚ ਆਪਣੇ ਕੋਲ ਲਿਆ ਕੇ ਰਖਿਆ ਕਰਾਂ। ਪਰ ਕੀ ਪਤਾ ਸੀ ਕਿ ਮੇਰੇ ਜੀਵਨ ਵਿਚ ਇਸ ਤਰ੍ਹਾਂ ਅਸਥਿਰਤਾ ਪੈਦਾ ਹੋ ਜਾਣੀ ਸੀ। ਮੈਂ ਹੁਣ ਬਿਸਤਰਾ ਵਿਛਾ ਲਿਆ ਸੀ ਅਤੇ ਸਿਰਹਾਣੇ 'ਤੇ ਕੂਹਣੀ ਲਗਾ ਕੇ ਅਤੇ ਸਿਰ ਨੂੰ ਹੱਥ 'ਤੇ ਟਿਕਾ ਕੇ ਦਿਮਾਗ 'ਤੇ ਪੂਰਾ ਜ਼ੋਰ ਪਾ ਕੇ ਆਪਣੇ ਜੀਵਨ ਦੇ ਉਨ੍ਹਾਂ ਮੋੜਾਂ ਬਾਰੇ ਸੋਚਣ ਦੀ ਕੋਸ਼ਿਸ਼ ਕਰਨ ਲੱਗਾ ਜਿਥੇ ਮੈਂ ਭਾਰੀ ਗਲਤੀਆਂ ਜਾਂ ਅਣਗਹਿਲੀਆਂ ਕੀਤੀਆਂ ਹੋਣ ਜਿਨ੍ਹਾਂ ਕਰਕੇ ਅੱਜ ਇਤਨਾ ਵੱਡਾ—ਨੌਕਰੀ ਖੁਸ ਜਾਣ ਦਾ—ਸੰਕਟ ਖੜ੍ਹਾ ਹੋਇਆ ਸੀ। ਪਰ ਮੈਨੂੰ ਕੋਈ ਅਜਿਹੀ ਭੁੱਲ ਯਾਦ ਨਾ ਆਈ। ਮੈਂ ਸਮਝਿਆ ਕਿ ਕਰਮਾਂ ਦਾ ਹੀ ਚੱਕਰ ਹੋਊ,

ਭਾਵੇਂ ਮੈਨੂੰ ਪਤਾ ਸੀ ਕਿ ਕਰਮ ਸ਼ਬਦ ਦਾ ਪੰਜਾਬੀ ਰੂਪ ਕੰਮ ਹੈ ਅਤੇ ਇਸਦਾ ਤਕਦੀਰ ਨਾਲ ਕੋਈ ਸੰਬੰਧ ਨਹੀਂ ਹੈ। ਮੈਂ ਫਿਰ ਉੱਠ ਕੇ ਬੈਠ ਗਿਆ—ਇਕ ਮੁੰਡਾ ਇਕ ਕੁੜੀ ਨੂੰ ਸਕੂਟਰ ਦੇ ਪਿੱਛੇ ਬਿਠਾਈ ਸਕੂਟਰ ਨੂੰ ਸਿਰ-ਤੋੜ ਭਜਾਈ ਜਾ ਰਿਹਾ ਸੀ ਪਰ ਮੈਨੂੰ ਇਸ ਨਜ਼ਾਰੇ ਨੇ ਜ਼ਰਾ ਭੀ ਖ਼ੁਸ਼ੀ ਨਾ ਬਖ਼ਸ਼ੀ। ਮੈਂ ਫਿਰ ਲੇਟ ਗਿਆ ਅਤੇ ਪਹਿਲਾਂ ਦੀ ਤਰ੍ਹਾਂ ਹੀ ਫਿਕਰਾਂ 'ਚ ਘਿਰ ਗਿਆ। ਆਖ਼ਰ ਇਹ ਸੋਚ ਕੇ ਕਿ ਮੈਂ ਸੁਵੱਖਤੇ ਉੱਠ, ਨਹਾ ਧੋ ਕੇ, ਕੱਲ੍ਹ ਪਾਠ ਕਰੂੰਗਾ, ਚਾਦਰ ਦੀ ਤਹਿ ਖੋਲ੍ਹ ਕੇ ਉੱਪਰ ਲੈ ਲਈ ਅਤੇ 'ਸਤਿਨਾਮ, ਵਾਹਿਗੁਰੂ.....ਸਤਿਨਾਮ, ਵਾਹਿਗੁਰੂ.....' ਕਰਦਾ ਕਰਦਾ ਅੱਖਾਂ ਮੀਟਦਾ, ਖੋਲ੍ਹਦਾ ਸੌਣ ਦਾ ਯਤਨ ਕਰਨ ਲੱਗਾ।

## ਸੰਤਾਲੀਵਾਂ

ਮੈਂ ਮਸਾਂ ਦੋ-ਢਾਈ ਘੰਟੇ ਸੌਂ ਸਕਿਆ ਹੋਵਾਂਗਾ ਕਿ ਅੱਖ ਖੁਲ੍ਹ ਗਈ। ਨੀਂਦ ਵਿਚ ਭੀ ਅਜੀਬ ਕਿਸਮ ਦੇ ਸੁਪਨੇ ਆਉਂਦੇ ਰਹੇ। ਅੱਜ ਮਨ ਕਰ ਰਿਹਾ ਸੀ ਕਿ ਗੁਰਦੁਆਰੇ ਭੀ ਜਾ ਕੇ ਮੱਥਾ ਟੇਕ ਕੇ ਆਉਂਦਾ, ਪ੍ਰੰਤੂ ਗੁਰਦੁਆਰਾ ਦੋ-ਤਿੰਨ ਕਿਲੋਮੀਟਰ ਦੀ ਵਿੱਥ 'ਤੇ ਹੋਣ ਕਰਕੇ ਜਾਣ ਦਾ ਵਿਚਾਰ ਛੱਡ ਦਿੱਤਾ। ਅੱਧਾ ਘੰਟਾ ਬਿਸਤਰੇ 'ਚ ਜਾਗਦਾ ਹੀ ਪਿਆ ਰਿਹਾ, ਉਠਿਆ ਅਤੇ ਖੁਲ੍ਹੀ ਜਗ੍ਹਾ ਇਧਰ-ਉਧਰ ਘੁੰਮਦਾ ਰਿਹਾ। ਸੜਕ 'ਤੇ ਇਸ ਸਮੇਂ ਪ੍ਰਾਣੀ ਤਾਂ ਕੀ ਪੰਛੀ ਭੀ ਨਹੀਂ ਸੀ ਫਟਕਦਾ। ਮੈਂ ਮੂੰਹ ਧੋਤਾ, ਕੁਰਲੀ ਕੀਤੀ ਅਤੇ ਫਿਰ ਮੰਜੇ 'ਤੇ ਆ ਕੇ ਬੈਠ ਗਿਆ। ਹਵਾ 'ਚ ਥੋੜ੍ਹੀ ਜਿਹੀ ਹਿਲਜੁਲ ਸ਼ੁਰੂ ਹੋ ਗਈ ਸੀ। ਹੁਣ ਕੋਈ ਕੋਈ ਦੋਧੀ ਸਾਈਕਲ ਦੇ ਦੋਨੀਂ ਪਾਸੀਂ ਦੁੱਧ ਦੇ ਢੋਲ ਲਟਕਾਈ ਸੜਕ 'ਤੇ ਜਾਂਦਾ ਵਿਖਾਈ ਦਿੰਦਾ ਸੀ। ਮੈਂ ਸਟੋਵ ਬਾਲ ਕੇ ਚਾਹ ਧਰ ਦਿੱਤੀ, ਰਾਤ ਦਾ ਦੁੱਧ ਪਾ ਕੇ ਚਾਹ ਦਾ ਇਕ ਕੱਪ ਬਣਾ ਲਿਆ ਅਤੇ ਫਿਰ ਮੰਜੇ 'ਤੇ ਹੀ ਬੈਠ ਕੇ ਚਾਹ ਪੀਣ ਲੱਗ ਪਿਆ। ਚਾਹ ਪੀ ਕੇ ਕਾਫ਼ੀ ਸਰੀਰਕ ਅਤੇ ਮਾਨਸਿਕ ਆਰਾਮ ਮਹਿਸੂਸ ਹੋਇਆ।

ਮੈਂ ਨਹਾ-ਧੋ ਕੇ, ਸਿਰ 'ਤੇ ਸਾਫ਼ਾ ਲਪੇਟਿਆ ਅਤੇ ਗੁਟਕਾ ਰੁਮਾਲੇ ਵਿਚੋਂ ਖੋਲ੍ਹ, ਜਪੁਜੀ ਸ਼ਾਹਿਬ ਪੜ੍ਹਨਾ ਸ਼ੁਰੂ ਕਰ ਦਿੱਤਾ। ਜਪੁਜੀ ਸਾਹਿਬ ਮੈਨੂੰ ਲਗਭਗ ਜ਼ਬਾਨੀ ਯਾਦ ਸੀ, ਫਿਰ ਭੀ ਮੈਂ ਆਮ ਕਰਕੇ ਪਾਠ ਗੁਟਕੇ ਨੂੰ ਸਾਹਮਣੇ ਰੱਖਕੇ ਹੀ ਕਰਦਾ ਸਾਂ। ਜ਼ਬਾਨੀ ਯਾਦ ਹੋਣ ਕਰਕੇ ਮੈਂ ਕਾਫ਼ੀ ਜਲਦੀ ਜਲਦੀ ਪੜ੍ਹਦਾ, 'ਸਲੋਕ॥' 'ਤੇ ਪਹੁੰਚ ਗਿਆ। 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥ .....' ਅੱਖਾਂ ਬੰਦ ਕਰ ਕੇ ਪੜ੍ਹਨ ਲੱਗ ਪਿਆ ਅਤੇ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ਪੜ੍ਹ ਕੇ ਜਪੁਜੀ ਸਾਹਿਬ ਦਾ ਪਾਠ ਮੁਕੰਮਲ ਹੋ ਗਿਆ। ਫਿਰ ਸ਼ਬਦ ਹਜ਼ਾਰੇ ਪੜ੍ਹਨਾ ਸ਼ੁਰੂ ਕੀਤਾ। ਮੈਂ ਇਕ ਇਕ ਅੱਖਰ ਧਿਆਨ ਨਾਲ ਪੜ੍ਹਿਆ ਕਿਉਂਕਿ ਇਹ ਸ਼ਬਦ ਮੈਨੂੰ ਬਹੁਤ ਘੱਟ ਹੀ ਯਾਦ ਸੀ। ਗੁਟਕੇ ਨੂੰ ਅੱਖਾਂ ਸਾਹਮਣੇ ਰੱਖ ਕੇ ਪੜ੍ਹਦਾ ਰਿਹਾ :

ਬਿਲਾਵਲੁ ਮਹਲਾ ੧॥
ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥੧॥



 

ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ॥
ਕਉਣੁ ਜਾਣੈ ਪੀਰ ਪਰਾਈ॥ ਹਮ ਨਾਹੀ ਚਿੰਤ ਪਰਾਈ॥੧॥ ਰਹਾਉ॥ ..... .....

'ਸ਼ਬਦ ਹਜਾਰੇ' ਦਾ ਪਾਠ ਪੂਰਾ ਕਰ ਮੈਂ 'ਆਸਾ ਦੀ ਵਾਰ' ਦਾ ਪਾਠ ਅਰੰਭਿਆ ਅਤੇ ਮਨ ਇਕਾਗਰ ਕਰਕੇ ਗੁਟਕੇ ਤੋਂ ਹੀ ਪੜ੍ਹਦਾ ਗਿਆ :

ਸਲੋਕ ਮਹਲਾ ੧॥
ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ॥
ਗਹਿਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ॥
ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ॥
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ॥੧॥ ..... .....

ਮ: ੧॥
ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ॥
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥੨॥

ਮੈਂ 'ਆਸਾ ਦੀ ਵਾਰ' ਦਾ ਪਾਠ ਮੁਕੰਮਲ ਕਰਕੇ ਗੁਟਕੇ ਨੂੰ ਸੰਭਾਲ ਕੇ ਰੱਖ ਹੀ ਰਿਹਾ ਸਾਂ ਕਿ ਦਰਵਾਜ਼ੇ ਨੂੰ ਕਿਸੇ ਨੇ ਖੜਕਾਇਆ। "ਠਹਿਰੋ ਖੋਲ੍ਹਦਾ ਆਂ" ਕਹਿ ਕੇ ਮੈਂ ਦਰਵਾਜ਼ਾ ਖੋਲ੍ਹਣ ਲਈ ਉੱਠਿਆ।



## ਅਠਤਾਲੀਵਾਂ

ਹੁਣ ਮੈਂ ਦਫ਼ਤਰ ਘੱਟ ਵੱਧ ਹੀ ਜਾਂਦਾ ਸਾਂ। ਉੱਥੇ ਕੰਮ 'ਚ ਭੋਰਾ ਮਨ ਨਹੀਂ ਸੀ ਲੱਗਦਾ। ਉਂਜ ਭੀ ਅਲਮਾਰੀਆਂ, ਵੱਡੇ ਵੱਡੇ ਮੇਜ਼, ਟਾਈਪ ਦੀਆਂ ਮਸ਼ੀਨਾਂ ਨੂੰ ਮੁਖ ਦਫ਼ਤਰ ਨੂੰ ਲਿਜਾਣਾ ਸ਼ੁਰੂ ਕਰ ਦਿੱਤਾ ਸੀ। ਮੈਂ ਹੁਣ ਉੱਠਦੇ ਸਾਰ ਹੀ ਨਹਾ-ਧੋ ਕੇ ਪਾਠ ਕਰਨ ਬੈਠ ਜਾਂਦਾ। ਘੰਟਾ-ਕੁ ਪਾਠ ਕਰਦਾ ਰਹਿੰਦਾ। ਚਾਹ ਬਣਾ ਕੇ ਪੀਂਦਾ ਰਹਿੰਦਾ, ਦੋ-ਤਿੰਨ ਵਾਰ ਦਸ ਵਜੇ ਤਕ ਹੀ।

ਉਸ ਦਿਨ ਮੈਂ ਪਾਠ ਕਰਕੇ ਗੁਟਕਾ ਮੇਜ਼ 'ਤੇ ਰੱਖਿਆ ਅਤੇ ਫਰਾਂਜ ਕਾਫਕਾ ਦਾ ਨਾਵਲ 'ਦ ਕੈਸਲ' (The Castle) ਯਾਨੀ ਕਿਲ੍ਹਾ, ਕੁਰਸੀ 'ਤੇ ਬੈਠ ਕੇ ਫਰੋਲਣ ਲੱਗਾ। ਮੈਂ ਪਹਿਲਾਂ ਭੀ ਇਸ ਨੂੰ ਵਿਚੋਂ ਵਿਚੋਂ ਪੜ੍ਹ ਲੈਂਦਾ ਸਾਂ ਪਰ ਕਿਉਂਕਿ ਮੈਂ ਇਹਦੇ ਬਾਰੇ ਸੁਣਿਆ ਸੀ ਕਿ ਇਹ ਵੀਹਵੀਂ ਸਦੀ ਦੀਆਂ ਮਹਾਨ ਸਾਹਿਤਕ ਕਿਰਤਾਂ ਵਿਚੋਂ ਇਕ ਸੀ, ਮੈਂ ਇਸ ਨੂੰ ਮੁਕੰਮਲ ਤੌਰ 'ਤੇ ਪੜ੍ਹਨਾ ਚਾਹੁੰਦਾ ਸਾਂ। ਪਿਛਲੇ ਛੇ ਮਹੀਨਿਆਂ 'ਚ ਮੈਂ ਇਸਦਾ ਨੱਬੇ ਪ੍ਰਤੀਸ਼ਤ ਭਾਗ ਪੜ੍ਹ ਚੁੱਕਿਆ ਸਾਂ ਅਤੇ ਰਹਿੰਦੇ ਨੂੰ ਜਲਦੀ ਤੋਂ ਜਲਦੀ ਮੁਕਾਉਣਾ ਚਾਹੁੰਦਾ ਸਾਂ। ਮੈਨੂੰ ਇਹ ਵਿਲੱਖਣ ਕਿਸਮ ਦੀ ਕਿਤਾਬ ਲਗਦੀ ਸੀ।

ਮੈਂ ਅਜੇ ਮਸਾਂ ਇਕ ਪੰਨਾ ਹੀ ਪੜ੍ਹਿਆ ਸੀ ਕਿ ਕਿਸੇ ਨੇ ਦਰਵਾਜ਼ਾ ਖਟ-ਖਟਾਇਆ। "ਕੌਣ ਐ ਬਈ ?" ਮੈਂ ਹੌਲੀ ਜਿਹੀ ਆਵਾਜ਼ ਦਿੱਤੀ। "ਭਗਵੰਤ, ਭਗਵੰਤ", ਭਗਵੰਤ ਨੇ ਨਿਝਕ ਜੁਆਬ ਦਿੱਤਾ। "ਦਰਵਾਜ਼ਾ ਤਾਂ ਖੁਲ੍ਹਾ ਈ ਐ, ਕੁੰਡੀ ਨਹੀਂ ਲਗਾਈ ਹੋਈ", ਮੈਂ ਇਹ ਕਹਿ ਹੀ ਰਿਹਾ ਸਾਂ ਕਿ ਉਹ ਅੰਦਰ ਆ ਕੇ ਮੰਜੇ 'ਤੇ ਬੈਠ ਗਿਆ ਕਿਉਂਕਿ ਕੁਰਸੀ 'ਤੇ ਮੈਂ ਪਹਿਲਾਂ ਹੀ ਬੈਠਾ ਸਾਂ। "ਮੈਂ ਦਫ਼ਤਰੋਂ ਹੋ ਕੇ ਆਇਆਂ ਕਿਉਂਕਿ ਕਈ ਦਿਨਾਂ ਤੋਂ ਮੈਂ ਦਫ਼ਤਰ ਨਹੀਂ ਸਾਂ ਗਿਆ। ਦਫ਼ਤਰ ਅਜੇ ਤਾਂ ਖੁਲ੍ਹਿਆ ਨਹੀਂ ਸੀ ਪਰ ਚੌਕੀਦਾਰ ਨੇ ਦੱਸਿਆ ਕਿ ਤੂੰ ਭੀ ਦਫ਼ਤਰ ਪਿਛਲੇ ਹਫ਼ਤੇ ਤੋਂ ਘੱਟ ਵੱਧ ਹੀ ਗਿਆ ਸੈਂ। ਇਸ ਕਰਕੇ ਸਿੱਧਾ, ਤੇਰੇ ਕਮਰੇ ਪਹੁੰਚ ਗਿਆਂ", ਭਗਵੰਤ ਆਪਣੇ ਆਪ ਹੀ ਦੱਸਣ ਲੱਗਾ। "ਹਾਂ, ਦਫ਼ਤਰ ਜਾਣ ਨੂੰ ਤਾਂ ਦਿਲ ਹੀ ਨਹੀਂ ਕੀਤਾ, ਨਾਲੇ ਉੱਥੇ ਹੁਣ ਕਰਨਾ ਭੀ ਕੀ ਐ!" ਮੈਂ ਬੇਸੁਆਦ ਜਿਹੇ ਸ਼ਬਦਾਂ 'ਚ ਕਿਹਾ ਪਰ ਉਸਦੀ ਅਤੇ ਮੇਰੀ ਮਾਨਸਿਕ ਪੀੜਾ ਇਕੋ ਤਰ੍ਹਾਂ ਦੀ ਹੋਣ ਕਰਕੇ ਉਹ ਕੁਝ ਭੀ ਕਹਿਣ ਤੋਂ ਅਸਮਰਥ ਜਾਪਿਆ। ਇਸ ਲਈ ਉਸਨੇ ਜੁਆਬ ਵਿਚ ਕੁਝ ਭੀ ਨਾ ਕਿਹਾ। ਫਿਰ ਉਹ ਗੁਟਕੇ ਨੂੰ ਮੇਜ਼ 'ਤੇ ਪਿਆ ਵੇਖ ਕੇ ਬੋਲਿਆ, "ਪਾਠ ਕੀਤਾ ਲਗਦਾ ਏ ਅੱਜ, ਕਿਉਂ ਹੈ ਨਾ ?" "ਹਾਂ, ਹੁਣ ਮੈਂ ਕਈ ਦਿਨਾਂ ਤੋਂ ਪਾਠ ਕਰਦਾ ਹਾਂ, ਕੁਝ ਨਾ ਕੁਝ ਮਨ ਟਿਕਿਆ ਰਹਿੰਦਾ ਏ", ਮੈਂ ਕਿਹਾ। "ਪਰ ਇਸ ਤਰ੍ਹਾਂ ਦੁੱਖ ਦਰਦ ਨਹੀਂ ਕੱਟੇ ਜਾਂਦੇ। ਨੌਕਰੀ ਤਾਂ ਵਾਪਸ ਆ ਨਹੀਂ ਸਕਦੀ", ਉਸਨੇ ਠਰੰਮੇ ਨਾਲ ਕਿਹਾ। "ਮੈਨੂੰ ਅਜਿਹਾ ਕੋਈ ਭਰਮ ਨਹੀਂ ਐ, ਨਾ ਹੀ ਮੈਂ ਰੱਬ ਤੋਂ ਇਸ ਤਰ੍ਹਾਂ ਕੁਝ ਮੰਗਦਾ ਹਾਂ.....ਪਰ ਅਰਧ-ਚੇਤਨ ਮਨ 'ਚ ਇਸ ਤਰ੍ਹਾਂ ਦੀ ਆਸ ਦਬੀ ਬੈਠੀ ਹੋਵੇ, ਕਹਿ ਨਹੀਂ ਸਕਦਾ", ਮੈਂ ਕਿਹਾ। "..... ਮੋ ਵੀ, ਮੋਰ ਥਿੰਗਜ਼, ਆਰ ਰੌਟ ਬਾਈ ਪ੍ਰੇਅਰ ਦੈਨ ਦਿਸ ਵਰਲਡ ਕੈਨ ਡਰੀਮ ਆਫ਼.....", ਮੈਂ ਪਾਠ ਕਰਨ ਦੇ ਹੱਕ ਵਿਚ ਦਲੀਲ ਵਜੋਂ ਇਕ ਅੰਗਰੇਜ਼ ਕਵੀ ਦੀ ਇਹ ਸਤਰ ਬੋਲ ਦਿੱਤੀ। "ਚੰਗਾ, ਚਲ ਜਿਵੇਂ ਤੇਰੀ ਤਸੱਲੀ ਹੁੰਦੀ ਹੈ, ਕਰ.....ਆਹ ਕਿਹੜੀ ਕਿਤਾਬ ਲਈ ਬੈਠਾ ਏਂ ?" ਉਸਨੇ ਪੁੱਛਿਆ। "ਕਿਲ੍ਹਾ,ਏ ਕਾਫਕਾ ਦਾ। ਅਜੀਬ ਤਰ੍ਹਾਂ ਦਾ ਨਾਵਲ ਐ.....ਨਾ ਕੁਝ ਬਹੁਤਾ ਗ਼ਰੀਬੀ, ਅਮੀਰੀ ਬਾਰੇ ਅਤੇ ਨਾ ਹੀ ਕੋਈ ਇਸ਼ਕ-ਪੇਚੇ ਦੀ ਗੱਲ.....। ਬੱਸ ਜਿਵੇਂ ਬੰਦਾ ਇਸ ਚੱਕਰਵਿਊ ਵਰਗੀ ਦੁਨੀਆਂ ਵਿਚ ਗੁੰਮ ਹੋ ਗਿਆ ਹੋਵੇ ਅਤੇ ਮੁਸ਼ਕਲਾਂ ਵਧਦੀਆਂ ਹੀ ਜਾਂਦੀਆਂ ਹੋਣ, ਹਰ ਰੋਜ਼ ਦੀਆਂ ਕੋਸ਼ਿਸ਼ਾਂ ਦੇ ਬਾਵਜੂਦ ਭੀ.....", ਮੈਂ ਪੜਚੋਲਮਈ ਧੁੰਨ 'ਚ ਭਗਵੰਤ ਨੂੰ ਦਸਿਆ। "ਆਹੋ, ਮੈਂ ਭੀ ਸੁਣਿਆ ਏ ਕਿ ਕਾਫਕਾ ਦੀਆਂ ਕਿਰਤਾਂ ਕੁਝ ਇਸ ਕਿਸਮ ਦੀਆਂ ਹੀ ਹਨ। ਮੈਂ ਇਕ-ਦੋ ਵਾਰ ਇਹਦੀਆਂ ਕਿਤਾਬਾਂ ਪੜ੍ਹਨ ਦਾ ਯਤਨ ਕੀਤਾ ਹੈ ਪਰ ਦਸ ਪੰਨਿਆਂ ਤੋਂ ਜ਼ਿਆਦਾ ਨਹੀਂ ਪੜ੍ਹ ਸਕਿਆ, ਕਦੇ ਭੀ", ਭਗਵੰਤ ਨੇ ਮੇਰੀ ਸੁਰ 'ਚ ਸੁਰ ਮਿਲਾਈ।

ਫਿਰ ਉਸਨੇ ਕੋਈ ਹੋਰ ਕਿਤਾਬ ਉਠਾਈ ਅਤੇ ਪੰਨੇ ਫਰੋਲਣੇ ਸ਼ੁਰੂ ਕੀਤੇ। ਮੈਂ ਭੀ ਕਾਫਕਾ ਦੇ ਨਾਵਲ ਨੂੰ ਪੜ੍ਹਨ ਦਾ ਯਤਨ ਕਰਨ ਲੱਗਾ। "ਹੁਣ ਤੇਰਾ ਕੀ ਪ੍ਰੋਗਰਾਮ ਹੈ ?" ਉਸਨੇ ਪੁੱਛਿਆ। "ਮੈਂ ਤਾਂ ਹੁਣ ਦੋ-ਚਾਰ ਦਿਨਾਂ 'ਚ ਪਿੰਡ ਹੀ ਜਾਊਂਗਾ ਅਤੇ ਉਥੇ ਹੀ ਰਹੂੰਗਾ ਜਦ ਤਕ ਦੁਬਾਰਾ ਨੌਕਰੀ ਨਹੀਂ ਮਿਲਦੀ ਜਾਂ ਕੁਝ ਹੋਰ ਕਰਨ ਦੀ ਨਹੀਂ ਸੋਚਦਾ। ਯਾਰ, ਚੰਡੀਗੜ੍ਹ ਛੱਡਣ ਨੂੰ ਦਿਲ ਨੀ ਕਰਦਾ", ਮੈਂ ਦਸਿਆ। "ਕਰਨਾ ਤਾਂ ਇਉਂ ਪਊ, ਹਾਲੇ ਪਿੰਡ ਰਹਿਣਾ ਹੀ ਠੀਕ ਹੈ, ਪੈਸੇ ਜੁ ਕਿਧਰੋਂ ਨਹੀਂ ਆਉਣੇ.....ਪਰ ਮੇਰੀ ਇਕ ਗੱਲ ਮੰਨ.....", ਇਹ ਕਹਿ ਕੇ ਉਹ ਚੁਪ ਕਰ ਗਿਆ ਅਤੇ ਕਿਤਾਬ ਫਰੋਲਦਾ ਰਿਹਾ ਮੂੰਹ ਨੀਚੇ ਕੀਤਾ ਹੋਇਆ ਹੀ। "ਕੀ ਕਿਹਾ ?" ਮੈਂ ਬਹੁਤ ਹੀ ਉਤਸਕਤਾ ਨਾਲ ਪੁੱਛਿਆ। "ਇਹ ਕਮਰਾ ਨਾ ਛੱਡੀਂ। ਜਦੋਂ ਮਨ ਕਰੇ ਇਥੇ ਆ ਕੇ ਰਹਿ ਗਿਆ



 

ਦੋ-ਚਾਰ ਦਿਨ। ਚੰਡੀਗੜ੍ਹ ਨਾਲ ਸੰਪਰਕ ਕਾਇਮ ਰਹੂ..... ਯਾਰ-ਮਿੱਤਰ ਭੀ ਮਿਲਦੇ-ਗਿਲਦੇ ਰਹਿਣਗੇ। ਨੌਕਰੀ ਦਾ ਭੀ ਕੋਈ ਹੀਲਾ-ਠਿਕਾਣਾ ਹੋ ਜੂ, ਦੇਰ-ਸਵੇਰ। ਹੋਰ, ਮੈਂ ਅੱਧਾ ਕਿਰਾਇਆ ਦੇ ਦਿਆ ਕਰੂੰ", ਉਸਨੇ ਮਸ਼ਵਰਾ ਦਿੱਤਾ। ਉਸਨੇ ਜਿਵੇਂ ਮੇਰੀ ਦਿਲ ਦੀ ਗੱਲ ਕਹਿ ਦਿੱਤੀ ਹੋਵੇ। "ਮੈਂ ਤਾਂ ਆਪ ਅਜਿਹਾ ਕਰਨ ਦੀ ਸੋਚਦਾ ਹਾਂ, ਭਗਵੰਤ! ਤੂੰ ਤਾਂ ਮੇਰੇ ਅੰਦਰ ਖ਼ੁਸ਼ੀ ਦੀ ਚਿਣਗ ਜਗਾ ਦਿੱਤੀ ਹੈ, ਬੱਸ, ਇਸ ਤਰ੍ਹਾਂ ਹੀ ਕਰਾਂਗੇ", ਮੈਂ ਪ੍ਰਸੰਨ ਹੋ ਕੇ ਕਿਹਾ। "ਮੈਂ ਤੈਨੂੰ ਆਪਣੇ ਇਕ ਹੋਰ ਮਿੱਤਰ ਨਾਲ ਭੀ ਮਿਲਾਵਾਂਗਾ। ਇੰਜੀਨੀਅਰਿੰਗ 'ਚ ਪੜ੍ਹਦਾ ਹੈ ਅਤੇ ਅਖ਼ੀਰਲਾ ਸਾਲ ਹੀ ਹੈ। ਉਹਨੂੰ ਭੀ ਮਿਲਦਾ ਰਹੀਂ ਤੂੰ.....ਇਕ ਸਾਂਝੀ ਕੜੀ ਬਣੀ ਰਹੂ", ਮੈਂ ਕਿਹਾ। ਪਰ ਉਸਨੇ ਬੇਰੁਖੀ ਜਿਹੀ ਜ਼ਬਾਨ 'ਚ ਕਿਹਾ, "ਨਹੀਂ, ਨਹੀਂ, ਮੈਥੋਂ ਨਹੀਂ ਅੱਜ ਮਿਲਿਆ ਜਾਣਾ। ਮੈਂ ਤਾਂ ਅੱਜ ਕਈ ਹੋਰਾਂ ਨੂੰ ਮਿਲਣਾ ਏ। ਫੇਰ ਕਦੀ ਵੇਖੀ ਜਾਊ।" ਮੈਂ ਕਿਹਾ ਕਿ ਮੈਂ ਚਾਹ ਬਣਾਉਂਦਾ ਹਾਂ ਕਿਉਂਕਿ ਗੱਲਾਂ ਕਰਦਿਆਂ ਕਾਫ਼ੀ ਦੇਰ ਹੋ ਚੁੱਕੀ ਸੀ। ਪਰ ਉਸਨੇ ਕਿਹਾ ਕਿ ਨਹੀਂ ਕਿਉਂਕਿ ਉਸਨੂੰ ਭੁੱਖ ਕਾਫ਼ੀ ਲੱਗੀ ਹੋਈ ਸੀ। ਇਸ ਲਈ ਉਸਦੀ ਮਰਜ਼ੀ ਅਨੁਸਾਰ ਹੀ ਅਸੀਂ ਪਰੌਂਠੇ ਖਾਣ ਅਤੇ ਚਾਹ ਪੀਣ ਲਈ ਰੇਹੜੀ ਵਾਲੇ ਢਾਬੇ ਵੱਲ ਨੂੰ ਚੱਲ ਪਏ, ਕਮਰੇ ਨੂੰ ਜਿੰਦਾ ਮਾਰ ਕੇ।

## ਉਣੰਜਵਾਂ

ਮੈਂ ਸਨਿਚਰਵਾਰ ਨੂੰ ਸਤਜੀਤ ਦੇ ਇੰਜੀਨੀਅਰਿੰਗ ਕਾਲਜ ਦੇ ਹੋਸਟਲ ਪਹੁੰਚ ਗਿਆ ਸਾਂ ਕਿਉਂਕਿ ਮੈਂ ਭਗਵੰਤ ਨੂੰ ਜਾਂਦੇ ਜਾਂਦੇ ਨੂੰ ਸਤਜੀਤ ਦੇ ਹੋਸਟਲ ਦਾ ਪੂਰਾ ਪਤਾ ਲਿਖ ਦਿੱਤਾ ਸੀ, ਮੈਨੂੰ ਉਮੀਦ ਸੀ ਕਿ ਜ਼ਰੂਰ ਆਵੇਗਾ। ਮੈਂ ਸਾਢੇ ਅੱਠ ਵਜੇ ਉਸਦੇ ਕਮਰੇ ਪਹੁੰਚ ਗਿਆ ਸਾਂ। ਉਸਦੇ ਕਮਰੇ ਦੇ ਦਰਵਾਜ਼ੇ 'ਤੇ ਉਸਦਾ 'ਸਤਜੀਤ ਸਿੰਘ ਘੁੰਮਣ' ਨਾਉਂ ਪੂਰੀ ਤਰ੍ਹਾਂ ਚਮਕ ਰਿਹਾ ਸੀ।

ਜਦੋਂ ਮੈਂ ਅੰਦਰ ਵੜਿਆ ਤਦ ਉਹ ਕੋਈ ਚਿੱਠੀ ਪੜ੍ਹ ਰਿਹਾ ਸੀ। ਮੇਰੇ ਪੁੱਛਣ 'ਤੇ ਉਸਨੇ ਦੱਸਿਆ ਕਿ ਚਿੱਠੀ ਮਾਸੜ ਦੀ, ਯਾਨੀ ਉਸਦੇ ਬਾਪੂ ਜੀ ਦੀ ਸੀ। "ਤੇਰੇ ਬਾਰੇ ਹਰ ਚਿੱਠੀ ਵਿਚ ਅਤੇ ਜਦੋਂ ਭੀ ਮੈਂ ਪਿੰਡ ਜਾਂਦਾ ਹਾਂ, ਪੁੱਛਦੇ-ਗਿੱਛਦੇ ਰਹਿੰਦੇ ਨੇ", ਸਤਜੀਤ ਨੇ ਚਿੱਠੀ ਨੂੰ ਪੜ੍ਹਦੇ ਪੜ੍ਹਦੇ ਹੀ ਅਤੇ ਧਿਆਨ ਹਟਾਏ ਬਗ਼ੈਰ ਦਸਿਆ। "ਅੱਛਾ, ਹੋਰ ਕਿਆ ਲਿਖਿਆ ਏ ?" ਮੈਂ ਪੁੱਛਿਆ। "ਲਿਖਿਆ ਏ ਕਿ ਇਸ ਸਾਲ ਗੁਰੂ ਨਾਨਕ ਦੇਵ ਜੀ ਦੇ ਜਨਮ-ਦਿਹਾੜੇ 'ਤੇ ਪਾਕਿਸਤਾਨ ਜਾ ਕੇ ਆਉਣਾ ਏ, ਮਾਂ ਨੂੰ ਨਾਲ ਲਿਜਾਣਾ ਏ। ਪਾਸਪੋਰਟ ਵਾਸਤੇ ਅਰਜ਼ੀ ਦਿੱਤੀ ਹੋਈ ਹੈ ਅਤੇ ਮੈਂ ਚੰਡੀਗੜ੍ਹ ਵਿਚ ਪੈਰਵੀ ਕਰਾਂ।" "ਯਾਰ, ਮੇਰਾ ਦਿਲ ਭੀ ਪਾਕਿਸਤਾਨ ਦੇ ਪੰਜਾਬ 'ਚ ਘੁੰਮਣ ਫਿਰਨ ਨੂੰ ਬਹੁਤ ਕਰਦਾ ਏ.....ਜੇ ਮੇਰਾ ਭੀ ਪਾਸਪੋਰਟ ਬਣ ਜਾਵੇ ਤਦ ਪੰਜ ਦਰਿਆਵਾਂ ਦੀ ਪੂਰੀ ਧਰਤੀ ਦੇ ਦਰਸ਼ਨ ਤਾਂ ਹੋ ਜਾਣ....." ਮੈਂ ਇੱਛਾ ਪ੍ਰਗਟਾਈ। "ਬੜੀ ਉਮਰ ਐ ਅਜੇ ਅਜਿਹੇ ਕੰਮ ਕਰਨ ਨੂੰ—ਅਜੇ ਬਾਪੂ ਜੀ ਅਤੇ ਬੀਬੀ ਨੂੰ ਹੀ ਜਾ ਕੇ ਆਉਣ



 

ਦਿੰਦੇ ਹਾਂ", ਸਤਜੀਤ ਨੇ ਜੁਆਬ ਦਿੱਤਾ, "ਹੋਰ ਕਿਆ ਲਿਖਿਆ ਐ, ਹੋਰ ?" ਮੈਂ ਪੁੱਛਿਆ। "ਹਾਂ, ਹੀਰਾ ਦੇ ਤਲਾਕ ਦਾ ਦਾਅਵਾ ਕਚਹਿਰੀ ਨੇ ਮਨਜ਼ੂਰ ਕਰ ਲਿਆ ਏ.....ਮਾਂ ਭਾਵੇਂ ਇਸ ਤਰ੍ਹਾਂ ਹੋਣ 'ਤੇ ਕੋਈ ਬਹੁਤੀ ਖ਼ੁਸ਼ ਨਹੀਂ ਐ, ਪੰਤੂ ਦੁਖੀ ਭੀ ਨਹੀਂ ਹੈ। ਅੱਗੇ ਕੁਝ ਨਵੇਂ ਬੀਜਾਂ ਦੀਆਂ ਕਿਸਮਾਂ ਦੀ, ਪੁਛ-ਪ੍ਰਤੀਤ ਕਰਕੇ ਚਿੱਠੀ ਪਾਉਣ ਨੂੰ ਕਿਹਾ ਐ, ਬਾਪੂ ਜੀ ਨੇ.....; ਆਪਣਾ ਨੌਕਰ ਆਪਣੀ ਘਰ ਵਾਲੀ ਨੂੰ ਬਿਨਾ ਕਾਰਨ ਮਾਰ-ਕੁਟ ਕਰਦਾ ਏ.....ਸੋ, ਯਾਨੀ ਬਾਪੂ ਜੀ ਨੇ, ਗੁੱਸੇ ਵਿਚ ਆ ਕੇ ਇਸੇ ਕਰਕੇ ਕੱਲ੍ਹ-ਪਰਸੋਂ ਦੋ ਸੋਟੀਆਂ ਉਹਦੇ ਜੜ ਦਿੱਤੀਆਂ.....ਬਾਕੀ ਪੁੱਛਿਆ ਏ.....ਕੁਲਦੀਪ ਦੀ ਸੁਖ-ਸਾਂਦ ਬਾਰੇ ਵੀ ਲਿਖਣਾ। ਉਹਦੀ ਨੌਕਰੀ ਤਾਂ ਠੀਕ-ਠਾਕ ਹੀ ਚਲਦੀ ਹੋਊ। ਮੈਨੂੰ ਭੀ ਤਾੜਿਆ ਏ ਕਿ ਬਾਹਰ ਘੁੰਮਣ ਦੀ ਬਜਾਇ ਆਪਣਾ ਪੂਰਾ ਧਿਆਨ ਪੜ੍ਹਾਈ 'ਚ ਲਗਾਵਾਂ ਕਿਉਂਕਿ ਇੰਜੀਨੀਅਰਿੰਗ ਕੋਰਸ ਦੀ ਇਹ ਅਖ਼ੀਰਲੀ ਪ੍ਰੀਖਿਆ ਹੀ ਤਾਂ ਰਹਿੰਦੀ ਐ.....। ਬੱਸ.....ਘਰ ਗੇੜਾ ਮਾਰ ਜਾਈਂ, ਜਦੋਂ ਵਿਹਲ ਮਿਲੇ ਇਕ-ਅੱਧ ਦਿਨ ਵਾਸਤੇ।" ਜਦੋਂ ਉਹ ਚਿੱਠੀ ਦੀ ਤਹਿ ਲਗਾ ਕੇ ਲਿਫਾਫੇ ਵਿਚ ਵਾਪਸ ਪਾਉਣ ਲੱਗਾ ਤਦ ਮੈਂ ਬਿਲਕੁਲ ਉਹਦੇ ਕੋਲ ਜਾ ਕੇ ਕਿਹਾ, "ਨੌਕਰੀ ਤਾਂ ਹਾਲ ਦੀ ਘੜੀ ਗਈ ਹੀ ਸਮਝ.....ਸਾਡਾ (ਸਹਾਇਕ) ਦਫ਼ਤਰ, ਮਹਿਕਮੇ ਨੇ ਬੰਦ ਕਰਨ ਦਾ ਫ਼ੈਸਲਾ ਲੈ ਲਿਆ ਹੈ। ਕਹਿੰਦੇ ਐ ਕਿ ਕਾਰ-ਗੁਜ਼ਾਰੀ ਚੰਗੀ ਨਹੀਂ ਸਾਡੇ ਦਫ਼ਤਰ ਦੀ। ਨਾਲੇ ਇਕ ਪ੍ਰਯੋਗ ਦੇ ਵਜੋਂ ਹੀ ਤਾਂ ਇਹ ਦਫ਼ਤਰ ਖੋਲ੍ਹਿਆ ਸੀ। ਪਰ ਸਾਨੂੰ ਭਰੋਸਾ ਦਿਵਾਇਆ ਗਿਆ ਹੈ ਕਿ ਜਦੋਂ ਭੀ ਜ਼ਰੂਰਤ ਪਈ ਤਦ ਮਹਿਕਮਾ ਸਾਨੂੰ ਬੁਲਾਵੇਗਾ ਅਤੇ ਸਾਨੂੰ ਨੌਕਰੀ ਫਿਰ ਮਿਲ ਜਾਵੇਗੀ।" ਮੈਂ ਅਜੇ ਬੋਲ ਹੀ ਰਿਹਾ ਸਾਂ ਕਿ ਸਤਜੀਤ ਚੁੱਪ ਕਰ ਕੇ ਚਾਰਪਾਈ 'ਤੇ ਬੈਠ ਗਿਆ। ਮੈਂ ਕੁਰਸੀ 'ਤੇ ਬੈਠ ਗਿਆ ਅਤੇ ਦਸ ਕੁ ਮਿੰਟ ਅਸੀਂ ਇਸ ਤਰ੍ਹਾਂ ਹੀ ਬੈਠੇ ਰਹੇ। ਸਪੱਸ਼ਟ ਸੀ ਕਿ ਉਸਨੂੰ ਇਹ ਖ਼ਬਰ ਸੁਣ ਕੇ ਨਿਰਾਸਤਾ ਹੋਈ ਸੀ। "ਕੋਈ ਨਹੀਂ, ਇਹ ਨੌਕਰੀ ਵੀ ਅਜਿਹੀ ਹੀ ਸੀ। ਇਹ ਗਈ ਤਾਂ ਹੀ ਕਿਸੇ ਹੋਰ ਵਧੀਆ ਨੌਕਰੀ ਜਾਂ ਕੰਮ ਬਾਰੇ ਸੋਚਾਂਗੇ", ਮੈਂ ਮਨ ਤਕੜਾ ਕਰਕੇ ਬੋਲਿਆ। "ਉਹ ਤਾਂ ਠੀਕ ਹੈ.....ਪਰ ਐਂ ਹੋਣਾ ਨਹੀਂ ਸੀ ਚਾਹੀਦਾ.....ਇਹ ਤਾਂ ਮਾੜੀ ਗੱਲ ਈ ਹੋਈ ਹੈ। ਖ਼ੈਰ! ਅਜੇ ਉਮਰ ਵੀ ਕਿਹੜੀ ਬਹੁਤ ਹੋਗੀ.....ਕੁਝ ਨਾ ਕੁਝ ਤਾਂ ਜ਼ਰੂਰ ਵਧੀਆ ਹੀ ਕਰੇਂਗਾ ਤੂੰ, ਮੈਨੂੰ ਪੱਕਾ ਯਕੀਨ ਹੈ।"

ਅਸੀਂ ਬਾਲਕੋਨੀ ਵਿਚ ਖੜੇ ਖੜੇ ਮੁੰਡੇ ਕੁੜੀਆਂ ਨੂੰ ਸੜਕ 'ਤੇ ਤੁਰਦੇ ਫਿਰਦੇ ਤੱਕਦੇ ਰਹੇ। "ਅੱਜ ਤੇਰਾ ਹੋਰ ਕੋਈ ਪ੍ਰੋਗਰਾਮ ਤਾਂ ਨ੍ਹੀ ਹੈਗਾ ?" ਸਤਜੀਤ ਨੇ ਪੁੱਛਿਆ।

"ਨਹੀਂ, ਕੋਈ ਖ਼ਾਸ ਨ੍ਹੀਂ", ਮੈਂ ਕਿਹਾ।

"ਚੰਗਾ ਅੱਜ ਰਾਤ ਮੇਰੇ ਪਾਸ ਹੀ ਰਹਿ.....ਘੁੱਟ ਘੁੱਟ ਪੀਣ ਦਾ ਪ੍ਰੋਗਰਾਮ ਬਣਾਉਂਦੇ ਹਾਂ", ਸਤਜੀਤ ਨੇ ਕਿਹਾ।

ਮੈਂ ਉਹਦਾ ਕੋਈ ਉੱਤਰ ਨਾ ਦਿੱਤਾ ਪਰ ਅਸੀਂ ਦੋਵੇਂ ਸ਼ਾਮ ਦੇ ਇਸ ਪ੍ਰੋਗਰਾਮ ਬਾਰੇ ਸਹਿਮਤ ਹੀ ਸਾਂ।

..... ..... ..... ..... .....

ਸ਼ਾਮ ਦੇ ਅੱਠ ਕੁ ਹੀ ਵਜੇ ਸਨ ਕਿ ਸਤਜੀਤ ਨੇ ਸ਼ਰਾਬ ਦਾ ਅਧੀਆ ਕੱਢ ਕੇ ਮੇਜ਼ 'ਤੇ ਰੱਖ ਲਿਆ। ਜੱਗ ਵਿਚ ਠੰਢਾ ਪਾਣੀ ਬਹਿਰੇ ਤੋਂ ਪਹਿਲਾਂ ਹੀ ਮੰਗਵਾ ਲਿਆ ਸੀ। ਦੋ ਗਲਾਸ ਮੇਜ਼ 'ਤੇ ਧਰ ਕੇ ਥੋੜ੍ਹੀ ਥੋੜ੍ਹੀ ਸ਼ਰਾਬ ਇਨ੍ਹਾਂ ਵਿਚ ਪਾ ਲਈ। ਅਧੀਏ ਵਿਚੋਂ ਕੇਵਲ ਇਕ ਪੈੱਗ ਹੀ ਪਹਿਲਾਂ ਪੀਤਾ ਹੋਇਆ ਲਗਦਾ ਸੀ। ਕੁਝ ਪਕੌੜੀਆਂ ਅਤੇ ਛੋਲੇ ਛੋਟੀ ਜਿਹੀ



 

ਪਲੇਟ ਵਿਚ ਪਾ ਕੇ ਰਖ ਲਏ, ਸਤਜੀਤ ਨੇ।

"ਚਲੋ ਬਈ, ਸ਼ੁਰੂ ਕਰਦੇ ਹਾਂ", ਸਤਜੀਤ ਨੇ ਮੇਰੇ ਵੱਲ ਨੂੰ ਆਪਣਾ ਗਲਾਸ ਵਧਾ ਕੇ ਕਿਹਾ। ਅਸੀਂ ਹੁਣ ਗਲਾਸਾਂ ਨੂੰ ਇਕ ਦੂਜੇ ਨਾਲ ਖੜਕਾਉਣ ਦੀ ਰੀਤ ਛੱਡ ਦਿੱਤੀ ਸੀ। ਮੈਂ ਦੋ-ਤਿੰਨ ਘੁੱਟਾਂ ਭਰ ਕੇ ਗਲਾਸ ਫਿਰ ਮੇਜ਼ 'ਤੇ ਰੱਖ ਦਿੱਤਾ ਕਿਉਂਕਿ ਧੁੜ-ਧੁੜੀ ਜਿਹੀ ਆ ਗਈ ਸੀ। ਸ਼ਰਾਬ ਨੂੰ ਕਦੀ ਕਦਾਈਂ ਹੀ ਮੂੰਹ ਲਾਉਣ ਕਾਰਨ ਮੈਨੂੰ ਇਹ ਕੰਮ ਅਤੇ ਸਤਜੀਤ ਨੂੰ ਭੀ, ਮੁਸ਼ਕਲ ਹੀ ਲਗਦਾ ਸੀ। ਪਰ ਕਦੀ ਕਦਾਈਂ ਇਉਂ ਮਿਲ ਬੈਠ ਕੇ ਅਤੇ ਸ਼ਰਾਬ ਦੇ ਨਸ਼ੇ ਵਿਚ ਮਿੱਠੀਆਂ ਗੱਲਾਂ ਕਰਨ 'ਚ ਸਾਨੂੰ ਸੁਆਦ ਆਉਂਦਾ ਸੀ।

"ਚੰਗਾ, ਚਲ ਹੁਣ ਤੂੰ ਆਪਣੇ ਪਿੰਡ ਵਾਲੇ ਬਲਵੰਤ ਅਤੇ ਉਹਦੀ ਵਹੁਟੀ ਬਲਵੰਤ ਕੁਰ ਬਾਰੇ ਕੁਝ ਸੁਣਾ", ਮੈਂ ਫਿਰ ਗਲਾਸ ਨੂੰ ਹੱਥ 'ਚ ਫੜਦੇ ਹੋਏ ਸਤਜੀਤ ਨੂੰ ਕਿਹਾ।

"ਉਸ ਜੋੜੀ ਨੂੰ ਯਾਦ ਕਰਕੇ ਭੀ ਮਨ ਪ੍ਰਸੰਨ ਹੋ ਜਾਂਦਾ ਏ। ਬਲਵੰਤ ਕੁਰ ਬੜੀ ਸੁਹਣੀ-ਸੁਨੱਖੀ ਐ ਅਤੇ ਉਸਦਾ ਜਾਦੂ ਆਪਣੇ ਘਰ ਵਾਲੇ 'ਤੇ ਪੂਰੀ ਤਰ੍ਹਾਂ ਚਲਦਾ ਐ।"

"ਬਈ ਔਰਤ ਹੋਵੇ ਤਾਂ ਇਸ ਤਰ੍ਹਾਂ ਦੀ ਹੋਵੇ.....ਬੰਦੇ ਨੂੰ ਕੀਲ ਕੇ ਰਖ ਦੇਵੇ, ਧਰਮ ਨਾਲ। ਮਜਾਲ ਐ ਕਿ ਬੰਦੇ ਦਾ ਪੁੱਤ ਤੋਲਾ-ਮਾਸਾ ਵੀ ਇੱਧਰ-ਉਧਰ ਹੋ ਜਾਵੇ।" ਡੇਢ ਕੁ ਪੈੱਗ ਪੀਣ ਕਰਕੇ ਮੈਨੂੰ ਸਰੂਰ ਜਿਹਾ ਆ ਰਿਹਾ ਸੀ ਅਤੇ ਆਪਣੀ ਯਾਦ-ਸ਼ਕਤੀ ਦੇ ਬਲ 'ਤੇ ਬਲਵੰਤ ਕੁਰ ਦੀ ਤਸਵੀਰ ਮੈਂ ਆਪਣੇ ਮਨ ਦੇ ਸ਼ੀਸ਼ੇ 'ਤੇ ਉਤਾਰੀ। ਫਿਰ ਅਸੀਂ ਹੋਰ ਕਈ ਮੇਰੇ ਪਿੰਡ ਦੀਆਂ ਕੁੜੀਆਂ, ਔਰਤਾਂ ਬਾਰੇ ਸੁਆਦ ਲੈ ਲੈ ਗੱਲਾਂ ਕਰੀ ਗਏ ਅਤੇ ਉੱਚੀ ਨੀਵੀਂ ਸੁਰ ਵਿਚ ਹੱਸਦੇ ਰਹੇ।

"ਤੇਰੇ ਪਿੰਡ ਵਾਲੇ ਪੰਡਤ ਜੀ ਕਿਵੇਂ ਨੇ ?" ਸਤਜੀਤ ਬੋਲਿਆ।

"ਠੀਕ ਠਾਕ ਹੀ ਨੇ। ਮੈਨੂੰ ਤਾਂ ਬਹੁਤ ਹੱਲਾ-ਸ਼ੇਰੀ ਦਿੰਦੇ ਰਹਿੰਦੇ ਨੇ। ਪਤਾ ਨਹੀਂ ਮੇਰੀ ਨੌਕਰੀ ਛੁੱਟਣ ਦੀ ਖ਼ਬਰ ਸੁਣ ਕੇ ਉਨ੍ਹਾਂ ਨੂੰ ਕਿਆ ਲੱਗੂ ?" ਮੈਂ ਕਿਹਾ।

"ਕਿਵੇਂ ਲਗਣਾ ਏ, ਉਨ੍ਹਾਂ ਨੇ ਦੁਨੀਆਂ ਵੇਖੀ ਹੋਏ ਐ। ਨਾਲੇ ਜ਼ਿੰਦਗੀ ਦੀ ਦੌੜ ਤਾਂ ਹਾਲੇ ਸ਼ੁਰੂ ਹੋਈ ਐ। ਉਹ ਹੋਰ ਭੀ ਠੀਕ ਰਸਤਾ ਹੀ ਦੱਸਣਗੇ।" ਸਤਜੀਤ ਨੇ ਹੌਸਲੇ ਨਾਲ ਕਿਹਾ।

"ਤੇਰੀ ਆਪਣੀ ਕਹਾਣੀ ਕਿੰਨੀ ਕੁ ਅੱਗੇ ਵਧੀ ਐ ?" ਮੈਂ ਪੁੱਛਿਆ।

"ਅੱਛਾ, ਅੱਛਾ.....ਤੂੰ 'ਮੇਰੀ' (ਕਰਮਿੰਦਰ) 'ਉਹ' ਬਾਰੇ ਗੱਲ ਪੁੱਛਦਾ ਏਂ.....ਹਾਂ, ਹਾਂ", ਸਤਜੀਤ ਇਉਂ ਬੋਲਿਆ ਜਿਵੇਂ ਮੈਂ ਉਸਨੂੰ ਕੋਈ ਭੁੱਲੀ ਹੋਈ ਗੱਲ ਯਾਦ ਕਰਵਾ ਦਿੱਤੀ ਹੋਵੇ। ਉਸ ਦੇ ਅਜਿਹੇ ਵਤੀਰੇ 'ਤੇ ਮੈਨੂੰ ਅਚੰਭਾ ਹੋਇਆ ਕਿਉਂਕਿ ਮੈਨੂੰ ਉਮੀਦ ਸੀ ਕਿ ਉਹ ਅੱਜ ਆਪਣੇ ਇਸ਼ਕ ਬਾਰੇ ਦਿਲ ਖੋਲ੍ਹ ਕੇ ਗੱਲਾਂ ਕਰੇਗਾ।

"ਠੰਢਾ ਹੀ ਹੋਇਆ ਸਮਝ ਸਾਰਾ ਮਾਮਲਾ.....ਹੋਰ ਅੱਗੇ ਨਹੀਂ ਵਧਿਆ ਕੁਝ ਵੀ। ਹੁਣ ਜਦੋਂ ਵੀ ਉਹ ਮਿਲਦੀ ਐ ਉਹਦਾ ਪਿਉ ਉਹਦੇ ਨਾਲ ਹੀ ਆਉਂਦਾ ਐ। ਲੰਬੀਆਂ ਲੰਬੀਆਂ ਕਹਾਣੀਆਂ ਪਾ ਕੇ, ਆਖ਼ਰ 'ਚ ਉਹ ਵਿੰਗੇ-ਟੇਢੇ ਢੰਗ ਨਾਲ ਇਹ ਕਹਿ ਦਿੰਦਾ ਏ ਕਿ ਮੈਂ ਜਲਦੀ ਤੋਂ ਜਲਦੀ ਕਰਮਿੰਦਰ ਨਾਲ ਵਿਆਹ ਕਰਵਾ ਲਵਾਂ। ਪੂਰਾ ਲਾਲਚੀ ਐ ਉਹਦਾ ਪਿਉ। ਬਾਪੂ ਜੀ ਠੀਕ ਹੀ ਕਹਿੰਦੇ ਸਨ ਅਤੇ ਸੱਚ ਮੰਨ, ਮੈਨੂੰ ਉਨ੍ਹਾਂ ਨੇ ਬਚਾ ਲਿਆ।" ਸਤਜੀਤ ਨੇ ਇਸ ਮਾਮਲੇ ਦਾ ਭੋਗ ਪਾਉਣਾ ਚਾਹਿਆ। ਮੈਂ ਇਹ ਸੁਣ ਕੇ ਪੂਰਾ ਅਚੰਭਿਤ ਹੋ ਗਿਆ ਅਤੇ ਸੋਚਦਾ ਰਿਹਾ ਕਿ ਇਸ ਤਰ੍ਹਾਂ ਭੀ ਇਸ਼ਕ ਦਾ ਅੰਤ ਹੁੰਦਾ ਏ ਅੱਜ-ਕੱਲ੍ਹ ਦੇ ਵਕਤਾਂ ਵਿਚ !!

ਹੁਣ ਤਕ ਅਸੀਂ ਢਾਈ ਢਾਈ ਪੈੱਗ ਪੀ ਚੁੱਕੇ ਸਾਂ ਅਤੇ ਸਰੂਰ ਕਾਫ਼ੀ ਹੋ ਗਿਆ ਸੀ।



 

ਸਾਡੀ ਗੱਲਾਂ ਦੀ ਰਫ਼ਤਾਰ ਧੀਮੀ ਹੋ ਗਈ ਸੀ। ਅਸੀਂ ਕਦੀ ਬਾਲਕੋਨੀ 'ਚ ਆ ਜਾਂਦੇ, ਕਦੀ ਕਮਰੇ 'ਚ ਆ ਕੇ ਫਿਰ ਘੁੱਟ ਘੁੱਟ ਪੀਣ ਲਗ ਜਾਂਦੇ। ਕਿਸੇ ਨੇ ਕਮਰਾ ਖੜਕਾਇਆ, ਸਾਢੇ ਕੁ ਨੌਂ ਵਜੇ। ਸਤਜੀਤ ਨੇ ਦਰਵਾਜ਼ਾ ਖੋਲ੍ਹਿਆ ਅਤੇ ਉਹ ਬੰਦਾ ਝਕਦਾ ਝਕਦਾ ਅੰਦਰ ਆ ਗਿਆ। ਮੈਂ ਉਸਨੂੰ ਪਛਾਣ ਕੇ ਕਿਹਾ, "ਆ ਜਾ ਬਈ, ਆ ਜਾ ਭਗਵੰਤ.....ਸਤਜੀਤ, ਇਹ ਵੀ ਮੇਰਾ ਤੇਰੀ ਤਰ੍ਹਾਂ ਹੀ ਇਕ ਹੋਰ ਮਿੱਤਰ ਐ। ਅਸੀਂ ਉਸੇ ਦਫ਼ਤਰ ਵਿਚ ਇਕੱਠੇ ਹੀ ਕੰਮ ਕਰਦੇ ਰਹੇ ਹਾਂ।" ਮੈਂ ਸਤਜੀਤ ਨੂੰ ਭਗਵੰਤ ਬਾਰੇ ਦਸਿਆ ਅਤੇ ਭਗਵੰਤ ਨੂੰ ਸਤਜੀਤ ਬਾਰੇ। ਭਗਵੰਤ ਨੇ ਆਪਣੇ ਹੱਥ ਵਿਚ ਫੜੀ ਕਿਤਾਬ ਨੂੰ ਮੇਜ਼ 'ਤੇ ਰਖਿਆ ਅਤੇ ਪੱਗੜੀ ਲਾਹ ਕੇ ਪਸੀਨਾ ਸੁਕਾਉਣ ਲਈ ਬਾਲਕੋਨੀ ਵਿਚ ਤੁਰਦਾ ਫਿਰਦਾ ਰਿਹਾ।

"ਆ ਜਾ, ਇਕ ਪੈੱਗ ਲਾ ਲੈ, ਤੂੰ ਵੀ.....ਮੈਨੂੰ ਪਤਾ ਏ ਵੈਸੇ ਕਿ ਤੂੰ ਨਾਂਹ-ਨੁੱਕਰ ਹੀ ਕਰਨੀ ਐ", ਮੈਂ ਉਹਨੂੰ ਪੈੱਗ ਪਾ ਕੇ ਇਸ਼ਾਰਾ ਕਰਦੇ ਹੋਏ ਕਿਹਾ।

"ਨਹੀਂ, ਥੁਹਾਡੇ ਨਾਲ ਬਹਿ ਕੇ ਤਾਂ ਮੈਂ ਜ਼ਰੂਰ ਪੀ ਲਊਂ, ਮੈਂ ਉਂਜ ਭਾਵੇਂ ਇਸ ਤੋਂ ਦੂਰ ਹੀ ਰਹਿੰਦਾ ਹਾਂ.....", ਭਗਵੰਤ ਨੇ ਕਿਹਾ।

"ਨਹੀਂ, ਨਹੀਂ ਅੱਜ ਤਾਂ ਜ਼ਰੂਰ.....ਪਹਿਲੀ ਮੁਲਾਕਾਤ ਤਾਂ ਹੈ, ਆਪਣੀ....." ਸਤਜੀਤ ਭੀ ਵਿਚੋਂ ਬੋਲਿਆ। ਭਗਵੰਤ ਨੇ ਗਲਾਸ ਫੜਿਆ ਅਤੇ ਹੌਲੀ ਹੌਲੀ ਘੁੱਟ ਭਰਨ ਲੱਗ ਪਿਆ। ਮੈਂ ਅਤੇ ਸਤਜੀਤ ਹੁਣ ਕਾਫ਼ੀ ਦੇਰ ਬਾਅਦ ਹੀ ਇਕ ਅੱਧਾ ਘੁੱਟ ਭਰਦੇ ਸਾਂ।

ਜਦੋਂ ਪੰਦਰਾਂ ਕੁ ਮਿੰਟ ਹੋ ਗਏ ਮੈਂ ਭਗਵੰਤ ਨੂੰ ਕਿਹਾ, "ਯਾਰ, ਕੋਈ ਸੁਆਦਲੀ ਜਿਹੀ ਗੱਲ ਸੁਣਾ.....ਜ਼ਨਾਨੀਆਂ ਬਾਰੇ!"

"ਨਹੀਂ, ਨਹੀਂ, ਨਹੀਂ, ਮੈਨੂੰ ਇਸ ਵਿਸ਼ੇ ਬਾਰੇ ਬਹੁਤਾ ਨਹੀਂ ਪਤਾ.....ਰਹਿਣ ਦੇ।" ਉਸਨੇ ਜੁਆਬ ਦਿੱਤਾ।

"ਫਿਰ ਵੀ.....ਨਹੀਂ ਫਿਰ ਵੀ, ਕੁਝ ਤਾਂ ਦੱਸੋ.....ਆਪਣੇ ਇਸ਼ਕ ਬਾਰੇ ਈ ਕੁਛ ਦੱਸ ਦੇ.....", ਸਤਜੀਤ ਨੂੰ ਪੂਰਾ ਨਸ਼ਾ ਹੋ ਗਿਆ ਸੀ।

"ਆਪਾਂ ਕਦੀ ਇਸ਼ਕ-ਉਸ਼ਕ ਨੀਂ ਕੀਤਾ, ਮਿੱਤਰਾ.....ਮੈਂ ਤਾਂ ਹੋਰ ਈ ਮਿੱਟੀ ਦਾ ਬਣਿਆ ਹੋਇਆ ਹਾਂ। ਮੈਂ ਤਾਂ ਲੋਕਾਂ ਦੇ ਦੁਖ-ਦਰਦ ਦੂਰ ਕਰਨ ਬਾਰੇ ਜ਼ਿਆਦਾ ਸੋਚਦਾ, ਪੜ੍ਹਦਾ ਰਹਿੰਦਾ ਹਾਂ। ਮੇਰਾ ਤਾਂ ਇਹੀ ਮਨ-ਭਾਉਂਦਾ ਵਿਸ਼ਾ ਹੈ।" ਭਗਵੰਤ ਨੇ ਸਪੱਸ਼ਟ ਭਾਸ਼ਾ ਵਿਚ ਕਿਹਾ।

ਦਰਵਾਜ਼ਾ ਖੁਲ੍ਹਾ ਹੀ ਸੀ ਅਤੇ ਖਾਣਾ ਦੇਣ ਵਾਲਾ ਮੁੰਡਾ-ਬਹਿਰਾ ਅੰਦਰ ਆ ਕੇ ਕਹਿਣ ਲੱਗਾ, "ਬਾਈ ਜੀ ਖਾਣਾ ਖਾਣ ਵਾਲੇ ਹਾਲ ਵਿਚ ਆ ਕੇ ਖਾਉਗੇ ਜਾਂ ਇਥੇ ਹੀ ਲੈ ਆਵਾਂ ?"

"ਨਹੀਂ, ਅਸੀਂ ਹਾਲ 'ਚ ਈ ਆਵਾਂਗੇ ਅਤੇ ਖਾਣ ਵਾਲੇ ਅਸੀਂ ਤਿੰਨ ਜਣੇ ਆਂ, ਸਭ ਕੁਝ ਵਧੀਆ ਹੋਣਾ ਚਾਹੀਦਾ ਐ।" ਸਤਜੀਤ ਨੇ ਮੁੰਡੇ ਨੂੰ ਬੋਲਿਆ। ਸਰੂਰ ਕਾਫ਼ੀ ਹੋ ਜਾਣ ਕਰਕੇ ਮੈਨੂੰ ਅਤੇ ਸਤਜੀਤ ਨੂੰ ਮੁੰਡੇ ਨਾਲ ਹਾਸਾ-ਠੱਠਾ ਕਰਨ ਦੀ ਸੁੱਝੀ।

"ਜੇ ਖਾਣਾ ਵਧੀਆ ਨਾ ਹੋਇਆ, ਸੋਚ ਲਈਂ ਹੱਡ ਤੋੜ ਦਿਆਂਗੇ ਤੇਰੇ।" ਸਤਜੀਤ ਝੂਠੀ ਮੂਠੀ ਹੀ ਗੰਭੀਰ ਹੋ ਕੇ ਕਹਿਣ ਲੱਗਾ।

ਮੁੰਡਾ ਕਿਸੇ ਪਹਾੜੀ ਇਲਾਕੇ ਦਾ ਸੀ ਅਤੇ ਸਾਡੀ ਮਸਖਰੀ ਨੂੰ ਸਮਝ ਕੇ ਖੜਾ ਖੜਾ ਹੱਸਦਾ ਰਿਹਾ ਅਤੇ ਕਹਿਣ ਲੱਗਾ, "ਮੇਰੇ ਤਾਂ ਹੱਡ ਵੀ ਬਹੁਤੇ ਨੀ, ਕਿਆ ਤੋੜੋਗੇ, ਕਿਆ ਛੱਡੋਗੇ।"

"ਅੱਛਾ, ਜਾਹ, ਜਾ ਕੇ ਮੇਜ਼ 'ਤੇ ਖਾਣਾ ਲਗਾ, ਰਾਜ-ਮਾਂਹ ਜ਼ਰੂਰ ਰੱਖੀਂ, ਅੱਛਾ", ਸਤਜੀਤ ਨੇ ਫਿਰ ਕਿਹਾ।



 

ਭਗਵੰਤ ਥੋੜ੍ਹਾ ਗੰਭੀਰ ਹੋ ਕੇ ਬੋਲਿਆ, "ਹੱਡ ਤੁਸੀਂ ਇਸ ਗ਼ਰੀਬ ਦੇ ਹੀ ਤੋੜਨੇ ਐ, ਹੋਰ ਥੁਹਾਨੂੰ ਕੋਈ ਮਗਰ-ਮੱਛ ਨ੍ਹੀ ਮਿਲਿਆ ਹੱਡ ਜਾਂ ਦੰਦ ਤੋੜਨ ਵਾਸਤੇ ?.....ਕੰਟੀਨ (ਹੋਟਲ) ਦੇ ਠੇਕੇਦਾਰ ਨੂੰ ਹੀ ਲੈ ਲਓ.....। ਕਿਵੇਂ ਇਨ੍ਹਾਂ ਮੁੰਡਿਆਂ ਦਾ ਖ਼ੂਨ ਚੂਸਦਾ ਏ।"

"ਤੂੰ ਤਾਂ ਹੋਰ ਪਾਸੇ ਨੂੰ ਹੀ ਗੱਲ ਲੈ ਗਿਆਂ, ਮਿੱਤਰਾ! ਅਸੀਂ ਤਾਂ ਹੱਸ ਰਹੇ ਹਾਂ", ਮੈਂ ਭਗਵੰਤ ਵਲ ਨੂੰ ਮੂੰਹ ਕਰ ਕੇ ਬੋਲਿਆ।

ਅਸੀਂ ਕਮਰੇ ਨੂੰ ਤਾਲਾ ਮਾਰ ਕੇ, ਪੌੜੀਆਂ ਉਤਰ ਕੇ ਖਾਣੇ ਵਾਲੇ ਹਾਲ ਵੱਲ ਨੂੰ ਤੁਰ ਪਏ। ਰੇਡੀਓ 'ਤੇ ਕੋਈ ਗਾ ਰਹੀ ਸੀ:

ਉੱਡ-ਪੁਡ ਜਾਓ ਚਿੜੀਓ
ਆਲ੍ਹਣੇ ਬਣਾਓ ਚਿੜੀਓ.....।

## ਪੰਜਾਹਵਾਂ

ਮੈਨੂੰ ਪਿੰਡ ਰਹਿੰਦਿਆਂ ਤਿੰਨ ਕੁ ਮਹੀਨੇ ਹੋ ਗਏ ਸਨ। ਚੰਡੀਗੜ੍ਹ ਭੀ ਪੰਦਰਾਂ-ਵੀਹਾਂ ਦਿਨਾਂ ਵਿਚ ਜਾ ਹੀ ਆਉਂਦਾ ਸਾਂ। ਭਗਵੰਤ ਨੂੰ ਚਿੱਠੀ ਲਿਖਦਾ ਸਾਂ ਅਤੇ ਉਹ ਭੀ ਉਸੇ ਦਿਨ ਚੰਡੀਗੜ੍ਹ ਆ ਜਾਇਆ ਕਰਦਾ ਸੀ। ਦੋ-ਤਿੰਨ ਰਾਤਾਂ ਰਹਿ ਕੇ ਸਾਹਿਤ, ਸਮਾਜਿਕ ਅਛਾਈਆਂ ਬੁਰਾਈਆਂ ਬਾਰੇ ਗੱਲਾਂ ਕਰਦੇ ਥੱਕ ਕੇ ਅਸੀਂ ਦੋ-ਤਿੰਨ ਵਜੇ ਸੌਂਇਆਂ ਕਰਦੇ ਸਾਂ। ਔਰਤਾਂ, ਕੁੜੀਆਂ, ਲਿਖਾਰੀਆਂ ਬਾਰੇ ਭੀ ਬਹਿਸਾਂ ਕਰਦੇ ਰਹਿੰਦੇ। ਭਗਵੰਤ ਨੂੰ ਪੂਰਾ ਵਿਸ਼ਵਾਸ ਸੀ ਕਿ ਕ੍ਰਾਂਤੀ ਜ਼ਰੂਰ ਆਵੇਗੀ ਅਤੇ ਫਿਰ ਇਹ ਦੁਨੀਆਂ ਹਰੀ-ਭਰੀ, ਦੁਖਾਂ ਰਹਿਤ, ਝੂਠ-ਫਰੇਬ ਤੋਂ ਰਹਿਤ ਹੋ ਜਾਵੇਗੀ।

ਕਿਉਂਕਿ ਮੈਂ ਚੰਡੀਗੜ੍ਹ ਬਹੁਤੀ ਦੇਰ ਨਹੀਂ ਸਾਂ ਰਿਹਾ, ਮੈਨੂੰ ਪਿੰਡ ਦਾ ਨਿਤਨੇਮ ਫਿਰ ਤੋਂ ਸ਼ੁਰੂ ਕਰਨ ਵਿਚ ਕੋਈ ਮੁਸ਼ਕਲ ਨਾ ਆਈ। ਨਾਵਲ ਜਾਂ ਕੋਈ ਸਾਹਿਤਕ ਆਲੋਚਨਾ ਦੀ ਕਿਤਾਬ ਪੜ੍ਹਨੀ ਸ਼ੁਰੂ ਕਰ ਦਿੰਦਾ; ਸੰਝ ਨੂੰ ਕਿਸੇ ਦਿਨ ਰਹਰਾਸਿ ਦਾ ਪਾਠ ਭੀ ਕਰਦਾ ਅਤੇ ਨਾਲ ਹੀ ਕੀਰਤਨ ਸੋਹਿਲਾ ਭੀ ਪੜ੍ਹਦਾ। ਪੰਡਤ ਜੀ ਨੂੰ ਦਸ-ਬਾਰਾਂ ਦਿਨਾਂ ਵਿਚ ਜ਼ਰੂਰ ਮਿਲਦਾ। ਉਹ ਹਰ ਵਾਰ ਕੋਈ ਨਾ ਕੋਈ ਪੱਲੇ ਬੰਨਣ ਵਾਲੀ ਗੱਲ ਦੱਸਦੇ , ਪ੍ਰੰਤੂ ਜ਼ਿਆਦਾ ਉਹ ਇਹ ਹੀ ਕਹਿੰਦੇ ਕਿ ਅਜਿਹੀਆਂ ਨੌਕਰੀਆਂ ਦੇ ਛੁੱਟ ਜਾਣ ਦੀ ਪਰਵਾਹ ਮੈਂ ਨਾ ਕਰਾਂ ਕਿਉਂਕਿ ਮੈਨੂੰ ਤਾਂ ਕੋਈ ਹੋਰ ਵਧੀਆ ਨੌਕਰੀ ਮਿਲੂ ਜਾਂ ਮੈਂ ਹੋਰ ਕੋਈ ਜ਼ਿਆਦਾ ਆਮਦਨ ਵਾਲਾ ਅਤੇ ਮਹੱਤਵ ਵਾਲਾ ਕੰਮ ਹੀ ਕਰੂੰਗਾ। ਉਨ੍ਹਾਂ ਦਾ ਮੇਰੇ ਵਿਚ ਇਤਨਾ ਵਿਸ਼ਵਾਸ ਵੇਖ ਕੇ ਮੇਰਾ ਇਰਾਦਾ ਵੱਡੀਆਂ ਪੁਲਾਂਘਾਂ ਭਰਨ ਲਈ ਦ੍ਰਿੜ੍ਹ ਹੋ ਜਾਂਦਾ। ਬਲਰਾਮ ਸ਼ਰਮਾ ਕਦੀ ਕਦੀ ਮਿਲਦਾ, ਜਦ ਮਿਲਦਾ ਭੀ ਤਦ ਸਿਰ 'ਤੇ ਸਾਫ਼ਾ ਬੰਨ੍ਹਿਆ ਹੁੰਦਾ ਅਤੇ ਗਾਂ ਜਾਂ ਮੱਝ ਵਾਸਤੇ ਜਾਂ ਤਾਂ ਬਾਹਰ ਵਾਲੇ ਕੋਠੇ ਤੋਂ ਤੂੜੀ ਲੈਣ ਜਾ ਰਿਹਾ ਹੁੰਦਾ ਜਾਂ ਖੇਤ ਵਿਚੋਂ ਚਰ੍ਹੀ ਵੱਢਣ ਲਈ। ਉਸਨੂੰ ਕਬੀਲਦਾਰੀ ਨੇ ਦਬਾ ਲਿਆ ਲਗਦਾ ਸੀ। ਹਾਂ, ਇੰਦਰ ਪ੍ਰਤਾਪ ਦਾ ਮੁੰਡਾ.....ਦੇਸ਼ ਦੇ ਇਕ ਬਹੁਤ ਹੀ ਵਧੀਆ ਇੰਜੀਨੀਅਰਿੰਗ ਕਾਲਜ 'ਚ ਦਾਖਲ ਹੋ ਗਿਆ ਸੀ। ਹੁਣ ਮੇਰੀ ਭਾਵੇਂ ਇੰਦਰ ਪ੍ਰਤਾਪ ਨਾਲ ਕਦੀ ਗੱਲ ਨਹੀਂ



 

ਸੀ ਹੋਈ ਪਰ ਹੁਣ ਮੈਨੂੰ ਉਹ ਕਾਫ਼ੀ ਖ਼ੁਸ਼ ਨਜ਼ਰ ਆਉਂਦਾ ਸੀ, ਸਾਈਕਲ ਚਲਾਉਂਦਾ ਹੋਇਆ। ਬਾਪੂ ਮੇਰੇ ਨਾਲ ਘੰਟਾ ਘੰਟਾ ਗੱਲਾਂ ਕਰਦਾ ਰਹਿੰਦਾ ਅਤੇ ਦੁਨੀਆਂ ਵਿਚ ਹੁਸ਼ਿਆਰੀ ਨਾਲ ਵਿਚਰਨ ਲਈ ਵਾਰ ਵਾਰ ਨਸੀਹਤਾਂ ਦਿੰਦਾ। ਪਰ ਉਹਨੂੰ ਅੱਜ-ਕੱਲ੍ਹ ਗੁੱਸਾ ਬਹੁਤ ਆਉਂਦਾ ਸੀ; ਮੱਝਾਂ ਨੂੰ ਅਤੇ ਵੱਛੇ ਨੂੰ ਬਿਨਾ ਵਜ੍ਹਾ ਹੀ ਕੁੱਟ ਸੁਟਦਾ....."ਮੈਂ ਤਾਂ ਸਿੱਧੇ ਕਰਦੂੰ, ਕਿਆ ਸਮਝ ਲਿਆ ਤੁਸੀਂ.....ਚੁੱਪ-ਚਾਪ ਕਰਕੇ ਦਾਣਾ-ਫੱਕਾ, ਕੱਖ-ਕੰਡਾ ਖਾਈ ਜਾਓ ਨਹੀਂ ਤਾਂ ਦਊਂ ਕਸਾਈਆਂ ਦੇ.....ਅੱਛਾ !!" ਬੁੜ-ਬੁੜਾਉਂਦਾ ਰਹਿੰਦਾ। ਆਪਣਾ ਬਚਾਅ ਕਰਕੇ ਰਖਣਾ ਚਾਹੀਦਾ ਹੈ.....ਲੋਕਾਂ ਨੂੰ ਜੁਆਨ ਅਤੇ ਪੜ੍ਹਿਆ ਲਿਖਿਆ ਬੰਦਾ ਅੱਖਾਂ 'ਚ ਰੜਕਦਾ ਐ.....ਆਪਣਾ ਬਚਾਉ, ਬੱਸ ! ਆਪਣੇ ਖੇਤ ਵਿਚ ਉਸਨੇ ਹੁਣ ਦੋ ਅੰਬ ਦੇ ਬੂਟੇ, ਇਕ ਅਨਾਰਾਂ ਦਾ ਅਤੇ ਇਕ ਮਾਲਟੇ ਦਾ ਲਗਾ ਦਿੱਤਾ ਸੀ। ਉਹ ਇਨ੍ਹਾਂ ਬੂਟਿਆਂ ਨੂੰ ਪੰਦਰਾਂ ਕੁ ਦਿਨਾਂ ਬਾਅਦ ਦੋ ਪੀਪਿਆਂ ਦੀ ਬਹਿੰਗੀ ਨਾਲ ਕੋਲ ਹੀ ਵਹਿੰਦੀ ਨਦੀ 'ਚੋਂ ਪਾਣੀ ਪਾਉਂਦਾ ਰਹਿੰਦਾ। ਉਸਨੂੰ ਪੂਰੀ ਆਸ ਸੀ ਕਿ ਦੋ-ਤਿੰਨ ਸਾਲਾਂ 'ਚ ਇਨ੍ਹਾਂ ਨੂੰ ਫਲ ਪੈਣਾ ਸ਼ੁਰੂ ਹੋ ਜਾਊ। "ਹੁਣ ਤਾਂ ਤੂੰ ਜਦੋਂ ਬੰਬੀ ਲਗਵਾਏਂਗਾ ਖੇਤ 'ਚ ਉਦੋਂ ਹੀ ਇਥੇ, ਕਣਕ ਬੀਜੂੰਗਾ। ਪਰ ਤੂੰ ਅੱਜ-ਕੱਲ੍ਹ ਵਿਹਲਾ ਹੋਣ ਕਰਕੇ ਦਿਲ ਛੋਟਾ ਨਾ ਕਰੀਂ.....ਮੈਂ ਸਭ ਸੰਭਾਲ ਲਊਂ ਜਦ ਤਕ ਤੂੰ ਕਿਧਰੇ ਚੰਗੀ ਜਗ੍ਹਾ ਨਹੀਂ ਲਗਦਾ....." ਉਹ ਮੈਨੂੰ ਕਹਿੰਦਾ। ਬੇਬੇ ਭੀ ਜਿਵੇਂ ਭਾਂਡਿਆਂ ਨਾਲ ਲੜਦੀ ਜਿਹੀ ਰਹਿੰਦੀ। ਆਪ ਭਾਵੇਂ ਉਹ ਗਲੀ 'ਚ ਲੰਘਦਿਆਂ ਨਿਆਣਿਆਂ ਨੂੰ ਬਿਨਾ ਵਜ੍ਹਾ ਹੀ ਤਾੜਦੀ ਰਹਿੰਦੀ ਅਤੇ ਉਨ੍ਹਾਂ ਦੀਆਂ ਮਾਵਾਂ ਨੂੰ ਬੁਰਾ ਭਲਾ ਦੱਸਦੀ, ਪਰ ਬਾਪੂ ਨੂੰ 'ਤੂੰ ਡੰਗਰਾਂ ਤੇ ਨਾ ਐਵੇਂ ਗੁੱਸਾ ਕੱਢੀ ਜਾਇਆ ਕਰ' ਵਾਰ ਵਾਰ ਸੁਣਾਉਂਦੀ। ਬਾਪੂ 'ਤੇ ਉਂਜ ਉਸਦੇ ਕਹੇ-ਸੁਣੇ ਦਾ ਕੋਈ ਭੀ ਅਸਰ ਨਾ ਹੁੰਦਾ।

ਮੇਰੇ ਵਿਚ ਇਨ੍ਹਾਂ ਤਿੰਨਾਂ ਮਹੀਨਿਆਂ 'ਚ ਇਕ ਅਜਿਹੀ ਤਬਦੀਲੀ ਆਈ ਸੀ ਜਿਸ ਦੀਆਂ ਜੜ੍ਹਾਂ ਅਚੇਤ-ਮਨ 'ਚ ਹੀ ਕਹੀਆਂ ਜਾ ਸਕਦੀਆਂ ਨੇ। ਮੈਂ ਜਦੋਂ ਦਸ-ਗਿਆਰਾਂ ਸਾਲਾਂ ਦਾ ਸਾਂ ਤਦ ਮੈਂ ਬੇਬੇ ਦੇ ਸੰਦੂਕ ਦੇ ਉੱਪਰ ਇਕ ਕੁਹਾੜੀ ਪਈ ਵੇਖਿਆ ਕਰਦਾ ਸਾਂ। ਮੈਨੂੰ ਇਹ ਭਾਉਂਦੀ ਸੀ ਅਤੇ ਮੈਂ ਕਦੀ ਕਦੀ ਇਸਨੂੰ ਲਾਹ ਕੇ ਵੇਖਦਾ ਸਾਂ ਅਤੇ ਪੜ੍ਹਨ ਲਗਿਆਂ ਆਪਣੇ ਪਾਸ ਰੱਖ ਲੈਂਦਾ ਸਾਂ। ਬੇਬੇ ਜਦੋਂ ਭੀ ਇਸ ਕੁਹਾੜੀ ਨੂੰ ਮੇਰੇ ਹੱਥ ਵਿਚ ਵੇਖਦੀ ਤਦ ਝੱਟ ਫੜ ਕੇ ਸੰਦੂਕ ਦੇ ਉੱਪਰ ਰੱਖ ਦਿੰਦੀ ਅਤੇ ਕਹਿੰਦੀ "ਨਾਂਹ, ਇਹ ਖੇਲ੍ਹਣ ਵਾਲੀ ਚੀਜ਼ ਨਹੀਂ ਐ।" ਪਰ ਮੈਂ ਇਸ ਕੁਹਾੜੀ ਨੂੰ ਸਵੇਰੇ ਸ਼ਾਮ ਆਪਣੇ ਨਾਲ ਹੀ ਰੱਖਣ ਲੱਗ ਪਿਆ ਸਾਂ ਅੱਜ-ਕੱਲ੍ਹ। ਇਸ ਨੂੰ ਮੈਂ ਪੱਥਰ 'ਤੇ ਘਸਾ ਕੇ ਥੋੜ੍ਹਾ ਤਿੱਖਾ ਭੀ ਕਰ ਲਿਆ ਸੀ। ਬਾਪੂ ਨੇ ਮੈਨੂੰ ਬਚਪਨ ਵਿਚ ਹੀ ਦਸਿਆ ਸੀ ਕਿ ਇਹ ਕੁਹਾੜੀ ਬਾਬੇ ਦੇ ਵੇਲਿਆਂ ਦੀ ਸੀ। ਉਸ ਜ਼ਮਾਨੇ 'ਚ ਜੰਗਲ-ਬੇਲੇ ਬਹੁਤ ਹੁੰਦੇ ਸਨ, ਇਸ ਲਈ ਬਾਬਾ ਬਘਿਆੜਾਂ ਆਦਿ ਦੇ ਡਰ ਕਾਰਨ ਇਸ ਨੂੰ ਆਪਣੇ ਨਾਲ ਹੀ ਰੱਖਦਾ ਸੀ ਜਦੋਂ ਭੀ ਉਹਨੂੰ ਅੰਦਰ-ਬਾਹਰ ਕੰਮ ਕਰਨ ਲਈ ਜਾਣਾ ਪੈਂਦਾ ਸੀ। ਹਥਿਆਰ ਰੱਖਣਾ ਲੋਕਾਂ ਦੀ ਆਦਤ ਭੀ ਸੀ, ਉਦੋਂ। ਮੈਂ ਭੀ ਹੁਣ ਜਦੋਂ ਸਵੇਰੇ ਜੰਗਲ-ਪਾਣੀ ਨੂੰ ਜਾਂਦਾ ਜਾਂ ਸੰਝ ਵੇਲੇ ਉਂਜ ਹੀ ਘੁੰਮਣ ਫਿਰਨ ਪਹਿਆਂ 'ਤੇ ਜਾਂ ਖੇਤਾਂ ਦੀਆਂ ਵੱਟਾਂ 'ਤੇ ਤੁਰਦਾ ਫਿਰਦਾ ਇਸ ਕੁਹਾੜੀ ਨੂੰ ਆਪਣੇ ਨਾਲ ਹੀ ਰਖਦਾ। ਕੁਹਾੜੀ ਦੀ ਸ਼ਕਲ ਅਜਿਹੀ ਸੀ ਕਿ ਇਸਨੂੰ ਕਿਸੇ ਨਾਲ ਲੜਾਈ ਲਈ ਨਹੀਂ ਸੀ ਵਰਤਿਆ ਜਾ ਸਕਦਾ, ਹਥਿਆਰ ਵਜੋਂ। ਮੈਂ ਸਵੇਰ ਵੇਲੇ ਦਾਤਣਾਂ ਇਹਦੇ ਨਾਲ ਵੱਢਦਾ ਪਹਿਆਂ 'ਤੇ ਜਾਂ ਸ਼ਾਮਲਾਟਾਂ 'ਚ ਖੜੀਆਂ ਕਿੱਕਰਾਂ ਤੋਂ।

ਘੋਨੂੰ, ਮੇਰਾ ਮੁੰਡਾ, ਅਜੇ ਅਸੀਂ ਸਕੂਲ ਨਹੀਂ ਸੀ ਪਾਇਆ। ਜਦੋਂ ਮੈਂ ਕਿਤਾਬ ਪੜ੍ਹਦਾ, ਉਹ ਮੇਰੇ ਪਾਸ ਆ ਕੇ ਇਧਰ-ਉਧਰ ਦੀਆਂ ਗੱਲਾਂ ਕਰਦਾ....."ਮੈਂ ਵੀ ਪੜ੍ਹੂੰਗਾ, ਮੈਂ ਵੀ ਪੜ੍ਹੂੰਗਾ",



 

ਕਹਿੰਦਾ ਕਹਿੰਦਾ ਮੇਰੇ ਕੰਨ ਖਾ ਲੈਂਦਾ। ਮੈਂ ਉਹਨੂੰ ਤਿੰਨ ਚਾਰ ਵਾਰ ਉਹਦੀ ਨਾਨੀ ਨੂੰ ਮਿਲਾ ਲਿਆਇਆ ਸਾਂ। ਇਨ੍ਹੀਂ ਦਿਨੀਂ ਮੈਂ ਰਿਸਾਲਿਆਂ ਅਤੇ ਕਿਤਾਬਾਂ ਨੂੰ ਹੋਰ ਭੀ ਗਹੁ ਨਾਲ ਅਤੇ ਦਿਲਚਸਪੀ ਨਾਲ ਪੜ੍ਹਦਾ ਸਾਂ। ਭਾਵੇਂ ਸਤਜੀਤ ਅਤੇ ਪੰਡਤ ਜੀ ਨੇ ਕਈ ਵਾਰ ਮੈਨੂੰ ਸਮਝਾਣ ਦੀ ਕੋਸ਼ਿਸ਼ ਕੀਤੀ ਸੀ ਕਿ ਜ਼ਿੰਦਗੀ ਦੀ ਦੌੜ 'ਚ ਸਫਲ ਹੋਣ ਲਈ ਐਨੀਆਂ ਕਿਤਾਬਾਂ ਪੜ੍ਹਨ ਦੀ ਉੱਕੀ ਹੀ ਜ਼ਰੂਰਤ ਨਹੀਂ ਸੀ। ਪਰ ਮੇਰਾ ਮਨ ਨਾ ਮੁੜਦਾ ਅਤੇ ਮੈਨੂੰ ਕਿਤਾਬਾਂ ਪੜ੍ਹ ਕੇ ਬਹੁਤ ਅਨੰਦ ਮਿਲਦਾ ਅਤੇ ਮੇਰਾ ਸਵੈ-ਵਿਸ਼ਵਾਸ ਵਧਦਾ ਰਹਿੰਦਾ।

ਉਸ ਦਿਨ ਮੈਂ ਸੰਝ ਦੀ ਰੋਟੀ ਖਾ ਕੇ ਕੁਹਾੜੀ ਫੜ ਕੇ ਬਾਹਰ ਖੇਤਾਂ ਵਲ ਨੂੰ ਨਿਕਲ ਪਿਆ। ਸੂਰਜ ਛਿਪੇ ਨੂੰ ਅੱਧਾ ਕੁ ਘੰਟਾ ਹੀ ਹੋਇਆ ਸੀ। ਖੇਤਾਂ ਵਿਚੋਂ ਮੱਕੀ ਦੀ ਫ਼ਸਲ ਪੂਰੀ ਤਰ੍ਹਾਂ ਕੱਟ ਲਈ ਹੋਈ ਸੀ; ਕੇਵਲ ਚਰ੍ਹੀਆਂ, ਕਮਾਦ, ਮੂੰਗਫਲੀ ਜਾਂ ਕਿਧਰੇ ਕਿਧਰੇ ਪਛੇਤੇ ਧਾਨ (ਚਾਵਲ) ਦੀਆਂ ਫਸਲਾਂ ਖੜੀਆਂ ਸਨ। ਮੈਂ ਪਿੰਡੋਂ ਕਾਫ਼ੀ ਦੂਰ ਨਿਕਲ ਕੇ ਅੱਜ ਹੀ ਕੱਲ੍ਹ ਪਰਸੋਂ ਵਾਸਤੇ ਦਾਤਣਾਂ ਵੱਢਣੀਆਂ ਚਾਹੁੰਦਾ ਸਾਂ, ਕਿਉਂਕਿ ਮੈਂ ਆਉਣ ਵਾਲੇ ਇਕ ਦੋ ਦਿਨਾਂ ਵਿਚ ਫਿਰ ਚੰਡੀਗੜ੍ਹ ਜਾਣਾ ਚਾਹੁੰਦਾ ਸਾਂ। ਮੈਂ ਉਨ੍ਹਾਂ ਹੀ ਕਿੱਕਰਾਂ ਦੇ ਝੁੰਡ 'ਚ ਜਾ ਕੇ ਖੜਾ ਹੋਇਆ ਜਿਥੋਂ ਮੈਂ ਆਮ ਤੌਰ 'ਤੇ ਦਾਤਣਾਂ ਵੱਢਦਾ ਹੁੰਦਾ ਸਾਂ। ਇਹ ਕਿੱਕਰਾਂ ਕੁਝ ਪਹੇ 'ਤੇ ਅਤੇ ਕੁਝ ਖੇਤ ਦੀ ਨੁੱਕਰ 'ਤੇ ਖੜ੍ਹੀਆਂ ਸਨ। ਦੋ ਕੁ ਖੇਤ ਛੱਡ ਕੇ ਇਕ ਖੇਤ ਵਿਚ ਦੋ ਕਿੱਕਰਾਂ, ਇਕ ਬੇਰੀ ਅਤੇ ਇਕ ਫਲਾਹੀ ਦੇ ਦਰੱਖ਼ਤ ਨੇ ਨਿੱਕੀ ਜਿਹੀ ਝਿੜੀ ਬਣਾਈ ਹੋਈ ਸੀ। ਜਿਥੋਂ ਮੈਂ ਦਾਤਣਾਂ ਵੱਢ ਰਿਹਾ ਸਾਂ ਅਤੇ ਇਸ ਝਿੜੀ ਵਿਚਕਾਰਲਿਆਂ ਖੇਤਾਂ ਵਿਚ ਛਿੱਦੀ ਛਿੱਦੀ ਚਰ੍ਹੀ ਖੜੀ ਸੀ। ਮੈਂ ਦਾਤਣਾਂ ਵੱਢ ਕੇ ਉਨ੍ਹਾਂ ਨੂੰ ਠੀਕ-ਠਾਕ ਦਾਤਣਾਂ ਦੀ ਸ਼ਕਲ ਦੇਣ ਵਿਚ ਰੁਝਿਆ ਹੋਇਆ ਸਾਂ ਕਿ ਇਸ ਝਿੜੀ ਵਲੋਂ ਮੈਨੂੰ ਦੋ ਬੰਦੇ ਆਪਸ 'ਚ ਉੱਚੀ ਉੱਚੀ ਗੱਲਾਂ ਕਰਦੇ ਸੁਣਾਈ ਦਿੱਤੇ। ਜਿਵੇਂ ਉਨ੍ਹਾਂ ਦੇ ਅੱਧ-ਪਚੱਧੇ ਵਾਕ ਸੁਣਾਈ ਦਿੰਦੇ ਸਨ ਅਤੇ ਜ਼ੁਬਾਨ ਉਖੜੀ ਹੋਈ ਸੀ, ਉਸ ਤੋਂ ਮੈਂ ਅਨੁਮਾਨ ਲਗਾਇਆ ਉਹ ਸ਼ਰਾਬ ਪੀ ਰਹੇ ਸਨ।

"ਓਏ ਬੱਸ.....ਹੁਣ ਬਸ ਕਰ ਦਿੰਨੇ ਆਂ.....ਓਹ.....ਆ ਗਿਆ ਐ.....ਦਾਤਣਾਂ, .....ਓਨੇ ਦਾਤਣਾਂ ਵੱਢ ਵੀ ਲਈਆਂ ਨੇ। ਓ.....ਕੋਈ ਨ੍ਹੀਂ; ਕੋਈ.....ਨ੍ਹੀਂ.....ਇਕ, ਇਕ ਹਾੜਾ ਹੋਰ ਲਾ.....ਐਂ ਨੀ ਸੁਆਦ.....ਆਉਂਦਾ.....ਆਉਂਦਾ.....ਹਾਂ। ਪਰ ਅੱਜ.....ਇਹਨੂੰ.....ਇਹਨੂੰ.....ਜਾਣ ਨ੍ਹੀਂ ਦੇਣਾ.....ਪੁਲਸ.....ਕਚਹਿਰੀਆਂ ਸਭ ਭੁਗਤ ਲਾਂ'ਗੇ.....।" ਫਿਰ ਲਗਿਆ ਕਿ ਉਨ੍ਹਾਂ ਨੇ ਗਲਾਸਾਂ ਵਿਚ ਹੋਰ ਸ਼ਰਾਬ ਪਾ ਲਈ ਸੀ ਅਤੇ ਥੋੜ੍ਹਾ ਥੋੜ੍ਹਾ ਹੱਸ ਰਹੇ ਸਨ। ਹੁਣ ਹਨੇਰਾ ਭੀ ਕਾਫ਼ੀ ਹੋ ਚੁੱਕਾ ਸੀ ਪਰ ਫਿਰ ਭੀ ਔਰਤ ਅਤੇ ਮਰਦ ਨੂੰ ਪਛਾਣਿਆ ਜਾ ਸਕਦਾ। ਮੇਰਾ ਦਿਲ ਤੇਜ਼ ਤੇਜ਼ ਧੜਕਣ ਲਗ ਪਿਆ ਕਿਉਂਕਿ ਮੈਂ ਡਰਿਆ ਹੋਇਆ ਚੰਗੀ ਤਰ੍ਹਾਂ ਸਮਝ ਗਿਆ ਸਾਂ ਕਿ ਉਹ ਮੈਨੂੰ ਹੀ ਨੁਕਸਾਨ ਕਰਨ ਦੀ ਵਿਉਂਤ ਬਣਾ ਰਹੇ ਸਨ।

"ਸਾਥੋਂ ਦੋ ਕੁ ਜਮਾਤਾਂ.....ਪਿਛੇ ਪੜ੍ਹਦਾ.....ਹੁੰਦਾ ਤਾ.....ਮੈਨੂੰ ਇਹ.....ਸਾਲਾ ਕਦੇ ਚੰਗਾ..... ਨੀ ਲੱਗਿਆ.....,"

ਇਕ ਬੋਲ ਰਿਹਾ ਸੀ, "ਮੇਰੀ ਬਹੂ.....ਕਹਿੰਦੀ ਐ.....ਜ਼ਨਾਨੀਆਂ.....ਕੁੜੀਆਂ.....ਇਦ੍ਹੀਆਂ ਬਹੁਤ ਗੱਲਾਂ..... ਕਰਦੀਆਂ ਐਂ.....ਹਾਇਓ.....ਰੱਬਾ.....ਸਭ ਖਿੱਚੀਆਂ.....ਪਈਆਂ.....ਸਾਲੇ ਨੇ.....।" ਦੂਜੇ ਦਾ ਗੁੱਸਾ ਤਾਂ ਅਸਮਾਨੀਂ ਚੜ੍ਹਿਆ ਹੋਇਆ ਸੀ। "ਚਲ.....ਫਿਰ.....ਹੁਣ.....ਸਮਝੀਏ ਇਹਦੇ ਨਾਲ....." ਜਦੋਂ ਉਨ੍ਹਾਂ ਦੇ ਮੈਂ ਇਹ ਸ਼ਬਦ ਸੁਣੇ ਤਦ ਮੈਂ ਉਨ੍ਹਾਂ ਨੂੰ ਆਪਣੇ ਵਲ ਨੂੰ ਲੜਖੜਾਉਂਦਿਆਂ ਨੂੰ ਆਉਂਦੇ ਵੇਖਿਆ ਭਾਵੇਂ ਮੈਂ ਕਾਫ਼ੀ ਡਰ ਗਿਆ ਸਾਂ, ਮੈਂ ਕੁਹਾੜੀ ਨੂੰ ਮਜ਼ਬੂਤੀ ਨਾਲ ਆਪਣੇ



 

ਇਕ ਹੱਥ 'ਚ ਫੜਿਆ ਅਤੇ ਆਉਂਦੀ ਹਨੇਰੀ ਦਾ ਮੁਕਾਬਲਾ ਕਰਨ ਲਈ ਤਿਆਰ ਹੋਇਆ। "ਓਏ ਤੈਂ.....ਸਮਝ.....ਕਿਆ.....ਰਖਿਆ ਐ.....ਆਪਣੇ ਆਪ ਨੂੰ..... ਹੈਂ.....ਜ਼ਨਾਨੀਆਂ.....ਤਕਾਉਂਦਾ ਰਹਿੰਦਾ.....ਐਂ.....।" ਉਹ ਉਘੜ-ਦੁਘੜੀ ਭਾਸ਼ਾ ਵਿਚ ਬੋਲ ਰਹੇ ਸਨ। "ਟੋਟੇ ਕਰ ਦੂੰ ਸਾਲਿਆਂ ਦੇ.....ਜੇ ਹੋਰ ਅੱਗੇ ਆਏ.....", ਮੈਂ ਕੜਕਦੇ ਨੇ ਕਿਹਾ। ਫਿਰ ਇਕ ਨੇ ਮੇਰੀ ਖਾਲੀ ਬਾਂਹ ਅਤੇ ਦੂਜੇ ਨੇ ਮੇਰੀ ਪੱਗ ਨੂੰ ਹੱਥ ਪਾਇਆ। ਮੈਂ ਕੁਹਾੜੀ ਇਕ ਦੇ ਢਿੱਡ ਵਲ ਨੂੰ ਕੀਤੀ ਅਤੇ ਉਹਨੂੰ ਜ਼ੋਰ ਨਾਲ ਪਿੱਛੇ ਨੂੰ ਧੱਕ ਦਿੱਤਾ। ਸ਼ਰਾਬ 'ਚ ਧੁੱਤ ਹੋਣ ਕਰਕੇ ਉਖੜੇ ਉਖੜੇ ਤਾਂ ਉਹ ਪਹਿਲਾਂ ਹੀ ਸਨ ਇਸ ਲਈ ਉਹ ਤਾਂ ਪਿੱਠ ਭਾਰ ਪਿੱਛੇ ਜਾ ਡਿੱਗਿਆ, ਪਹੇ ਵਿਚ। ਦੂਜੇ ਨਾਲ ਮੈਂ ਦੋ-ਚਾਰ ਹੱਥ ਕਰਨ ਲੱਗ ਪਿਆ। ਉਸ ਨੂੰ ਭੋਰਾ ਹੋਸ਼ ਨਹੀਂ ਸੀ ਲੱਗਦੀ। ਉਸਨੂੰ ਭੀ ਮੈਂ ਕੁਹਾੜੀ ਫੜੀ ਹੀ ਦੋਨਾਂ ਹੱਥਾਂ ਨਾਲ ਪਿੱਛੇ ਨੂੰ ਧੱਕਿਆ ਅਤੇ ਉਹ ਭੀ ਲੜਖੜਾਉਂਦਾ ਹੋਇਆ ਪਹੇ 'ਚ ਜਾ ਡਿੱਗਿਆ। ਗੁੱਸਾ ਮੈਨੂੰ ਭੀ ਬਹੁਤ ਚੜ੍ਹਿਆ ਹੋਇਆ ਸੀ; ਮੈਂ ਕੁਹਾੜੀ ਦਾ ਪੁੱਠਾ ਪਾਸਾ ਕਰਕੇ ਇਕ ਇਕ ਵਾਰ ਉਨ੍ਹਾਂ ਦੀ ਬਾਂਹ ਜਾਂ ਮੋਢੇ 'ਤੇ ਜਿੱਥੇ ਮੈਥੋਂ ਹੋ ਸਕਿਆ, ਉਨ੍ਹਾਂ ਦੇ ਜੜ ਦਿੱਤਾ। "ਓ ਨਾ.....ਸੱਟ ਫੇਟ ਲਗਜੂ.....ਨਾ ਬਈ.....", ਉਨ੍ਹਾਂ ਨੇ ਇਸ ਤਰ੍ਹਾਂ ਬੋਲਿਆ ਜਿਵੇਂ ਪਤਾ ਹੀ ਨਾ ਹੋਵੇ ਕਿ ਉਨ੍ਹਾਂ ਨੇ ਕੀ ਕੀਤਾ ਸੀ।

ਮੈਂ ਆਪਣੀ ਪੱਗ ਚੁੱਕੀ ਪਰ ਨੰਗੇ ਸਿਰ ਹੀ ਪਿੰਡ ਵਲ ਨੂੰ ਫਟਾ-ਫਟ ਚਲਣਾ ਸ਼ੁਰੂ ਕੀਤਾ। ਰਸਤੇ 'ਚ ਮੈਨੂੰ ਕੋਈ ਪੰਛੀ ਭੀ ਨਾ ਟਕਰਿਆ। ਮੈਂ ਵਿਹੜੇ 'ਚ ਹੀ ਮੰਜਾ ਡਾਹਿਆ, ਕੁਹਾੜੀ ਨੂੰ ਆਪਣੇ ਪਾਸ ਸੰਭਾਲ ਕੇ ਰੱਖਿਆ। ਠੋਡੀ 'ਤੇ ਆਪਣੇ ਦੋਵੇਂ ਹੱਥਾਂ ਨੂੰ ਰੱਖ ਕੇ ਇਸ ਸਾਰੀ ਘਟਨਾ ਨੂੰ ਮਨ ਦੇ ਸ਼ੀਸ਼ੇ 'ਤੇ ਫਿਰ ਉਤਾਰਨ ਦਾ ਯਤਨ ਕਰਦਾ ਰਿਹਾ। ਬੇਬੇ ਨੇ ਮੈਨੂੰ ਸਾਹੋ-ਬੇਸਾਹ ਹੋਏ ਨੂੰ ਸਮਝ ਲਿਆ ਸੀ ਅਤੇ ਮੈਨੂੰ ਉੱਚੀ ਉੱਚੀ ਪੁੱਛਣ ਲੱਗੀ, "ਵੇ.....ਕੌਣ ਤੇ.....ਸਾਡੇ ਦੁਸ਼ਮਣ.....ਕਿਸੇ ਦੀ ਧੀ ਭੈਣ ਤਾਂ ਨੀ ਤੀ ਕੱਢ ਲੀ.....।" ਫਿਰ ਉੱਚੀ ਉੱਚੀ ਬੋਲਣ ਲੱਗੀ, "ਦੇਖ ਲੂੰਗੇ, ਦੇਖ ਲੂੰਗੇ ਸਭ ਨੂੰ.....ਕੱਲਾ ਹੀ ਤਕਾ ਲਿਆ.....ਮੈਂ ਤਾਂ ਕੱਲੀ ਈ ਸੀਰਮੇ ਪੀ ਜਾਊਂ.....ਦੇਖਦੇ ਰਹਿਓ.....।" ਮੈਂ ਬੇਬੇ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰ ਰਿਹਾ ਸਾਂ ਪਰ ਉਹ ਤਾਂ ਛੱਤਣੀ ਹੀ ਚੜ੍ਹ ਗਈ ਸੀ। ਬੇਬੇ ਨੂੰ ਉੱਚੀ ਉੱਚੀ ਬੋਲਦੀ ਸੁਣ ਕੇ ਸਾਡੀ ਗੁਆਂਢਣ ਕਮਲਦੀਪ ਆ ਪਹੁੰਚੀ। ਬੇਬੇ ਨੇ ਉਸ ਨੂੰ ਜਦੋਂ ਸਾਰੀ ਕਹਾਣੀ ਦੱਸੀ ਤਦ ਉਸਨੇ ਸਲਾਹ ਦਿੱਤੀ, "ਪੁਲਿਸ ਵਿਚ ਰਪਟ ਲਿਖਾ ਦੋ.....ਪੁਲਿਸ ਸਭ ਗੁੰਡਿਆਂ ਨੂੰ ਸਿਧੇ ਕਰਕੇ ਰੱਖ ਦੂ।" ਪਰ ਮੈਂ ਅਜੇ ਭੀ ਇਹ ਸਮਝਣ ਦੀ ਕੋਸ਼ਿਸ਼ ਕਰ ਰਿਹਾ ਸਾਂ ਕਿ ਉਹ ਬੰਦੇ ਜਾਂ ਮੁੰਡੇ ਆਖ਼ਰ ਸਨ ਕੌਣ ? ਬਾਪੂ ਅਜੇ ਭੀ ਘਰ ਨਹੀਂ ਸੀ ਆਇਆ।

## ਇਕਵੰਜਵਾਂ

ਇਸ ਅਚਾਨਕ ਮੇਰੇ ਨਾਲ ਘਟੀ ਘਟਨਾ ਬਾਰੇ ਸਾਡੇ ਜਾਣ-ਪਛਾਣ ਸਾਨੂੰ ਤਰ੍ਹਾਂ ਤਰ੍ਹਾਂ ਦੀਆਂ ਸਲਾਹਾਂ ਦਿੰਦੇ ਸਨ। ਕਈ ਕਹਿੰਦੇ ਪੁਲਿਸ ਵਿਚ ਰਪਟ ਜ਼ਰੂਰ ਲਿਖਵਾਉ; ਪਰ ਦੂਜੇ



 

ਕਈ ਪੁਲਿਸ ਦਾ ਤਾਂ ਮੂੰਹ ਵੇਖਣ ਤੋਂ ਭੀ ਵਰਜਦੇ। ਪ੍ਰੰਤੂ ਮੈਂ, ਬਾਪੂ ਅਤੇ ਬੇਬੇ ਨੇ ਫ਼ੈਸਲਾ ਕਰ ਲਿਆ ਸੀ ਕਿ ਰਪਟ ਨਹੀਂ ਲਿਖਾਵਾਂਗੇ। ਨਾਲੇ ਮੇਰੇ ਤਾਂ ਕੋਈ ਸੱਟ-ਫੇਟ ਭੀ ਨਹੀਂ ਸੀ ਆਈ, ਇਸ ਲਈ ਕੀ ਗੱਲ ਬਣਾਵਾਂਗੇ। ਹੋਰ ਪਤਾ ਨਹੀਂ ਰਪਟ ਤੋਂ ਬਾਅਦ ਥਾਣਿਆਂ, ਕਚਹਿਰੀਆਂ ਵਿਚ ਭੀ ਕਿਤਨੇ ਹੀ ਚੱਕਰ ਪੈ ਜਾਣ, ਪੈਸਿਆਂ ਦੇ ਖ਼ਰਚ ਤੋਂ ਭੀ ਡਰ ਹੀ ਲੱਗਦਾ ਸੀ।

ਬਾਪੂ ਨੂੰ ਕਿਧਰੋਂ ਉੱਘ-ਸੁਘ ਮਿਲ ਗਈ ਸੀ ਕਿ ਉਨ੍ਹਾਂ ਦੋਨਾਂ ਜਣਿਆਂ ਨੇ ਮੇਰੇ ਖ਼ਿਲਾਫ਼ ਪੁਲਿਸ 'ਚ ਰਪਟ ਦਰਜ ਕਰਵਾ ਦਿੱਤੀ ਸੀ। ਉਨ੍ਹਾਂ ਨੇ ਦੋਸ਼ ਲਗਾਇਆ ਸੀ ਕਿ ਮੈਂ ਉਨ੍ਹਾਂ ਨੂੰ ਕੁਹਾੜੀ ਨਾਲ ਵੱਢਣ ਦਾ ਭਰਪੂਰ ਯਤਨ ਕੀਤਾ ਸੀ। ਇਸ ਲਈ ਆਪਣੇ ਬਚਾਉ ਵਾਸਤੇ ਬਾਪੂ ਨੇ ਪਿੰਡ ਦੇ ਸਰਪੰਚ, ਦੋ ਹੋਰ ਪਤਵੰਤੇ ਅਤੇ ਜੋ ਪਿੰਡ ਦੇ ਸਾਡਾ ਭਲਾ ਲੋੜਦੇ ਸਨ, ਮੇਰੇ ਹੱਕ 'ਚ ਖੜਨ ਲਈ ਤਿਆਰ ਕਰ ਲਿਆ ਸੀ। ਪੰਡਤ ਜੀ ਨੂੰ ਭੀ ਬਾਪੂ ਜੀ ਨੇ ਕਹਿ ਰਖਿਆ ਸੀ ਕਿ ਪੁਲਿਸ ਆਉਣ 'ਤੇ ਉਹ ਸਾਡੇ ਬਚਾਅ ਵਾਸਤੇ ਕੁਝ ਨਾ ਕੁਝ ਕਰਨ।

ਜਦੋਂ ਇਸ ਘਟਨਾ ਨੂੰ ਤੀਜਾ ਦਿਨ ਹੋ ਚੁੱਕਾ ਸੀ, ਮੈਂ ਤਿਆਰ ਹੋ ਕੇ ਬੈਠਕ 'ਚ ਬੈਠਾ ਸਾਂ। ਮੈਂ ਦੁਚਿੱਤੀ 'ਚ ਫਸਿਆ ਹੋਇਆ ਸਾਂ ਕਿ ਰੂਪਗੜ੍ਹ, ਘਰ ਵਾਸਤੇ ਕੁਝ ਸੌਦਾ-ਪੱਤਾ ਲੈਣ ਜਾਵਾਂ ਕਿ ਨਾ। ਬਾਪੂ ਨੇ ਭੀ ਇਨ੍ਹਾਂ ਇਕ ਦੋ ਦਿਨਾਂ ਵਿਚ ਕਿਸੇ ਕੰਮ ਨੂੰ ਭੋਰਾ ਹੱਥ ਨਹੀਂ ਸੀ ਲਾਇਆ। ਕੁਝ ਭੀ ਪੜ੍ਹਨ-ਲਿਖਣ ਨੂੰ ਮਨ ਨਹੀਂ ਸੀ ਕਰਦਾ। ਘੋਨੂੰ ਕੁਰਸੀ 'ਤੇ ਬੈਠਾ ਸੀ ਅਤੇ ਮੈਂ ਮੰਜੇ 'ਤੇ। ਦਸ ਕੁ ਵਜੇ ਸਨ ਕਿ ਕਿਸੇ ਨੇ ਵੇਹੜੇ ਵਾਲੇ ਦਰਵਾਜ਼ੇ 'ਤੇ ਸੋਟੀ ਖੜਕਾ ਕੇ ਆਵਾਜ਼ ਦਿੱਤੀ, "ਰੰਗੀਲ ਸਿਆਂ, ਓ ਭਾਈ ਰੰਗੀਲ ਸਿਆਂ.....।" ਬਾਪੂ ਅਤੇ ਮੈਂ ਦੋਨੋਂ ਇਕੱਠੇ ਬਾਹਰ ਆਏ ਅਤੇ ਵੇਖਿਆ ਕਿ ਪਿੰਡ ਦਾ ਚੌਕੀਦਾਰ ਖੜਾ ਸੀ। "ਹਾਂ ਜੀ ਦੱਸੋ, ਕਿਆ ਕਰਨਾ ਐ ?" ਬਾਪੂ ਨੂੰ ਪਤਾ ਲਗ ਗਿਆ ਸੀ ਕਿ ਪੁਲਿਸ ਆ ਗਈ ਸੀ। "ਬੜੇ ਠਾਣੇਦਾਰ ਸਾਹਬ, ਦੋ ਸਿਪਾਹੀਆਂ ਨਾਲ ਪਹੁੰਚ ਚੁਕੇ ਐ; ਪੰਚਾਇਤ ਘਰ ਵਿਚ ਬੈਠੇ ਐ ਅਰ ਥੁਹਾਡੇ ਮੁੰਡੇ ਕੁਲਦੀਪ ਅਤੇ ਥੁਹਾਨੂੰ ਬੁਲਾਇਆ ਐ। ਚਲੋ ਜਲਦੀ ਤੋਂ ਜਲਦੀ।" "ਅਸੀਂ ਪਹੁੰਚਦੇ ਆਂ, ਹੁਣੇ", ਬਾਪੂ ਨੇ ਇਹ ਕਿਹਾ ਅਤੇ ਚੌਕੀਦਾਰ ਉਨ੍ਹੀਂ ਪੈਰੀਂ ਵਾਪਸ ਚਲਾ ਗਿਆ।

ਬਾਪੂ ਨੇ ਮੈਨੂੰ ਸਭ ਕੁਝ ਸਮਝਾ ਕੇ ਪੰਚਾਇਤ ਘਰ ਜਾਣ ਲਈ ਕਿਹਾ ਅਤੇ ਆਪ ਸਰਪੰਚ, ਦੋ ਪਤਵੰਤੇ ਅਤੇ ਪੰਡਤ ਜੀ ਨੂੰ ਲੈਣ ਵਾਸਤੇ ਪਿੰਡ ਵਲ ਨੂੰ ਨਿਕਲ ਪਿਆ।

ਮੈਂ ਜਦੋਂ ਪੰਚਾਇਤ ਘਰ ਪਹੁੰਚਿਆ ਤਦ ਵੇਖਿਆ ਕਿ ਪੰਜਾਹ ਕੁ ਆਦਮੀ ਵੱਡੀ ਸਾਰੀ ਦਰੀ ਵਿਛਾਈ ਬੈਠੇ ਸਨ। ਠਾਣੇਦਾਰ ਇਕ ਲੱਕੜ ਦੀ ਕੁਰਸੀ 'ਤੇ ਬੈਠਾ ਸੀ ਅਤੇ ਸਾਹਮਣੇ ਮੇਜ਼ ਪਿਆ ਸੀ। ਉਹ ਲਗਪਗ ਛੇ ਫੁੱਟ ਲੰਬਾ, ਭਰਵੇਂ ਸਰੀਰ ਦਾ, ਰੋਅਬ-ਦਾਬ ਵਾਲਾ ਬੰਦਾ ਲਗਦਾ ਸੀ। ਉਸਨੇ ਪਿਸਤੌਲ ਪਾਇਆ ਹੋਇਆ ਸੀ। ਦੋ ਸਿਪਾਹੀ ਬੰਦੂਕਾਂ ਪਹਿਨੀ ਲੋਕਾਂ ਦੇ ਇਕੱਠ ਤੋਂ ਬਾਹਰ ਖੜੇ ਸਨ। ਉਹ ਦੋ ਜਣੇ ਭੀ ਜਿਨ੍ਹਾਂ ਨੇ ਮੇਰੇ ਨਾਲ ਪੰਗਾ ਲਿਆ ਸੀ, ਇਸੇ ਇਕੱਠ 'ਚ ਆਪਣੀਆਂ ਬਾਹਵਾਂ ਅਤੇ ਇਕ ਨੇ ਮੋਢੇ 'ਤੇ ਵੀ ਪੱਟੀਆਂ ਬੰਨ੍ਹੀ ਬੈਠੇ ਸਨ। ਮੈਂ ਉਹਨਾਂ ਨੂੰ ਪਛਾਣ ਲਿਆ ਸੀ.....ਇਕ ਗਰਭੇ ਲੰਬੜ ਦਾ ਮੁੰਡਾ ਸੀ ਅਤੇ ਦੂਸਰਾ ਮਲਾਗਰ ਪਟਵਾਰੀ ਦਾ। ਪਰ ਮੈਨੂੰ ਇਹ ਸਮਝ ਨਹੀਂ ਪਈ ਕਿ ਇਨ੍ਹਾਂ ਦੋਨਾਂ ਨੂੰ ਮੇਰੇ ਨਾਲ ਕੀ ਦੁਸ਼ਮਣੀ ਸੀ ? ਲੰਬੜ ਤਾਂ ਮੁਰਗਾ, ਸ਼ਰਾਬ ਖਾ ਪੀ ਕੇ ਲੋਕਾਂ ਦੇ ਮੁਕੱਦਮਿਆਂ 'ਚ ਝੂਠੀਆਂ ਗਵਾਹੀਆਂ ਦੇਣ ਲਈ ਬਦਨਾਮ ਸੀ ਪਰ ਪਟਵਾਰੀ ਤਾਂ ਭਲਾਮਾਣਸ ਆਦਮੀ ਸੀ।

ਠਾਣੇਦਾਰ ਕੁਰਸੀ 'ਤੇ ਬੈਠਾ ਕਾਗਜ਼ਾਂ 'ਤੇ ਕੁਝ ਲਿਖਦਾ ਹੀ ਜਾ ਰਿਹਾ ਸੀ ਅਤੇ ਮੇਰਾ ਦਿਲ ਧੱਕ ਧੱਕ ਕਰ ਰਿਹਾ ਸੀ। ਬਾਪੂ, ਪੰਡਤ ਜੀ, ਸਰਪੰਚ ਅਤੇ ਉਹ ਦੋ ਪਤਵੰਤੇ ਸੱਜਣ



 

ਆ ਕੇ ਲੋਕਾਂ ਦੇ ਇਕੱਠ 'ਚ ਬੈਠ ਚੁੱਕੇ ਸਨ। ਠਾਣੇਦਾਰ ਨੇ ਕਾਰਵਾਈ ਸ਼ੁਰੂ ਕੀਤੀ ਅਤੇ ਮੈਨੂੰ ਪੁੱਛਿਆ, "ਇਨ੍ਹਾਂ ਨੇ ਆਪਣੀ ਰਪਟ ਵਿਚ ਲਿਖਵਾਇਆ ਏ ਕਿ ਤੂੰ ਇਨ੍ਹਾਂ ਨਾਲ ਖਾਹਮ-ਖਾਹ ਖਾਰ ਖਾਂਦਾ ਰਹਿੰਦਾ ਏਂ। ਉਸ ਦਿਨ ਜਦ ਇਹ ਚਰ੍ਹੀ ਵੱਢ ਰਹੇ ਸਨ ਤਦ ਤੂੰ ਮੌਕਾ ਤੱਕ ਕੇ ਕੁਹਾੜੀ ਨਾਲ ਇਨ੍ਹਾਂ 'ਤੇ ਵਾਰ ਕੀਤਾ। ਤੂੰ ਉਥੇ ਕੁਹਾੜੀ ਲਈ ਕਿਉਂ ਫਿਰਦਾ ਸਾਂ ਜਿਥੇ ਇਹ ਆਪਣੀ ਚਰ੍ਹੀ ਵੱਢ ਰਹੇ ਸਨ ?" "ਨੋ ਸਰ, ਇੱਟ ਇਜ਼ ਏ ਟੋਟਲ ਲਾਈ.....ਆਈ ਹੈਵ ਨਥਿੰਗ ਟੂ ਡੂ ਵਿੱਦ ਦੈਮ। ਆਈ ਹੈਵ ਨੋ ਐਨੀਮਿਟੀ ਵਿੱਦ ਦੈਮ.....ਦ ਅਦਰ ਡੇ, ਆਈ ਵਾਜ਼ ਅਟੈਕਡ ਬਾਈ ਦੈਮ ਵਿਦਾਊਟ ਐਨੀ ਪਰੋਵੋਕੇਸ਼ਨ ਔਨ ਮਾਈ ਪਾਰਟ.....ਆਈ.....ਆਈ", ਮੈਂ ਬਹੁਤ ਹੀ ਘਬਰਾਏ ਹੋਏ ਨੇ ਕਿਹਾ। "ਪਹਿਲੀ ਗੱਲ ਤਾਂ ਇਹ ਹੈ ਕਿ ਪੰਜਾਬੀ ਵਿਚ ਬੋਲ..... ਅੰਗਰੇਜ਼ੀ ਦੀ ਕੋਈ ਜ਼ਰੂਰਤ ਨਹੀਂ.....ਵੈਸੇ ਮੈਂ ਆਪ ਅੰਗਰੇਜ਼ੀ ਦੀ ਐਮ.ਏ. ਕੀਤੀ ਹੋਈ ਐ", ਉਸਨੇ ਹੋਰ ਕਿਹਾ, "ਮੈਨੂੰ ਭੀ ਇਹ ਕੁਝ ਕੁਝ ਸੂਹ ਹੈ ਕਿ ਤੇਰਾ ਇਹਦੇ 'ਚ ਕੋਈ ਕਸੂਰ ਨਹੀਂ.....ਫਿਰ ਭੀ ਮੈਨੂੰ, ਕਾਨੂੰਨੀ ਕਾਰਵਾਈ ਤਾਂ ਕਰਨੀ ਪੈਣੀ ਐ.....।" ਫਿਰ ਉਸਨੇ ਉਨ੍ਹਾਂ ਦੋਨਾਂ ਜਣਿਆਂ ਨੂੰ ਖੜੇ ਕਰਾ ਕੇ ਪੁੱਛਿਆ ਕਿ ਉਨ੍ਹਾਂ ਨੇ ਕੀ ਕਹਿਣਾ ਏ। ਉਹ ਅਜੇ ਦੋਨੋਂ ਖੜੇ ਹੀ ਹੋਏ ਸਨ ਕਿ ਗਰਭਾ ਲੰਬੜ ਉੱਠ ਕੇ ਬੋਲਣ ਲੱਗ ਪਿਆ। ਉਸਨੂੰ ਇਨ੍ਹਾਂ ਮਾਮਲਿਆਂ ਦਾ ਚੋਖਾ ਗਿਆਨ ਹੋ ਚੁਕਿਆ ਸੀ ਅਤੇ ਅਨੁਭਵ ਹੋ ਚੁਕਿਆ ਸੀ, ਠਾਣਿਆਂ ਅਤੇ ਕਚਹਿਰੀਆਂ 'ਚ ਘੁੰਮਦਿਆਂ, ਇਸ ਲਈ ਉਸਨੂੰ ਪੁਲਿਸ ਤੋਂ ਕੋਈ ਬਹੁਤਾ ਭੈਅ ਨਹੀਂ ਸੀ ਆਉਂਦਾ। ਉਸਨੇ ਧੋਤੀ, ਕੁੜਤਾ ਪਾਇਆ ਸੀ ਅਤੇ ਦੁਧ-ਸਫੈਦ ਪੱਗ ਬੰਨੀ ਸੀ; ਗੋਗੜ ਕਾਫ਼ੀ ਹੀ ਬਾਹਰ ਨੂੰ ਆਈ ਹੋਈ ਸੀ। ਹੱਥ ਜੋੜ ਕੇ ਕਹਿਣਾ ਸ਼ੁਰੂ ਕੀਤਾ, "ਜਨਾਬ, ਸਰਕਾਰ ! ਰੱਤੜਵਾਲ ਸਾਹਿਬ.....ਜਨਾਬ !..... ਕੁਹਾੜੀ ਨਾਲ ਵਾਰ ਕੀਤਾ ਐ ਮੁੰਡਿਆਂ 'ਤੇ.....ਜ਼ਖਮੀ ਮੁੰਡੇ ਆਪ ਜੀ ਦੇ ਸਾਹਮਣੇ ਪੱਟੀਆਂ ਬੰਨ੍ਹਵਾਈ ਬੈਠੇ ਐ.....ਜਿਹੜਾ ਕੁਛ ਇਸਨੇ ਕਿਹਾ ਉਹ ਇੱਲ ਦਾ ਕਾਉਂ ਕਹਾਣੀ ਐ.....ਤੁਸੀਂ ਇਨਸਾਫ਼ ਜ਼ਰੂਰ ਕਰਿਓ.....।" ਮੈਨੂੰ ਕਾਫ਼ੀ ਬਾਅਦ 'ਚ ਪਤਾ ਲਗਿਆ ਸੀ ਕਿ ਠਾਣੇਦਾਰ ਦਾ ਨਾਂ ਜਸਵਿੰਦਰ ਸਿੰਘ ਸੀ ਅਤੇ ਉਹ ਕਿਸੇ ਰੱਤੜਵਾਲ ਪਿੰਡ ਦਾ ਹੋਣ ਕਰਕੇ ਆਪਣੇ ਨਾਂ ਨਾਲ 'ਰੱਤੜਵਾਲ' ਭੀ ਲਿਖਦਾ ਸੀ। "ਬੈਠ ਜਾ, ਸਾਰੀ ਉਮਰ ਲੰਘਾਤੀ ਹੇਰਾ-ਫੇਰੀਆਂ ਕਰਦਿਆਂ.....ਮੈਂ ਰੋਜ਼ ਅਜਿਹੇ ਕੇਸਾਂ ਨਾਲ ਸਿਝਦਾ ਹਾਂ। ਮੈਨੂੰ ਪਤਾ ਐ ਕਿ ਕਿਸ ਪਾਸੇ ਕਿੰਨਾ ਸੱਚ ਐ ਅਤੇ ਕਿੰਨਾ ਝੂਠ।..... ਮੁੰਡੇ ਚਰ੍ਹੀ ਵੱਢਦੇ ਸਨ ਜਾਂ ਸ਼ਰਾਬ ਨਾਲ ਗੁੱਟ ਹੋ ਕੇ ਇਹਨੂੰ ਕੁੱਟਣ ਦੀ ਸਕੀਮ ਬਣਾਈ ਸੀ, ਇਨ੍ਹਾਂ ਨੇ ? ਮੇਰੇ ਸਾਹਮਣੇ ਤਾਂ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੋਊ। ਪੁਲਿਸ ਬਾਰੇ ਤੁਸੀਂ ਬਥੇਰੀਆਂ ਝੂਠੀਆਂ ਸੱਚੀਆਂ ਤੁਹਮਤਾਂ ਸੁਣੀਆਂ ਹੋਈਆਂ ਨੇ.....ਪਰ, ਮੈਂ ਤਾਂ ਆਪਣੇ ਕਾਲਜ ਦੇ ਦਿਨਾਂ ਵਿਚ ਭੀ ਸਹੀ ਗੱਲ ਵਾਸਤੇ ਕਿਸੇ ਨਾਲ ਭੀ ਟੱਕਰ ਲੈਣ ਲਈ ਤਿਆਰ ਹੀ ਰਹਿੰਦਾ ਸਾਂ। ਮੈਂ, ਲਗਦੀ ਵਾਹ, ਕਿਸੇ ਨਾਲ ਅਨਿਆਂ ਨਹੀਂ ਹੋਣ ਦੇਵਾਂਗਾ। ਓ ਮੁੰਡਿਆ ! ਕੀ ਨਾਂ ਏ ਤੇਰਾ, ਕੁਲਦੀਪ ? ਇਧਰ ਆ ਕੇ ਇਥੇ ਦਸਤਖ਼ਤ ਕਰ। ਨਾਲੇ ਹੋਰ ਤਾਂ ਤੂੰ ਕੁਝ ਨਹੀਂ ਕਹਿਣਾ ?" ਮੈਨੂੰ ਠਾਣੇਦਾਰ ਆਪਣੇ ਪਾਸ ਬੁਲਾ ਕੇ ਕਹਿਣ ਲੱਗਾ, "ਨਹੀਂ ਜੀ, ਹੋਰ ਤਾਂ ਮੈਂ ਕੁਝ ਨਹੀਂ ਕਹਿਣਾ," ਕਹਿ ਕੇ ਦਸਤਖ਼ਤ ਕਰ ਦਿੱਤੇ। "ਸਾਰੇ ਜਣੇ ਮੇਰੀ ਗੱਲ ਸੁਣ ਲਓ ਧਿਆਨ ਨਾਲ", ਠਾਣੇਦਾਰ ਨੇ ਫਿਰ ਬੋਲਣਾ ਸ਼ੁਰੂ ਕੀਤਾ, "ਮੈਂ ਆਪਣੇ ਠਾਣੇ ਦੀ ਹੱਦ ਅੰਦਰ ਕੋਈ ਗੁੰਡਾ-ਗਰਦੀ ਨ੍ਹੀਂ ਹੋਣ ਦੇਣੀ। ਐ ਦੋਨੋਂ ਮੁੰਡੇ ਜਿਨ੍ਹਾਂ ਨੇ ਉਸ ਮੁੰਡੇ ਨਾਲ ਵਧੀਕੀ ਕਰਨ ਦੀ ਠਾਣੀ ਸੀ, ਕੱਲ੍ਹ ਨੂੰ ਠਾਣੇ ਆਉਣਗੇ ਅਤੇ ਫਿਰ ਦੱਸਾਂਗਾ ਕਿ ਅੱਗੇ ਕੀ ਹੋਊ ਕੀ ਨਹੀਂ.....। ਬਾਕੀ ਇਸ ਮੁੰਡੇ ਕੁਲਦੀਪ ਲਈ ਮੈਨੂੰ ਇਕ ਗਰੰਟੀ ਚਾਹੀਦੀ ਹੈ। ਉਂਜ ਤਾਂ ਜ਼ਰੂਰਤ ਨਹੀਂ



 

ਪੈਣੀ, ਪਰ ਜਦੋਂ ਪੁਲਿਸ ਦਾ ਸੁਨੇਹਾ ਆਵੇ ਤਦ ਇਸ ਨੂੰ ਥਾਣੇ ਭੇਜ ਦੇਣਾ। ਪੰਡਤ ਜੀ ਖੜੇ ਹੋ ਕੇ ਕਹਿਣ ਲੱਗੇ, "ਜਨਾਬ, ਆਈ ਸਟੈਂਡ ਸ਼ਿਓਰਟੀ ਫਾਰ ਹਿਮ.....ਹੀ ਵਿਲ ਕਮ ਟੂ ਦ ਪੋਲੀਸ ਸਟੇਸ਼ਨ ਇਨ ਦਿਸ ਕੁਨੈਕਸ਼ਨ, ਵੈਨ ਐਵਰ ਰਿਕੁਆਇਰਡ।" "ਬੱਸ, ਤੁਸੀਂ ਸਭ ਜਾ ਸਕਦੇ ਹੋ.....", ਠਾਣੇਦਾਰ ਨੇ ਫ਼ੈਸਲਾ ਸੁਣਾਇਆ।

ਬਾਪੂ ਨੇ ਸਾਰਿਆਂ ਦਾ ਧੰਨਵਾਦ ਕੀਤਾ, ਕਈਆਂ ਦੇ ਗੋਡਿਆਂ ਨੂੰ ਹੱਥ ਲਾ ਕੇ ਭੀ। ਅਸੀਂ ਜਦੋਂ ਪੰਚਾਇਤ ਘਰ ਤੋਂ ਬਾਹਰ ਆ ਰਹੇ ਸਾਂ ਤਦ ਪੰਡਤ ਜੀ ਫਿਰ ਮੈਨੂੰ ਕਹਿਣ ਲੱਗੇ, "ਯੂ ਮਸਟ ਸੈੱਟ ਆਊਟ ਟੂ ਸੀਕ ਯੂਅਰ ਫਾਰਚੂਨ ਇਨ ਦ ਸਿਟੀ ਵਰਲਡ.....ਇਹ ਕਾਲੀਆਂ ਸ਼ਕਤੀਆਂ ਪਤਾ ਨਹੀਂ ਕਦੋਂ ਕਿਸ 'ਤੇ ਝਪਟ ਪੈਣ ਕਿਧਰੋਂ। ਇਨ੍ਹਾਂ ਨੂੰ ਕੋਈ ਪੇੜ ਦੀ ਤਰ੍ਹਾਂ ਵਧਦਾ ਫੁਲਦਾ, ਹਵਾਵਾਂ ਵਿਚ ਖੁਸ਼ੀ ਨਾਲ ਝੂਮਦਾ ਸੁਖਾਂਦਾ ਨਹੀਂ ਐ.....।" ਮੈਂ ਘਰ ਆਉਣ ਤਕ ਕੱਲ੍ਹ ਨੂੰ ਚੰਡੀਗੜ੍ਹ ਜਾਣ ਦਾ ਫ਼ੈਸਲਾ ਕਰ ਲਿਆ ਸੀ।

o





 

